ੴ ਸਤਿ ਗੁਰਪ੍ਰਸਾਦਿ॥

# ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰੰਸ਼

(ਭਾਗ-ਦੂਸਰਾ)

ਅਮਰਜੀਤ ਸਿੰਘ



ਸੁੰਦਰ ਬੁੱਕ ਡਿਪੋ
ਮਾਈ ਹੀਰਾਂ ਗੇਟ, ਜਲੰਧਰ।

# ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰੰਸ਼ (ਭਾਗ-ਦੂਸਰਾ)

***By***
***Amarjit Singh***
***099150-97565***

**Published by :**
Sunder Book Depot
Mai Hiran Gate, Jalandhar.
E-mail : sunderbookdepot@yahoo.com
sunderbookdepot@gmail.com



ਦੂਸਰੀ ਵਾਰ : 2012

ਮੁੱਲ : 70/-

ਪ੍ਰਕਾਸ਼ਕ : ਸੁੰਦਰ ਬੁੱਕ ਡਿਪੋ
ਮਾਈ ਹੀਰਾਂ ਗੇਟ, ਜਲੰਧਰ।
ਫੋਨ : 0181-2213184

ਪ੍ਰਿੰਟਰਜ਼ : ਅਰੋੜਾ ਕੰਪਿਊਟਰ, ਲੁਧਿਆਣਾ।
ਮੋਬਾਈਲ : 98882-95956

# ਸਾਰੇ
# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
# ਦਾ ਸਾਰੰਸ਼

# ਤੱਤਕਰਾ

# ਇਹ ਦਸ ਅਸੂਲ ਮੰਨ ਲੈ-
# ਜੀਂਦੇ ਜੀਅ ਸਚਖੰਡਿ ਪਹੁੰਚ ਜਾਏਂਗਾ

**1. ਅੰਮ੍ਰਿਤ ਛੱਕ ਲੈ :** ਅੰਮ੍ਰਿਤ ਛਕਣ ਤੋਂ ਭਾਵ ਹੈ ਰੱਬ ਦਾ ਪੁੱਤਰ ਬਨਣਾ। ਅੰਮ੍ਰਿਤ ਰੱਬ ਆਪ ਛਕਾਉਂਦਾ ਹੈ। ਇਕ ਜੀਵ ਨੂੰ ਪੰਜ ਰੱਬ ਅੰਮ੍ਰਿਤ ਛਕਾਉਣ ਲਈ ਆਉਂਦੇ ਹਨ।

(1) ਪ੍ਰਕਾਸ਼, ਜੋਤ, ਨੂਰ, ਆਤਮਾ, ਪਰਮ-ਆਤਮਾ ਪ੍ਰਤੱਖ ਹਾਜ਼ਰ ਹੁੰਦਾ ਹੈ।

(2) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਰੱਬ ਵੀ ਮੱਥਾ ਟੇਕਦਾ ਹੈ-ਹੋਰ ਕਿਸੇ ਨੂੰ ਰੱਬ ਮੱਥਾ ਨਹੀਂ ਟੇਕਦਾ।

(3) ਬਾਬਾ ਨਾਨਕ ਤੇ ਦਸਵੇਂ ਪਾਤਿਸ਼ਾਹ। ਬਾਬਾ ਜੀ ਤਾਬਿਆ ਬੈਠਦੇ ਹਨ ਤੇ ਦਸਵੇਂ ਪਾਤਿਸ਼ਾਹ ਆਪ ਅੰਮ੍ਰਿਤ ਦਾ ਬਾਟਾ ਤਿਆਰ ਕਰਦੇ ਹਨ ਤੇ ਆਪ ਹੀ ਅੰਮ੍ਰਿਤ ਛਕਾਉਂਦੇ ਹਨ। ਬਾਕੀ ਅੱਠ ਪਾਤਸ਼ਾਹੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੋਲ ਬੈਠੀਆਂ ਰਹਿੰਦੀਆਂ ਹਨ।

(4) ਪੰਜ ਪਿਆਰੇ ਵਾਹਿਗੁਰੂ।

(5) ਸੰਗਤ-ਵਾਹਿਗੁਰੂ।

ਪੰਜੇ ਰੱਬ ਇੱਕਠੇ ਹੋਣ ਤਾਂ ਅੰਮ੍ਰਿਤ ਦਾ ਬਾਟਾ ਤਿਆਰ ਹੁੰਦਾ ਹੈ। ਗੁਰ ਕਰਤਾ-ਬਾਬਾ ਨਾਨਕ-ਵਾਹੁ ਵਾਹੁ ਬਾਣੀ ਨਿਰੰਕਾਰ ਹੈ, ਨੇ ਤੈਨੂੰ ਆਪਣਾ ਪੁੱਤਰ ਬਣਾਉਣਾ ਹੈ। ਨਾਮ ਦੀ ਵਾਹਿਗੁਰੂ ਨਾਮ ਦੀ ਦਾਤਿ ਦੇਣੀ ਹੈ ਸਿਰ ਤੇ ਹੱਥ ਰੱਖ ਕੇ ਕਹਿਣਾ ਹੈ, ਪੁੱਤਰ! ਬੋਲ ਵਾਹਿਗੁਰੂ, ਬੋਲ ਵਾਹਿਗੁਰੂ, ਬੋਲ ਵਾਹਿਗੁਰੂ, ਬੋਲ ਵਾਹਿਗੁਰੂ, ਬੋਲ ਵਾਹਿਗੁਰੂ। ਸੂਖਸ਼ਮ ਖੇਡ ਹੈ।

ਨੋਟ : ਜੇ ਅੰਮ੍ਰਿਤ ਛੱਕਣ ਤੋਂ ਬਗੈਰ ਸਚਖੰਡਿ ਤੇਰੀ ਪਹੁੰਚ ਹੋ ਜਾਏ-ਧਰਮਰਾਜ ਤੈਨੂੰ ਨਰਕਾਂ ਤੋਂ ਬਚਾ ਲਏ ਤਾਂ ਦੱਸੀਂ, ਅਸੀਂ ਵੀ ਧਰਮ ਬਦਲ ਲਵਾਂਗੇ।

ਸਾਰੇ ਦੇਹਧਾਰੀ ਗੁਰੂ ਰੱਬ ਦੇ ਕਾਤਲ ਹਨ ਤੇ ਸਿੱਖੀ ਨੂੰ ਖਤਮ ਕਰਨ ਲਈ ਗੋਰਮਿੰਟ ਨੇ ਬਣਾਏ ਹਨ। ਇਹਨਾਂ ਦਾ ਨਰਕਾਂ ਵਿੱਚ ਜਾ ਕੇ ਹਾਲ ਦੇਖ ਕੀ ਹੈ? ਜੇ ਇਹ ਸੱਚੇ ਹਨ ਤਾਂ ਨਰਕਾਂ ਵਿੱਚ ਕਿਉਂ ਜਾਂਦੇ ਹਨ? ਸਾਰੇ ਦੇਹਧਾਰੀ ਗੁਰੂ ਉਥੇ ਪੁੱਠੇ ਲਟਕ ਰਹੇ ਹਨ।

ਫਿਰ ਸੋਚ ਬਾਬੇ ਨਾਨਕ ਤੋਂ ਕੌਣ ਵੱਡਾ ਹੈ? ਜਿਸ ਨੇ ਕੁਦਰਤ ਸਾਜ ਦਿੱਤੀ ਹੈ। ਇਹ ਇਕ ਤਾਰਾ ਹੀ ਬਣਾ ਕੇ ਦਿਖਾ ਦੇਣ-ਬਾਬੇ ਨੇ ਤਾਂ ਪੰਜ ਭੂਤ ਬਣਾ ਦਿੱਤੇ-

ਇਹ ਛੇਵਾਂ ਬਣਾ ਦੇਣ। ਸੂਰ ਹੰਸ ਦੀ ਬਰਾਬਰੀ ਨਹੀਂ ਕਰ ਸਕਦਾ। ਸੂਰ ਗੂੰਹ ਖਾਂਦਾ ਹੈ ਤੇ ਹੰਸ ਹੀਰੇ ਮੋਤੀ। ਬਾਬਾ ਨਾਨਕ ਤਾਂ ਪਰਮ ਹੰਸ ਹੈ। "ਗੁਰਮੁਖਿ ਵੰਸੀ ਪਰਮ ਹੰਸ"

ਅੰਮ੍ਰਿਤ ਛੱਕ ਲੈ-ਤੇਰਾ ਹੀ ਭਲਾ ਹੈ, ਨਰਕਾਂ ਤੋਂ ਬਚ ਜਾਏਂਗਾ, ਵਿਕਾਰਾਂ ਤੋਂ ਬਚ ਜਾਏਂਗਾ। ਸਚਖੰਡਿ ਜਾਏਂਗਾ-ਤੈਨੂੰ ਹੋਰ ਕੋਈ ਸਚਖੰਡਿ ਨਹੀਂ ਲਿਜਾ ਸਕਦਾ, ਕਿਉਂਕਿ ਬਾਬੇ ਨਾਨਕ ਤੋਂ ਬਗੈਰ ਸਚਖੰਡਿ ਨੂੰ ਜਾਣਦਾ ਹੀ ਕੋਈ ਨਹੀਂ। "ਚੈਲੰਜ" You accept it. ਇਹ ਸਰੀਰ ਰੱਬ ਦਾ ਹੈ-ਇਸਦੇ ਦਸਮ-ਦੁਆਰ ਵਿੱਚ ਰੱਬ ਆਪ ਰਹਿੰਦਾ ਹੈ। ਪਰ ਦਸਮ-ਦੁਆਰ ਨੂੰ ਤਾਲਾ ਲੱਗਾ ਹੋਇਆ ਹੈ। ਅੰਮ੍ਰਿਤ ਛਕਣ ਤੋਂ ਬਗੈਰ ਉਹ ਤਾਲਾ ਖੁਲ੍ਹ ਨਹੀਂ ਸਕਦਾ। ਤੂੰ ਕਿਵੇਂ ਖੋਹਲੇਗਾ-ਦੇਹਧਾਰੀ ਗੁਰੂਆਂ ਨੇ ਉਹ ਤਾਲਾ ਕਿਵੇਂ ਖੋਹਲਿਆ-ਚਾਬੀ ਤਾਂ ਬਾਬੇ ਨਾਨਕ ਕੋਲ ਹੈ। ਸਰੀਰ ਰੱਬ ਦੇ ਰਹਿਣ ਲਈ ਘਰ ਹੈ। ਹਰਿ (ਵਾਹਿਗੁਰੂ ਦਾ) ਮੰਦਰੁ (ਘਰ) ਇਹੁ ਸਰੀਰ ਹੈ।

**ਜਿਸ ਕਾ ਗ੍ਰਿਹਿ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥**
**ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥**
**ਸਤਿਗੁਰੁ-ਸਤਿਗੁਰੁ ਨਾਨਕੁ ਦੇਉ ਹੈ ਪਰਮੇਸਰੁ ਸੋਈ॥**
**ਗੁਰੁ ਨਾਨਕੁ ਨਾਨਕੁ ਹਰਿ ਸੋਇ॥**

2. **ਸੰਗਤਿ ਕਰ :** ਸੰਗਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਰ। ਗੁਰੂ ਸਾਹਿਬ ਜੀ ਦੀ ਗੋਦ ਵਿੱਚ ਬੈਠ ਕੇ ਵਾਹਿਗੁਰੂ ਸਿਮਰਨ ਵਿੱਚ ਸੁਰਤਿ ਜੋੜਨੀ ਹੈ। ਬਾਣੀ ਦੀ ਵਿਚਾਰ ਕਰਨੀ ਹੈ ਜਿੱਥੇ ਬਾਣੀ ਦੀ ਵਿਚਾਰ ਨਹੀਂ, ਸਿਮਰਨ ਵਿੱਚ ਸੁਰਤਿ ਨਹੀਂ ਜੋੜੀ ਜਾਂਦੀ, ਉਹ ਸੰਗਤਿ ਨਹੀਂ।

**ਸਤਸੰਗਤਿ ਕੈਸੀ ਜਾਣੀਐ, ਜਿਥੈ ਏਕੋ ਨਾਮੁ ਵਖਾਣੀਐ॥**
**ਏਕੋ ਨਾਮ ਹੁਕਮ ਹੈ, ਨਾਨਕ ਸਤਿਗੁਰੁ ਦੀਆ ਬੁਝਾਇ ਜੀਉ॥**

ਕਦੀ ਮਨਮੁਖ ਨਾਲ ਸੰਗਤਿ ਨਹੀਂ ਕਰਨੀ।

ਇਕੁ ਨਾਮੁ ਜਪਣ ਦਾ ਹੁਕਮ ਹੈ, ਸਿਰਫ ਤੇ ਸਿਰਫ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ। ਰੱਬ ਕਿਵੇਂ ਮਿਲੇਗਾ? ਬੰਦਾ ਰੱਬ ਨੂੰ ਮਿਲਣ ਆਇਆ ਹੈ। ਨਾਮ ਵਿੱਚ ਸੁਰਤਿ ਜੋੜ ਕੇ ਮਿਲੇਗਾ। ਸੁਰਤਿ ਸੰਗਤਿ ਵਿੱਚ ਜੋੜਨੀ ਹੈ, ਜਿਥੇ ਚਾਰ ਵਾਹਿਗੁਰੂ ਹਾਜ਼ਰ ਹੁੰਦੇ ਹਨ। ਜੋ ਵਾਹਿਗੁਰੂ ਦਾ ਆਪਣਾ ਘਰ ਹੈ। ਤੂੰ ਸੰਗਤਿ ਤੋਂ ਬਗੈਰ ਸੁਰਤਿ ਜੋੜ ਕੇ ਦਿਖਾ ਦੇ। ਵਾਹਿਗੁਰੂ ਦੀ ਬਖਸ਼ਿਸ਼ ਨਾਲ ਜੁੜਨੀ ਹੈ।

ਵਾਹਿਗੁਰੂ ਦੇ ਘਰ ਵਿੱਚ ਹੀ ਵਾਹਿਗੁਰੂ ਦੀ ਬਖਸ਼ਿਸ਼ ਹੈ। ਉਹ ਹੈ ਸੰਗਤਿ। ਕਿਉਂਕਿ ਵਾਹਿਗੁਰੂਆਂ ਦੇ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ ਉਥੇ। ਵਾਹਿਗੁਰੂ ਦਸੇ ਪਾਤਿਸ਼ਾਹੀਆਂ, ਸੰਗਤਿ ਆਉਣ ਤੇ, ਨਾਮ ਜਪਨ ਕਰਕੇ-ਸੁਰਤਿ ਲਾਉਣ ਕਰਕੇ, ਮੱਥਾ ਟੇਕਣ ਆਉਂਦੀਆਂ ਹਨ, ਬਖਸ਼ਿਸ਼ ਕਰਨ ਆਉਂਦੀਆਂ ਹਨ, ਉਹਨਾਂ ਦੀ ਬਖਸ਼ਿਸ਼ ਤੋਂ ਬਗੈਰ ਸੁਰਤੀ ਲੱਗ ਹੀ ਨਹੀਂ ਸਕਦੀ। ਇਸੇ ਕਰਕੇ ਉਹਨਾਂ ਨੂੰ ਆਉਣਾ ਪੈਂਦਾ ਹੈ। ਇਕੋ ਇਕ ਵਾਹਿਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਹੈ ਜਿਥੇ ਦਸੇ ਪਾਤਿਸ਼ਾਹੀਆਂ ਤੇ ਵਾਹਿਗੁਰੂ ਆਉਂਦਾ ਹੈ ਤੇ ਬਖਸ਼ਿਸ਼ ਕਰਦਾ ਹੈ। ਹੋਰ ਕੋਈ ਐਸੀ ਜਗਾਹ ਨਹੀਂ, ਜਿਹੜੀ ਬਖਸ਼ਿਸ਼ ਦਾ ਘਰ ਹੋਵੇ। ਇਹ ਸੰਗਤਿ "ਬਖਸ਼ਿਸ਼ ਦਾ ਘਰ ਹੈ"। ਇਸ ਲਈ ਸੰਗਤਿ ਜ਼ਰੂਰ ਕਰਨੀ ਹੈ। ਢਾਈ ਘੰਟੇ ਘਟੋ-ਘੱਟ ਸਮੇਂ ਦਾ ਦਸਵੰਧ ਕਢਨਾ ਹੈ। **ਸਤਸੰਗਤੀ ਸੰਗਿ ਹਰਿ ਧਨੁ ਖਟੀਐ, ਹੋਰਥੈ ਹੋਰਤ ਉਪਾਇ ਹਰਿ ਧਨੁ ਕਿਤੈ ਨਾ ਪਾਈ॥**

**ਜਿਨਿ ਕਿਨੈ ਪਾਇਆ ਸਾਧ ਸੰਗਤੀ ਪੂਰੈ ਭਾਗਿ ਬੈਰਾਗਿ॥**

ਰੱਬ ਇਕ ਗੁਰੂ ਵੀ ਇਕ-ਇਹ ਰੱਬ ਦਾ ਅਸੂਲ ਹੈ।

ਗੁਰੂ ਉਹੀ ਹੈ ਜੋ ਰੱਬ ਨੂੰ ਨਿੱਜੀ ਤੌਰ ਤੇ ਜਾਣਦਾ ਹੈ। ਗੁਰੂ ਉਹੀ ਹੈ ਜੋ ਸਚਖੰਡਿ ਬੈਠਾ ਹੈ। ਗੁਰੂ ਉਹੀ ਹੈ ਜੋ ਆਪ ਮੁਕਤ ਹੈ। ਗੁਰੂ ਉਹੀ ਹੈ ਜੋ ਜੀਵ ਨੂੰ ਸਚਖੰਡਿ ਲਿਜਾ ਸਕਦਾ ਹੈ। ਗੁਰੂ ਉਹੀ ਹੈ ਜੋ ਨਰਕਾਂ ਤੋਂ ਬਚਾ ਸਕਦਾ ਹੈ। ਗੁਰੂ ਉਹੀ ਹੈ ਧਰਮ-ਰਾਜ ਤੇ ਨਰਕਾਂ ਜਿਸਦੇ ਹੁਕਮ ਵਿੱਚ ਹਨ। ਗੁਰੂ ਉਹੀ ਹੈ ਜੋ ਕੁਦਰਤਿ ਨੂੰ ਬਦਲ ਸਕਦਾ ਹੈ। ਗੁਰੂ ਉਹੀ ਹੈ ਜੰਮਣ-ਮਰਨ ਜਿਸਦੇ ਹੱਥ ਵਿੱਚ ਹੈ। ਗੁਰੂ ਉਹੀ ਹੈ ਜੋ ਜੀਂਦੇ ਜੀਅ ਰੱਬ ਨਾਲ ਮਿਲਾ ਦੇਵੇ। ਗੁਰੂ ਉਹੀ ਹੈ ਜੋ ਸੁਰਤੀ ਜੋੜ ਦੇਵੇ। ਗੁਰੂ ਉਹੀ ਹੈ ਜੋ ਪਿਛਲੇ ਸੰਸਕਾਰ ਧੋ ਦੇਵੇ। ਗੁਰੂ ਉਹੀ ਹੈ ਜੋ ਅਗਲਾ ਜੀਵਨ ਸੁਧਾਰ ਦੇਵੇ। ਹੈ ਕੋਈ ਜੇ ਬਾਬੇ ਨਾਨਕ ਦਾ ਮੁਕਾਬਲਾ ਕਰ ਸਕਦਾ ਹੋਵੇ। ਆ ਸਾਹਮਣੇ ਆ। ਆ ਤਾਂ ਸਹੀ। ਗੁਰੂ ਉਹੀ ਹੈ ਜੋ ਦਸਮ-ਦੁਆਰ ਖੋਹਲ ਸਕਦਾ ਹੈ। ਦਸਮ-ਦੁਆਰ ਖੁਹਲਣ ਤੇ ਸਚਖੰਡਿ ਪਹੁੰਚ ਜਾਈਦਾ ਹੈ। ਸਚਖੰਡਿ ਸਾਰੇ ਅੰਮ੍ਰਿਤਧਾਰੀ ਹਨ, ਇਕ ਵੀ ਐਸਾ ਨਹੀਂ ਜਿਸ ਨੇ ਅੰਮ੍ਰਿਤ ਨਹੀਂ ਛੱਕਿਆ ਤੇ ਸਚਖੰਡਿ ਪਹੁੰਚਿਆ ਹੋਵੇ। ਬਾਬੇ ਨਾਨਕ ਦਾ ਰਾਜ ਹੈ ਉਥੇ। ਜਾ ਕੇ ਦੇਖ ਲੈ।

**ਇਕਾ ਬਾਣੀ ਇਕੁ ਗੁਰੁ ਇਕੋ ਸਬਦਿ ਵੀਚਾਰੁ॥**

**ਸਤਿਗੁਰੂ ਬਾਝਹੁ ਗੁਰੁ ਨਹੀ ਕੋਇ ਨਿਗੁਰੇ ਕਾ ਹੈ ਨਾਉ ਬੁਰਾ॥**

ਸਤਿਗੁਰੁ-ਗੁਰੂ ਨਾਨਕ।

ਦੇਹਧਾਰੀ ਗੁਰੂ ਨੂੰ ਮੰਨਣ ਨਾਲੋਂ ਤਾਂ ਚੰਗਾ ਹੈ ਘਰ ਵਿੱਚ ਹੀ ਬੈਗ ਨੂੰ ਟੱਟੀ ਪੇਸ਼ਾਬ

ਨਾਲ ਭਰ ਕੇ ਮੱਥਾ ਟੇਕਣਾ ਸ਼ੁਰੂ ਕਰ ਦੇਹ। ਸਰੀਰ ਗੂੰਹ ਦੀ ਬੋਰੀ ਹੈ।

3. **ਵਾਹਿਗੁਰੂ ਵਾਹਿਗੁਰੂ ਨਾਮ ਜਪਨਾ ਹੈ :** ਸੰਗਤਿ ਵਿੱਚ ਵਾਹਿਗੁਰੂ ਵਾਹਿਗੁਰੂ ਨਾਮ ਜਪਨਾ ਹੈ। ਘੱਟੋ-ਘੱਟ ਢਾਈ ਘੰਟੇ। ਸਵੇਰੇ 1 ਘੰਟਾ ਜਾਂ ਡੇਢ ਘੰਟਾ, ਸ਼ਾਮੀ 1 ਘੰਟਾ, ਰਾਤ ਨੂੰ ਸੌਣ ਲੱਗਿਆ ਅੱਧਾ ਘੰਟਾ। ਸਾਰੀ ਰਾਤ ਸਿਮਰਨ ਹੁੰਦਾ ਰਹੇਗਾ। ਪਹਿਲਾ ਰਸਨਾ ਨਾਲ ਉਚੀ ਉਚੀ। ਫਿਰ ਹੌਲੀ ਹੌਲੀ ਫਿਰ ਹਿਰਦੇ ਵਿਚ ਅੰਦਰ-ਅੰਦਰ, ਜਿਵੇਂ ਜਿਵੇਂ ਮਨ ਟਿਕਦਾ ਜਾਏਗਾ-ਅੰਦਰੋਂ ਵਾਹਿਗੁਰੂ ਵਾਹਿਗੁਰੂ ਦੀ ਆਵਾਜ਼ ਆਉਣੀ ਸ਼ੁਰੂ ਹੋ ਜਾਏਗੀ। ਸੁਰਤੀ ਹੁਣ ਜੁੜਦੀ ਜਾਏਗੀ। ਵੈਰਾਗ ਆਏਗਾ। ਨਿਰਮੋਹ ਹੋ ਜਾਏਗਾ। ਅੰਮ੍ਰਿਤ-ਰਸ ਆਏਗਾ, ਪ੍ਰਕਾਸ਼ ਹੋ ਜਾਏਗਾ-ਹੁਣ ਦਰਸ਼ਨ ਹੋਣਗੇ-ਗੁਰੂ ਸਾਹਿਬ ਆਉਣਗੇ, ਸੁੰਨ ਸਮਾਧ ਹੋ ਜਾਏਗੀ, ਗੱਲ ਬਾਤ ਕਰਨਗੇ-ਪਾਤਿਸ਼ਾਹ ਦੇ ਚਰਨ ਚੁੰਮਣੇ ਹਨ ਤੇ ਸਚਖੰਡਿ ਜਾਣ ਲਈ ਬੇਨਤੀ ਕਰਨੀ ਹੈ। ਗੁਰੂ ਸਾਹਿਬ ਸਚਖੰਡਿ ਲੈ ਜਾਣਗੇ। ਹੁਣ ਸਾਰੀ ਜਿੰਦਗੀ ਐਸ਼ ਕਰੀ-ਆਨੰਦ ਮਾਣੀ। ਹੈ ਕੋਈ ਹੋਰ ਜੋ ਤੈਨੂੰ ਸਚਖੰਡਿ ਲੈ ਜਾਏ। ਉਸ ਦਾ ਨਾਂ ਤਾਂ ਲੈ। ਆਪਣੇ ਵਿਦਵਾਨ-ਪ੍ਰਾਚਰਕ-ਮਿਸ਼ਨਰੀ ਨਹੀਂ ਜਾਣਦੇ।

ਨੋਟ : ਕੋਈ ਦੇਹਧਾਰੀ ਗੁਰੂ ਦਾ ਚੇਲਾ ਬਾਲਕਾ ਸਚਖੰਡਿ ਪਹੁੰਚਿਆ ਹੋਵੇ ਆ ਦਿਖਾ ਦੇ। ਕੋਈ ਈਰਖਾ ਨਹੀਂ, ਪਰ ਗੱਲ ਨੂੰ ਸਮਝ ਬੁਝੂ ਬੰਦੇ। ਪੰਜ ਭੂਤ ਦਾ ਕਰਤਾ ਹੀ ਗੁਰੂ ਨਾਨਕ ਹੈ। ਤੇਰਾ ਗੁਰੂ ਪੰਜ ਭੂਤਕ ਹੈ। ਬਾਬਾ ਨਿਰੰਕਾਰ ਹੈ। ਤੈਨੂੰ ਸਮਝ ਹੀ ਨਹੀਂ ਆ ਰਹੀ। ਤੂੰ ਸਚਖੰਡਿ ਪਹੁੰਚਿਆ ਹੈ? ਇੱਥੋਂ ਹੀ ਜੱਜ ਕਰ ਲੈ। ਕੋਈ ਪਹੁੰਚਿਆ ਹੋਵੇ। ਸਹਿਕਦੇ ਅਜਗਰ ਸੱਪ ਨੂੰ ਕੀੜਾ ਬਣ ਕੇ ਚੰਬੜਿਆ ਰਹੇਗਾ। ਇਸ ਤੋਂ ਵੱਧ ਨਹੀਂ।

4. **ਬਾਣੀ ਵਿਚਾਰਨੀ ਹੈ :** ਅੱਖਰ ਅੱਖਰ ਬਾਣੀ ਵਿਚਾਰਨੀ ਹੈ। ਸਿਰਫ ਪੜ੍ਹਨੀ ਨਹੀਂ-ਭਾਵੇਂ 48 ਸਾਲ ਲੱਗ ਜਾਣ ਇਹ ਬਾਣੀ ਵਿਚਾਰ ਤੈਨੂੰ ਗੁਰੂ ਨਾਨਕ ਵਰਗਾ ਬਣਾ ਦੇਏਗੀ। ਆਪ ਵਿਚਾਰ ਕੇ ਦੇਖ ਲੈ। ਨਿਤਨੇਮ ਤੋਂ ਅੱਗੇ ਨਿਕਲ। ਤੈਨੂੰ ਆਪਣੇ ਆਪ ਸਮਝ ਆਉਂਦੀ ਜਾਏਗੀ। ਅੰਦਰ ਸੁਭਾਵ ਦੀ ਤਬਦੀਲੀ ਆਏਗੀ। ਸੁਰਤੀ ਟਿਕਨੀ ਸ਼ੁਰੂ ਹੋ ਜਾਣੀ ਹੈ। ਸਹਜ ਆਉਂਦਾ ਜਾਏਗਾ। ਸੁਭਾਵ ਬਦਲਦਾ ਜਾਏਗਾ। ਵਿਕਾਰਾਂ ਉਤੇ ਕੰਟਰੋਲ ਹੁੰਦਾ ਜਾਏਗਾ। ਸਾਰੀ ਸ੍ਰਿਸ਼ਟੀ ਦੀ ਸੋਝੀ ਹੁੰਦੀ ਜਾਵੇਗੀ। ਰੱਬ ਬਾਰੇ ਸਮਝ ਆਉਂਦੀ ਜਾਏਗੀ। ਪੂਰਾ ਗਿਆਨ ਹੋ ਜਾਵੇਗਾ। ਸ੍ਰਿਸ਼ਟੀ ਇਕ ਪਾਖੰਡ ਲੱਗੇਗੀ। ਝੂਠੀ-ਨਾਸਵੰਤ-ਬਾਜੀਗਰ ਦੀ ਖੇਡ। ਨਿਰਮੋਹ ਹੋ ਜਾਵੋਗੇ। ਹਉਮੈ ਚਲੀ ਜਾਏਗੀ। ਪ੍ਰਕਾਸ਼ ਹੋ ਜਾਏਗਾ। ਜਿਥੋਂ ਬਾਣੀ ਆਈ ਹੈ ਉਥੇ ਧੁਰ ਸਚਖੰਡਿ ਤੈਨੂੰ ਲੈ ਜਾਏਗੀ।

**ਬਾਣੀ ਵਿਰਲਉ ਵਿਚਾਰ ਸੀ ਜੇ ਕਉ ਗੁਰਮੁਖਿ ਹੋਇ॥**
**ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ॥**

ਮਹਾਂ ਪੁਰਖ-ਅਕਾਲ ਪੁਰਖ-ਪਰਮ ਪੁਰਖ-ਪਰਮ ਆਤਮਾ। ਗੁਰੂ ਨਾਨਕ ਤੈਨੂੰ ਰੱਬ ਦੇ ਆਪਣੇ ਘਰ ਵਿੱਚ ਲੈ ਜਾਏਗੀ। ਸਚਖੰਡਿ।

**5. ਚਰਨ ਧੂੜ ਜ਼ਰੂਰੀ ਲੈਣੀ ਹੈ :** ਨਾਮ ਜਪਦੇ-ਬਾਣੀ ਵਿਚਾਰਦੇ-ਸੰਗਤਿ ਕਰਦਿਆਂ ਦੀ ਚਰਨ-ਧੂੜ ਜ਼ਰੂਰੀ ਲੈਣੀ ਹੈ। ਗੁਰਮੁਖ ਗੁਰੂ ਦਾ ਹੀ ਰੂਪ ਹੁੰਦੇ ਹਨ। ਜਿਥੇ ਨਾਮ ਜਪੀਦਾ ਹੈ, ਉਥੇ ਗੁਰੂ ਸਾਹਿਬ ਜ਼ਰੂਰ ਆਉਂਦੇ ਹਨ। ਗੁਰੂ ਸਾਹਿਬ ਦੀ ਚਰਨ-ਧੂੜ ਮਿਲ ਜਾਂਦੀ ਹੈ। ਹਉਮੈ ਖਤਮ ਹੋ ਜਾਂਦੀ ਹੈ। ਹਉਮੈ ਖਤਮ ਹੋਣ ਨਾਲ ਪ੍ਰਕਾਸ਼ ਹੋ ਜਾਂਦਾ ਹੈ। ਪ੍ਰਕਾਸ਼ ਹੋਣ ਨਾਲ ਰੱਬ ਮਿਲ ਗਿਆ। ਰੱਬ ਮਿਲਣ ਨਾਲ ਸਚਖੰਡਿ ਪਹੁੰਚ ਜਾਏਂਗਾ। ਜੀਵਨ ਸਫਲਾ ਹੋ ਜਾਂਦਾ ਹੈ। ਗੁਰੂ ਸਾਹਿਬ ਵੀ ਲੈਂਦੇ ਹਨ। **ਚਰਨ ਧੂੜ-ਜ਼ਰੂਰ ਜ਼ਰੂਰ ਜ਼ਰੂਰ ਲੈਣੀ ਹੈ।**

**6. ਸੇਵਾ ਜ਼ਰੂਰ ਕਰਨੀ ਹੈ :** ਸੰਗਤਿ ਦੀ ਸੇਵਾ ਜ਼ਰੂਰ ਕਰਨੀ ਹੈ। ਜੂਠੇ ਭਾਂਡੇ ਜ਼ਰੂਰ ਮਾਂਜਨੇ ਹਨ। ਲੰਗਰ ਦੀ ਸੇਵਾ ਕਰਨੀ ਹੈ। ਝਾੜੂ ਪੋਚਾ ਜ਼ਰੂਰ ਮਾਰਨਾ ਹੈ। ਜਿਥੇ ਗੁਰੂ ਸਾਹਿਬ ਜੀ ਦਾ ਪ੍ਰਕਾਸ਼ ਹੈ। ਕੋਈ ਸੇਵਾ ਵੀ ਹੋਵੇ ਜ਼ਰੂਰ ਕਰਨੀ ਹੈ। ਸਫਾਈ ਕਰਨੀ ਹੋਵੇ ਜਾਂ ਕੋਈ ਹੋਰ ਸੇਵਾ-ਤਤਪਰ ਤਿਆਰ ਰਹਿਣਾ ਹੈ। ਇਸ ਨਾਲ ਹਉਮੈ ਮਰਦੀ ਹੈ।, ਪਿਛਲੇ ਸੰਸਕਾਰ ਖਤਮ ਹੁੰਦੇ ਹਨ। ਅਗਲਾ ਜੀਵਨ ਪਵਿੱਤਰ ਹੁੰਦਾ ਹੈ। ਹੌਲੀ ਹੌਲੀ ਪ੍ਰਕਾਸ਼ ਹੋਣਾ ਸ਼ੁਰੂ ਹੋ ਜਾਂਦਾ ਹੈ। ਰੱਬ ਮਿਲ ਜਾਂਦਾ ਹੈ। ਸਚਖੰਡਿ ਪਹੁੰਚ ਜਾਈਦਾ ਹੈ। ਸੇਵਾ ਕਰਨ ਲੱਗਿਆਂ ਧਿਆਨ ਰੱਖਣਾ ਹੈ। ਚੌਰ ਕਰ ਰਿਹਾ ਹੈ-ਵਾਹਿਗੁਰੂ ਵਾਹਿਗੁਰੂ ਜਪਨਾ ਹੈ-ਤੇ ਜਪਦੇ ਰਹਿਣਾ ਹੈ। ਪੱਖੇ-ਪਾਣੀ ਦੀ ਸੇਵਾ ਕਰ ਰਿਹਾ ਹੈ-ਵਾਹਿਗੁਰੂ ਵਾਹਿਗੁਰੂ ਜਪਦੇ ਰਹਿਣਾ ਹੈ। ਸੰਗਤਾਂ ਦੇ ਚਰਨ ਧੋਣ ਦੀ ਸੇਵਾ-ਜੋੜੇ ਪਾਲਸ਼ ਕਰਨ ਦੀ ਸੇਵਾ ਨਾਲ ਸਿਮਰਨ ਜ਼ਰੂਰ ਕਰਨਾ ਹੈ। ਜੇ ਸਿਮਰਨ ਨਹੀਂ ਕਰੇਗਾ ਤਾਂ ਕੋਈ ਫਾਇਦਾ ਨਹੀਂ ਹੋਵੇਗਾ। ਦੇਖ, ਸੇਵਾ ਕਰਦਿਆਂ ਜੇ ਗੱਲਾਂ ਕਰੇਗਾ ਤਾਂ 0/100 ਨੰਬਰ ਮਿਲਣਗੇ। ਜੇ ਸੇਵਾ ਚੁੱਪ ਕਰਕੇ ਕਰ ਰਿਹਾ ਹੈ ਤਾਂ 50/100 ਨੰਬਰ ਮਿਲਣਗੇ। ਜੇ ਸਿਮਰਨ ਕਰਕੇ ਸੇਵਾ ਕਰ ਰਿਹਾ ਹੈਂ ਤਾਂ 100/100 ਨੰਬਰ ਮਿਲਦੇ ਹਨ, ਪੂਰੀ ਬਖਸ਼ਿਸ਼ ਹੁੰਦੀ ਹੈ। ਸੇਵਾ ਸਿਰਫ ਅੰਮ੍ਰਿਤਧਾਰੀ ਗੁਰਸਿਖ ਦੀ ਹੀ ਪਰਵਾਨ ਹੁੰਦੀ ਹੈ। ਦੂਜੇ ਦੀ ਨਹੀਂ। ਦੂਜਾ ਤਾਂ ਸਰੀਰ ਹੈ। ਗੂੰਹ ਦਾ ਭਰਿਆ ਅੰਮ੍ਰਿਤਧਾਰੀ ਗੁਰੂ ਨਾਨਕ ਹੈ। ਆਤਮਾ ਜਾਗਰਤ ਹੈ। **ਆਤਮਾ ਗੁਰੂ ਨਾਨਕ ਹੈ।**

**7. ਆਪਣੀ ਅਰਦਾਸ ਜ਼ਰੂਰ ਕਰਨੀ ਹੈ :** ਆਪਣੀ ਅਰਦਾਸ ਜ਼ਰੂਰ ਕਰਨੀ ਹੈ। ਕੋਈ ਦੁਖ-ਸੁਖ ਦੀ ਅਰਦਾਸ ਕਰਨੀ ਹੈ। ਸੰਗਤੀ ਅਰਦਾਸ ਕਰਨੀ ਹੈ ਜਾਂ ਕਰਵਾਉਂਣੀ ਹੈ।

**ਮਾਨੁ ਮਾਗਉ ਤਾਨੁ ਮਾਗਉ ਧਨੁ ਲਖਮੀ ਸੁਤ ਦੇਹ।।**

ਮੰਗ ਜੋ ਮਰਜ਼ੀ ਲੈ-ਲੋੜ ਅਨੁਸਾਰ ਮੰਗੀ ਚਲ। ਕੋਠੀ ਮੰਗ-ਕਾਰ ਮੰਗ ਲੈ। ਪੁੱਤਰ ਮੰਗ ਲੈ। ਚੰਗੀ ਵਹੁਟੀ ਜ਼ਰੂਰ ਮੰਗੀਂ, ਨਹੀਂ ਤਾਂ ਨਰਕ ਇਥੇ ਹੀ ਹੈ, ਅੱਗੇ ਨਰਕਾਂ ਵਿੱਚ ਜਾਣ ਦੀ ਲੋੜ ਨਹੀਂ ਪੈਣੀ। ਘਰ ਬਰਬਾਦ ਹੋ ਜਾਏਗਾ। ਸਿੱਖੀ ਘਰੋਂ ਉਡੱ ਜਾਏਗੀ। ਬੱਚੇ ਪਤਿਤ ਹੋ ਜਾਣਗੇ। ਵਾਹਿਗੁਰੂ ਕੋਲੋਂ ਸਿਖੀ ਮੰਗ-ਜੁਗੋ ਜੁਗੋ ਪੀੜ੍ਹੀ ਦਰ ਪੀੜ੍ਹੀ ਗੁਰਸਿਖੀ ਚਲਦੀ ਰਹੇ। ਰਹਿਤ ਵਿੱਚ ਪ੍ਰਪਕ ਰਹਾਂ-ਕੁਰਹਿਤ ਜਾਣੇ ਅਣਜਾਣੇ ਸੁਪਨੇ ਵਿੱਚ ਵੀ ਨਾ ਹੋਵੇ। ਵਾਹਿਗੁਰੂ! ਸਾਰਾ ਪਰਿਵਾਰ ਆਉਂਦੀਆਂ ਪੀੜੀਆਂ ਤੱਕ ਤੇਰੇ ਨਾਲ ਜੁੜਿਆ ਰਹੇ। ਮਾਂ ਗੁਰਮੁਖ ਹੋਵੇ, ਦਸਮ ਦੁਆਰੀ ਹੋਵੇ, ਵਾਹਿਗੁਰੂ! ਸਾਰੇ ਪਰਿਵਾਰ ਨੂੰ ਤੇਰੇ ਨਾਲ ਜੋੜੀ ਰੱਖੇ। ਹੁਣ ਦਰਸ਼ਨ ਮੰਗ। ਮੰਗ ਮੈਂ ਸਚਖੰਡਿ ਚਲਾ ਜਾਵਾਂ। ਵਾਹਿਗੁਰੂ ਅਰਦਾਸ ਪਰਵਾਨ ਕਰਕੇ ਤੈਨੂੰ ਸਚਖੰਡਿ ਲੈ ਜਾਏਗਾ। ਅਰਦਾਸ ਵਿਚ ਕਿਹਾ ਕਰ। ਵਾਹਿਗੁਰੂ! ਮਨੁੱਖਾ ਜਨਮ ਕਿਉਂ ਦਿੱਤਾ ਹੈ? ਮੈਂ ਤਾਂ ਜੂਨਾਂ ਵਿੱਚ ਭਟਕ ਰਿਹਾ ਸੀ। ਕੁੱਤਾ ਬਿੱਲੀ ਸੀ। ਹੁਣ ਦਰਸ਼ਨ ਦੇ। ਮੈਂ ਸਚਖੰਡਿ ਜਾਣਾ ਹੀ ਜਾਣਾ ਹੈ, ਜੀਂਦੇ ਜੀਅ ਜਾਣਾ ਹੈ, ਜਾਣਾ ਹੀ ਜਾਣਾ ਹੈ। ਵਾਹਿਗੁਰੂ ਨੂੰ ਲਿਜਾਣਾ ਹੀ ਪੈਣਾ ਹੈ ਕਿਉਂਕਿ ਅੰਦਰਲੇ ਵਾਹਿਗੁਰੂ ਨੇ ਆਪਣੇ ਮਾਲਕ ਵਾਹਿਗੁਰੂ ਅੱਗੇ ਅਰਦਾਸ ਕੀਤੀ ਹੈ, ਉਹ ਮੰਨੀ ਜਾਣੀ ਹੈ। ਤੂੰ ਸਚਖੰਡਿ ਚਲੇ ਜਾਣਾ ਹੈ। ਕਰਣ ਕਾਰਣ ਸਮਰਥ ਹੈ, **ਸਾਧ ਸੰਗਤਿ ਦਾ ਕਰੇ ਕਰਾਇਆ।।**

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ।।**

**8. ਸੁਭਾਵ ਜ਼ਰੂਰ ਬਦਲਨਾ ਹੈ :** ਖਿਆਲ-ਰੱਖ-ਸੁਭਾਵ ਜ਼ਰੂਰ ਬਦਲਣਾ ਹੈ। ਵਧੀਕੀ ਨੂੰ ਜਰਨਾ ਸਿਖ। ਖਿਮਾ ਨੂੰ ਸਿੰਗਾਰ ਬਣਾ। "ਅਹਿਰਣਿ ਜਿਉਂ ਸਿਰਿ ਦੇਹ।।" ਦੇਖ ਕਦੀ ਕੌੜਾ ਤਾਂ ਨਹੀਂ ਬੋਲਿਆ। ਮਿਠਾਸ-ਨਿਮਰਤਾ-ਗਰੀਬੀ ਤੋਂ ਸਿਖੀ/ਇਨਸਾਨੀਅਤ ਸ਼ੁਰੂ ਹੁੰਦੀ ਹੈ। ਹਮੇਸ਼ਾ ਗੁਲਾਬ ਦੇ ਫੁੱਲ ਦੀ ਤਰ੍ਹਾਂ ਖਿੜੇ ਮੱਥੇ ਰਹਿਣਾ ਹੈ। ਹਰ ਵੇਲੇ ਖੁਸ਼।

**ਮਨ ਕਿਉ ਬੈਰਾਗ ਕਰੇਗਾ ਸਤਿਗੁਰੁ ਮੇਰਾ ਪੂਰਾ।।**

ਸੁਭਾਵ ਦਾ ਬਹੁਤ ਖਿਆਲ ਰਖਣਾ ਹੈ-ਰੱਬ ਵਰਗਾ, ਬਾਬੇ ਨਾਨਕ ਵਰਗਾ। ਕੋਈ ਖੁਸ਼ੀ ਨਹੀਂ, ਕੋਈ ਗਮੀ ਨਹੀਂ। ਮਰੇ ਤੇ ਰੋਣਾ ਨਹੀਂ-ਜੰਮਣ ਤੇ ਨਚਣਾ ਨਹੀਂ। **"ਹਰਖਹੁ ਸੋਗਹੁ ਬਾਹਿਰਾ"** ਮਿਲਾਪੜਾ ਸੁਭਾਵ। ਘਰ ਵਿੱਚ ਕਦੀ ਤੂੰ ਤੂੰ ਮੈਂ

ਮੈਂ ਨਹੀਂ ਹੋਣੀ ਚਾਹੀਦੀ। ਸਚਖੰਡਿ ਵਰਗਾ ਵਾਤਾਵਰਨ। ਬਹੁਤ ਜ਼ਰੂਰੀ ਹੈ। ਜੇ ਸੁਭਾਵ ਰੱਬ ਨਾਲ ਮਿਲ ਗਿਆ, ਸਹਿਜ ਆ ਗਿਆ। **ਹਰਿ ਚੌਥੀ ਲਾਵ ਮਨੁ ਸਹਜ ਭਇਆ**।। ਮਿਲਾਪ ਹੋ ਜਾਏਗਾ। ਸਚਖੰਡਿ ਜੀਂਦੇ ਜੀਅ ਪਹੁੰਚ ਜਾਏਂਗਾ। ਕਦੀ ਕਿਸੇ ਨਾਲ ਈਰਖਾ ਨਹੀਂ ਕਰਨੀ-ਕਦੀ ਝਗੜਾ ਨਹੀਂ ਕਰਨਾ। ਹਮੇਸ਼ਾ ਸੁਕਿਰਤ ਕਰਨੀ ਹੈ। ਵਪਾਰ ਵਿਚ ਕਦੀ ਝੂਠ ਨਹੀਂ ਮਾਰਨਾ। ਸਾਰਿਆਂ ਵਿੱਚ ਗੁਰੂ ਨਾਨਕ ਵੱਸਦਾ ਹੈ, ਦੇਖਣਾ ਹੈ ਸਾਰੇ ਗੁਰੂ ਨਾਨਕ ਹਨ।

9. **ਦਸਵੰਧ ਜ਼ਰੂਰ ਕਢਨਾ ਹੈ :** ਆਪਣੀ ਕਮਾਈ ਵਿਚੋਂ ਦਸਵੰਧ ਜ਼ਰੂਰ ਕੱਢਣਾ ਹੈ। ਇਸ ਨਾਲ ਹੀ ਮਾਇਆ ਵਿਚ ਬਰਕਤ ਪੈਂਦੀ ਹੈ। ਲਛਮੀ ਨੂੰ ਹੁਕਮ ਹੈ ਮਾਧੋ ਦਾ, ਜਿਹੜਾ ਗੁਰਸਿਖ ਦਸਵੰਧ ਕਢਦਾ ਹੈ, ਉਸ ਦੇ ਘਰ ਬਰਕਤ ਪਾਉਣੀ ਹੀ ਪਾਉਣੀ ਹੈ, ਕਦੀ ਘਾਟ ਨਹੀਂ ਆਉਣ ਦੇਣੀ। ਲਛਮੀ ਮਾਧੋ ਦੇ ਹੁਕਮ ਵਿਚ ਹੈ। ਮਾਇਆ ਸਫਲੀ ਹੈ। ਲਛਮੀ ਸ਼ੁਕਰ ਸ਼ੁਕਰ ਕਰਦੀ ਹੈ, ਸ਼ੁਕਰ ਹੈ ਮੈਨੂੰ ਭਲੇ ਕੰਮ ਵਿੱਚ ਵਰਤਿਆ ਹੈ, ਮਨਮੁਖ ਤਾਂ ਵਿਕਾਰਾਂ ਤੇ ਖਰਚ ਕਰਦਾ ਹੈ ਨੰਗਾ ਡਾਂਸ ਦੇਖਦਾ ਹੈ, ਹੋਟਲਾਂ ਵਿੱਚ ਜਾਂਦਾ ਹੈ, ਪੀਂਦਾ ਹੈ, ਅਯਾਸ਼ੀ ਕਰਦਾ ਹੈ। ਪਰ ਐ ਗੁਰਸਿਖ! ਤੂੰ ਭਲੇ ਕੰਮ ਲਈ ਵਰਤਦਾ ਹੈਂ। ਮੈਂ ਕਦੇ ਤੈਨੂੰ ਘਾਟ ਨਹੀਂ ਆਉਣ ਦਿਆਂਗੀ। ਬਸ ਮੇਰੇ ਪਤੀ ਮਾਧੋ ਨੂੰ ਸਿਮਰਿਆ ਕਰ। ਸੁਕਿਰਤ ਕਰਨੀ ਹੈ। ਵਪਾਰ ਵਿੱਚ ਕਦੀ ਝੂਠ ਨਹੀਂ ਮਾਰਨਾ, ਹਮੇਸ਼ਾ ਸੱਚ ਬੋਲਣਾ ਹੈ। ਕਿਸੇ ਨਾਲ ਧੋਖਾ ਨਹੀਂ ਕਰਨਾ, ਚੋਰੀ ਦਾ ਮਾਲ ਨਹੀਂ ਲੈਣਾ, ਸ਼ਕੀ ਮਾਲ ਨਹੀਂ ਲੈਣਾ-ਗਲਤ ਵਪਾਰ ਨਹੀਂ ਕਰਨਾ। ਪੈਸਾ ਕਮਾਉਣ ਲਈ ਕਦੀ ਝੂਠ ਨਹੀਂ ਮਾਰਨਾ। ਕਦੀ ਵੱਢੀ ਨਹੀਂ ਲੈਣੀ। ਜੇ ਵੱਢੀ ਲਏਂਗਾ-ਵਾਹਿਗੁਰੂ ਸਿਖੀ ਖੋਹ ਲਏਗਾ-ਬੱਚੇ ਪਤਿਤ ਹੋ ਜਾਣਗੇ-ਅੰਮ੍ਰਿਤ ਨਹੀਂ ਛਕਣਗੇ-ਵਾਹਿਗੁਰੂ ਦਾਤਿ ਹੀ ਨਹੀਂ ਦੇਂਦਾ। ਚਰਿਤਰਹੀਨ ਹੋ ਜਾਣਗੇ-Clean Shave ਹੋ ਜਾਣਗੇ। ਤੂੰ ਪੈਸੇ ਵਿੱਚ ਖੁਸ਼ ਰਹੇਗਾ। ਕੰਜਰੀ ਤੈਨੂੰ ਕੰਜਰ ਬਣਾ ਕੇ ਖੁਸ਼ ਰਹੇਗੀ। ਸਾਰੇ ਪਰਿਵਾਰ ਨੂੰ ਕੰਜਰੀ ਬਣਾ ਦੇਏਗੀ। ਕੋਈ ਵੱਢੀ ਖੋਰ ਅਫਸਰ/ਨੌਕਰ ਕਰੈਕਟਰ-ਲੈਸ ਨਾ ਹੋਵੇ ਮੈਨੂੰ ਜ਼ਰੂਰ ਦਰਸ਼ਨ ਕਰਾਂਈ। ਜਿਹੜੀਆਂ ਕੁੜੀਆਂ ਅਵਾਰਾਗਰਦ ਮੁੰਡਿਆਂ ਪਿਛੇ ਰੁਲਦੀਆਂ ਫਿਰਦੀਆਂ ਹਨ-ਹੋਟਲ ਵਿੱਚ ਜਾਂਦੀਆਂ ਹਨ-ਸਰੀਰ ਵੇਚਦੀਆਂ ਹਨ, ਧੰਦਾ ਕਰਦੀਆਂ ਹਨ, ਸਾਰੀਆਂ ਵੱਢੀਖੋਰਾਂ ਦੀਆਂ ਹੀ ਹਨ। ਕੋਈ ਮਾਇਆਧਾਰੀ ਕਾਮ ਤੋਂ ਬਚ ਗਿਆ ਹੋਵੇ, ਦਰਸ਼ਨ ਤਾਂ ਕਰਵਾ ਦੇਹ। ਉਚੇ ਜੀਵਨ ਵਾਲਾ ਹੋਵੇ। ਪਰਾਈ ਔਰਤ ਨੂੰ ਮਾਂ ਧੀ ਭੈਣ ਸਮਝਦਾ ਹੋਵੇ। ਅਮੀਰ ਔਰਤ, ਵੱਢੀ ਖੋਰ ਦੀ ਧੀ ਮਾਂ ਭੈਣ ਪਰਾਏ ਮਰਦ ਨੂੰ ਭਰਾ-ਪੁੱਤਰ-ਪਿਓ ਸਮਝਦੀ ਹੋਵੇ-ਇਕ

ਹੀ ਦਰਸ਼ਨ ਕਰਵਾ ਦੇਹ। ਇਹ ਦਸਵੰਧ ਕਢਨ ਦੀ ਹੀ ਬਰਕਤਿ ਹੈ ਕਿ ਤੈਨੂੰ ਕੰਜਰੀ ਸੇਵਾਦਾਰ ਬਣ ਕੇ ਸਲਾਮਾਂ ਕਰਦੀ ਹੈ।

ਗਿਆਨੀ ਕੀ ਹੋਇ ਵਰਤੀ ਦਾਸਿ-ਦਾਸੀ॥
ਹੱਥ ਕਰ ਜੋੜੈ ਸੇਵਾ ਕਰੇ ਅਰਦਾਸਿ॥
ਜੋ ਤੂੰ ਕਹਹਿ ਸੋ ਕਾਰ ਕਮਾਵਾ॥
ਜਨ ਨਾਨਕ ਗੁਰਮੁਖਿ (ਅੰਮ੍ਰਿਤਧਾਰੀ) ਨੇੜਿ ਨ ਆਵਾ॥੪॥੧॥

ਬਾਕੀਆਂ ਸਾਰਿਆਂ ਨੂੰ ਕੱਚਿਆਂ ਨੂੰ ਖਾ ਜਾਂਦੀ ਹੈ-ਲੂਨ ਮਿਰਚ ਨਹੀਂ ਲਾਉਂਦੀ। ਤੂੰ ਕੋਈ ਕੁੜੀ ਮੁੰਡਾ ਦਿਖਾ, ਜਿਸ ਨੂੰ ਕਾਮ ਦਾ ਅਟੈਕ ਨਾ ਹੁੰਦਾ ਹੋਵੇ। 60 ਸਾਲ ਦੀ ਬੁਢੀ ਮੁੰਡਾ ਭੋਗਦਾ ਹੈ। 12 ਸਾਲ ਦੀ ਕੁੜੀ 50 ਸਾਲਾਂ ਦੇ ਬੁੱਢੇ ਨਾਲ ਪਿਆਰ ਕਰਦੀ ਹੈ। ਇਹੀ ਹੀ ਮਾਇਆ-ਲਛਮੀ-ਕੰਜਰੀ। ਜੇ ਤੂੰ ਉਸ ਦੇ ਪਤੀ ਮਾਧੋ ਨੂੰ ਯਾਦ ਨਾ ਕੀਤਾ, ਦਸਵੰਧ ਨਾ ਕਢਿਆ ਤੈਨੂੰ ਤੇਰੇ ਪਰਿਵਾਰ ਨੂੰ ਰੋਲ ਕੇ ਰੱਖ ਦੇਏਗੀ। ਜੇ ਘਰ ਵਿੱਚ A.C. ਲਗਾ ਹੋਇਆ ਜਾਂ ਬਿਲ ਜ਼ਿਆਦਾ ਆਉਂਦਾ ਹੈ ਤਾਂ ਕੁੰਡੀ ਨਹੀਂ ਲਾਉਣੀ, ਬਿਲ ਪੂਰਾ ਦੇਣਾ ਹੈ। ਕੋਈ ਅਮੀਰ ਬੰਦਾ-ਫੈਕਟਰੀਆਂ ਵਾਲੇ Furnace ਵਾਲੇ ਢਲਾਈ ਵਾਲੇ ਕੁੰਡੀ ਨਾ ਲਾਉਂਦੇ ਹੋਣ ਦਿਖਾ ਦੇਹ। ਇਹ ਵੀ ਹਰਾਮਪੁਣਾ ਹੈ। ਮਾਇਆ ਹੈ, ਕੰਜਰੀ ਆਪਣਾ ਕੰਮ ਕਰੀ ਜਾ ਰਹੀ ਹੈ। ਸਾਨੂੰ ਰੱਬ ਦੀ ਸਮਝ ਹੀ ਨਹੀਂ, ਅਧਰਮੀ ਹੋ ਗਏ ਹਨ। ਗੁਲਾਮ ਸੀ-ਧਰਮੀ ਸੀ-ਅਜ਼ਾਦ ਹੋ ਗਏ-ਅਧਰਮੀ ਹੋ ਗਏ। ਇਕ ਦਿਨ ਅਧਰਮ ਹੀ ਧਰਮ ਹੋ ਜਾਣਾ ਹੈ 90% ਤਾਂ ਹੋ ਗਿਆ ਹੈ। 10% ਰਹਿੰਦਾ ਹੈ ਇਹ ਵੀ ਹੋ ਜਾਣਾ ਹੈ। ਗੁਰਦੁਆਰੇ ਦੇ ਪ੍ਰਧਾਨ ਗੁਰੂ ਘਰ ਦੇ ਕਰੋੜਾਂ ਰੁਪੈ 2% ਜਾਂ 3/4% ਤੇ ਦੇ ਕੇ ਕਮਾਈ ਕਰੀ ਜਾਂਦੇ ਹਨ। ਇਸ FD ਦੇ against loan ਲੈ ਲੈਂਦੇ ਹਨ-ਮਾਇਆ ਆਪਣਾ ਕੰਮ ਕਰੀ ਜਾ ਰਹੀ ਹੈ। ਹਰਾਮਜ਼ਾਦੀ ਨੇ ਆਪਣਾ ਹਰਾਮਪੁਣਾ ਦਿਖਾਈ ਜਾਣਾ ਹੈ। ਕੋਈ ਵੀ ਇਸ ਦੀ ਮਾਰ ਤੋਂ ਬਚ ਨਹੀਂ ਸਕਦਾ। ਇਕੋ ਇਕ ਵਸੀਲਾ ਹੈ। ਸਿਮਰਨ ਕਰੀ ਜਾਓ ਤੇ ਦਸਵੰਧ ਜ਼ਰੂਰ ਕੱਢੋ ਤਾਂ ਬਚਾਓ ਹੈ। ਨਹੀਂ ਤਾਂ ਭਾਈਆਂ ਦੀ ਤਰ੍ਹਾਂ ਚੜ੍ਹਾਵੇ ਵਿਚੋਂ ਸ਼ਰਾਬ ਹੀ ਪੀਵੋਗੇ। ਚੰਗਾ ਕੰਮ ਇਹ ਕਰਾਉਂਦੀ ਹੀ ਨਹੀਂ। ਬੰਦੇ ਨੂੰ ਨਰਕਾਂ ਵਿੱਚ ਭੇਜਣ ਦਾ 110% ਹਿੱਸਾ ਇਸ ਲੱਛਮੀ-ਮਾਇਆ ਦਾ ਹੈ।

**10. ਚਿਤਾਵਨੀ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਗੈਰ ਕਿਸੇ ਨੂੰ ਗੁਰੂ ਨਹੀਂ ਮੰਨਣਾ। ਕਿਸੇ ਸਾਧ ਸੰਤ ਨੂੰ ਨਾ ਮੰਨੀ ਨਾ ਮੱਥਾ ਟੇਕੀ 99% ਸਰਕਾਰੀ ਹਨ RSS ਦੇ Agents ਹਨ, ਤੈਨੂੰ ਪਤਿਤ ਕਰਨ ਲਈ ਹਨ। ਕਿਸੇ ਦੇਹਧਾਰੀ ਨੂੰ

ਗੁਰੂ ਨਾ ਮੰਨੀ। ਬੰਦੇ ਨੂੰ ਭੁਲ ਕੇ ਵੀ ਸਪਨੇ ਵਿੱਚ ਵੀ ਮੱਥਾ ਨਾ ਟੇਕੀਂ। ਬਾਬੇ ਨਾਨਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੋਹੀਨ ਹੈ। ਕੋਈ ਮੜ੍ਹੀ-ਮਸਾਨੀ-ਤਕੀਆ ਜੋਤਸ਼ੀ-ਕਾਲੇ ਇਲਮ ਵਾਲੇ ਨੂੰ ਨਾ ਮੰਨੀ ਨਾ ਜਾਈਂ। ਕੋਈ ਤਾਂਤਰਿਕ ਸਾਰੇ ਪਾਖੰਡੀ ਹਨ। ਤੈਨੂੰ ਰੱਬ ਨਾਲ ਨਹੀਂ ਮਿਲਾ ਸਕਦੇ। ਗੁਰਬਾਣੀ ਤੋਂ ਬਗੈਰ ਰੱਬ ਨਾਲ ਕੋਈ ਨਹੀਂ ਮਿਲਾ ਸਕਦਾ। ਅੰਮ੍ਰਿਤ ਛਕਣ ਤੇ ਰਹਿਤ-ਕੁਰਹਿਤ ਰੱਖਣੀ ਬਹੁਤ ਹੀ ਔਖੀ ਹੈ। ਤੂੰ ਦੇਹਧਾਰੀ ਕੋਲੋਂ ਨਾਮ ਦੀ ਦਾਤਿ ਲੈ ਕੇ ਕੁਰਹਿਤ ਕਰਦਾ ਹੈ, ਕਿਵੇਂ ਨਰਕਾਂ ਤੋਂ ਬਚੇਗਾ? ਕੌਣ ਬਚਾਏਗਾ। ਐਵੇਂ ਬੇਸਮਝੀ ਨਾ ਕਰ-ਬਾਬੇ ਨਾਨਕ ਤੋਂ ਵੱਡਾ ਕੋਈ ਨਹੀਂ। ਬਾਬਾ ਨਾਨਕ ਹੈ ਕਰਤਾ! ਸਿਰਜਣਹਾਰ।

700 ਕਰੋੜ ਦੁਨੀਆਂ ਵਿਚੋਂ ਕੋਈ ਵੀ ਜੀਵ ਅੰਮ੍ਰਿਤ ਛਕਣ ਤੋਂ ਬਗੈਰ ਸਚਖੰਡਿ ਨਹੀਂ ਜਾ ਸਕਦਾ। ਸਮਝ-ਅਜੇ ਵੀ ਸਮਝ-ਬਾਬਾ ਨਾਨਕ ਕਰਤਾ ਸਿਰਜਣਹਾਰ ਸ੍ਰਿਸ਼ਟੀ ਦਾ, ਸਿਰਫ ਸਿੱਖਾਂ ਦਾ ਗੁਰੂ ਨਹੀਂ-ਉਸ ਦੇ ਅਸੂਲ ਰੱਬ ਦੇ ਅਸੂਲ ਹਨ। ਬਾਬਾ ਆਪ ਹੀ ਰੱਬ ਹੈ ਸਚਖੰਡਿ ਦਾ ਮਾਲਕ ਹੈ। ਬਾਬੇ ਦੀ ਬਖਸ਼ਿਸ਼ ਤੋਂ ਬਗੈਰ ਕਿਵੇਂ ਸਚਖੰਡਿ ਪਹੁੰਚੇਗਾ। ਬਾਣੀ ਵਿਚਾਰ ਕੇ ਦੇਖ। ਬਾਬਾ ਅਸੂਲਾਂ ਨੂੰ ਪਿਆਰ ਕਰਦਾ ਹੈ, ਸਰੀਰ ਨੂੰ ਨਹੀਂ-ਭੁੱਲ ਨਾਹ-ਨਾ ਨਰਕਾਂ ਨੂੰ ਜਾਹ-ਨਾ ਚੌਰਾਸੀ ਲੱਖ ਜੂਨਾਂ ਵਿੱਚ ਭਟਕ-ਨਾ ਕੁੱਤਾ ਬਿੱਲਾ ਬਣ-ਅਗਲੀ ਦੁਨੀਆਂ ਨੂੰ ਸਮਝ-ਜੋ ਸਦੀਵੀਂ ਹੈ-ਇਹ ਉਮਰ ਸਦੀਵੀ ਨਹੀਂ ਹੈ। 4 ਦਿਨਾਂ ਦੀ ਖੇਡ ਹੈ। ਅੰਮ੍ਰਿਤ ਛੱਕ ਕੇ ਤੇਰਾ ਕੀ ਘੱਟ ਜਾਏਗਾ? ਅਯਾਸ਼ੀ ਬੰਦ ਹੋ ਜਾਏਗੀ। ਮੰਨ ਲੈ ਗੱਲ, ਅਜੇ ਵੀ ਮੰਨ ਲੈ-ਚੰਗਾ ਰਹੇਂਗਾ। ਦਾਹੜੀ ਕੱਟੀ ਫਿਰਦਾ ਹੈ, ਜਮਦੂਤਾਂ ਨੇ ਤੈਨੂੰ ਮੁੰਨ ਕੇ ਰੱਖ ਦੇਣਾ ਹੈ। ਅਰਬਾਂ ਸਾਲਾਂ ਦਾ ਭੁਗਤਾਨ ਹੈ। ਸੋਚ ਲੈ ਜੇ ਕਾਕਰੋਜ਼ ਬਣ ਗਿਆ-ਕਿੰਨੇ ਸਾਲ Latrine ਵਿੱਚ ਰਹੇਂਗਾ। 84 ਲੱਖ ਜੂਨਾਂ-ਡੂੰਘੀ ਸੋਚ-ਸੋਚ। ਬਾਬੇ ਨਾਨਕ ਦੇ ਲਾਏ ਧਰਤੀ ਤੇ 239 ਸਾਲ ਨੂੰ ਸਮਝ। ਕੀ ਸਮਝਾਉਂਣ ਆਇਆ ਸੀ ਰੱਬ, ਸ੍ਰੀ ਗੁਰੂ ਨਾਨਕ ਬਣ ਕੇ? ਵਾਹਿਗੁਰੂਆਂ ਦੇ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਆਇਆ ਸੀ। ਜੀਵਨ ਜਾਂਚ ਦੇਣ ਆਇਆ ਸੀ-ਜਿਵੇਂ ਮੈਂ ਜੀਵਨ ਗੁਜਾਰਿਐ ਹੈ, ਉਸੇ ਤਰ੍ਹਾਂ ਦਾ ਜੀਵਨ ਰੱਖਣਾ ਹੈ ਤਾਂ ਰੱਬ ਮਿਲੇਗਾ।

ਤੂੰ ਕੁਝ ਵੀ ਨਾ ਕਰੀਂ-ਅੰਮ੍ਰਿਤ ਜ਼ਰੂਰ ਛੱਕ ਲੈ ਤੇ ਕੁਰਹਿਤ ਨਾ ਕਰੀਂ। ਸਿਰਫ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਦਾ ਜਾਈਂ-ਆਪੇ ਸਮਝ ਆ ਜਾਏਗੀ।

# ਅਸਲ ਵਿੱਚ ਤੂੰ ਬਾਦਸ਼ਾਹ ਹੈ ਬੇਸਮਝੀ ਕਰਕੇ ਭੇਖਾਰੀ ਬਣਿਆ ਬੈਠਾ ਹੈਂ

ਅਸਲ ਵਿੱਚ ਤੈਨੂੰ ਰੱਬ ਬਾਰੇ ਕੋਈ ਗਿਆਨ ਹੀ ਨਹੀਂ। ਤੂੰ ਬਾਣੀ ਨੂੰ ਵਿਚਾਰਦਾ ਹੀ ਨਹੀਂ। ਸਿਰਫ ਬਾਬੇ ਨਾਨਕ ਮਹਾਪੁਰਖ ਦੀ ਬਾਣੀ ਨਿਰੋਲ ਰੱਬੀ ਬਾਣੀ ਹੈ, ਬਾਕੀ ਕੋਈ ਵੀ ਰੱਬ ਨੂੰ ਜਾਣਦਾ ਹੀ ਨਹੀਂ-ਜਾਣ ਵੀ ਨਹੀਂ ਸਕਦਾ-ਜਿੰਦਗੀ-ਅਮੁਲਾ ਸਮਾਂ ਬਰਬਾਦ ਕਰ ਰਿਹਾ ਹੈਂ ਜੋ ਰੱਬ ਵਲੋਂ ਦਿੱਤਾ ਹੋਇਆ ਹੈ-ਸਮਾਂ ਬਹੁਤ ਥੋਹੜਾ ਹੈ-ਰੱਬ ਨੂੰ ਇਹਨੇ ਥੋਹੜੇ ਸਮੇਂ ਵਿੱਚ ਪਾਉਣਾ ਬਹੁਤ ਔਖਾ ਹੈ। ਨਿਰੋਲ ਸੂਖਸਮ ਤੇ ਬਾਬੇ ਦੀ ਬਖਸ਼ਿਸ਼ ਦੀ ਖੇਡ ਹੈ। ਖੇਡ ਹੈ ਹੀ ਸਾਰੀ ਬਖਸ਼ਿਸ਼ ਦੀ-ਆਪਣੀ ਅਕਲ-ਸਿਆਣਪ-ਚਤੁਰਾਈ ਤੇ ਮਿਹਨਤ ਦੀ ਖੇਡ ਹੀ ਨਹੀਂ। ਸਰੀਰ ਦੀ ਖੇਡ ਹੀ ਨਹੀਂ, ਸਰੀਰ ਤਾਂ ਪੰਜ ਭੂਤਕ ਹੈ-ਚਾਰ ਦਿਨਾਂ ਦਾ ਪ੍ਰਾਹੁਣਾ ਹੈ।

**ਪੇਵਕੜੇ ਦਿਨ ਚਾਰ ਹੈ ਸਹੁਰੜੇ ਜਾਣਾ॥**
**ਅੰਧਾ ਲੋਕੁ ਨ ਜਾਣਈ ਮੂਰਖ ਏਆਣਾ॥** (੩੩੩)

ਸਾਰੀ ਖੇਡ ਜੀਵ ਦੀ ਹੈ-ਜੀਵਾਤਮਾ ਦੀ-ਆਤਮਾ ਦੀ ਰੱਬ, ਛੋਟੇ ਰੱਬ ਦੀ ਤੇ ਵੱਡੇ ਰੱਬ ਦੀ-ਛੋਟੀ ਆਤਮਾ ਦੀ ਤੇ ਪਰਮ ਆਤਮਾ ਦੀ। ਸਰੀਰ ਤਾਂ ਰੁਕਾਵਟ ਹੈ। Hurdle ਹੈ, ਪੰਗਾ ਹੈ, ਬੇਸਮਝੀ ਹੈ, ਬੇਅਕਲੀ ਹੈ, ਅਗਿਆਨਤਾ ਹੈ, ਵਿਕਾਰੀ ਹੈ, ਕੁਰਹਿਤੀਆ ਹੈ, ਆਲਸੀ ਹੈ, ਹਰਾਮੀ ਹੈ, ਮਾਇਆ ਦਾ ਪੁਤਲਾ-ਮਾਇਆਧਾਰੀ ਹੈ। ਮੋਹ ਦਾ ਮਾਰਿਆ ਹੋਇਆ ਹੈ, ਕਾਮ ਦਾ ਭੁੱਖਾ, ਕੁੱਤੇ ਦੀ ਤਰ੍ਹਾਂ ਲਾਲਚੀ ਹੈ। ਇਹ ਵੀ ਰੱਬ ਦੀ ਖੇਡ ਹੈ। ਛੋਟੀ ਆਤਮਾ ਨੂੰ ਪਰਮ ਆਤਮਾ ਨਾਲ ਮਿਲਣ ਨਹੀਂ ਦੇਣਾ। ਮਿਲ ਗਿਆ ਤਾਂ ਸਹਿਨਸ਼ਾਹ ਹੈ, ਬਾਦਸ਼ਾਹ ਹੈ, ਮਿਲਨ ਨਹੀਂ ਦੇਣਾ, ਜਿਹਨਾਂ ਚਿਰ ਮਿਲਦਾ ਨਹੀਂ, ਭੇਖਾਰੀ ਹੈ। ਸਰੀਰ! ਪੰਜ ਭੂਤਕ ਸਰੀਰ! ਮਾਇਆ ਦੇ ਪੁਤਲੇ ਸਰੀਰ। ਨੌਂ ਦੁਆਰੇ ਵਾਲੇ ਸਰੀਰ! ਇਸ ਨੂੰ ਪਤਾ ਹੀ ਨਹੀਂ ਲਗਣ ਦੇਣਾ ਕਿ ਇਹ ਰੱਬ ਹੈ। ਇਹੀ ਰੱਬ ਦੀ ਖੇਡ ਹੈ, ਤਮਾਸ਼ਾ ਹੈ, ਲੁਕਣ ਮੀਟੀ ਦੀ ਖੇਡ ਹੈ। ਅਸੀ ਲਭਣਾ ਹੈ, ਇਸ ਨੇ ਲਭਣ ਨਹੀਂ ਦੇਣਾ-ਅੰਦਰ ਲੜਾਈ ਹੈ-ਲੜਾਈ ਸੂਖਸ਼ਮ ਹੈ-ਲੜਣ ਵਾਲਾ ਹੀ ਕਾਮਯਾਬ ਹੈ-ਜੇਤੂ ਹੈ-ਗੁਰਸਿਖ ਹੈ। ਬਾਬੇ ਨਾਨਕ ਦੀ ਮੱਦਦ ਤੋਂ ਬਗੈਰ ਬਖਸ਼ਿਸ਼ ਤੋਂ ਬਗੈਰ ਕੋਈ ਅੰਦਰਲੀ ਲੜਾਈ ਜਿੱਤ ਨਹੀਂ ਸਕਦਾ।

**ਬਿਖਮੋ ਬਿਖਮੁ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ॥**
**ਧਨ ਜੀਉ ਤਹ ਕੋ ਜਗ ਮਹਿ ਮੁਖ ਤੇ ਹਰਿ ਜਿਤਮਹਿ ਜੁਧ ਬੀਚਾਰੇ॥**
**ਨਿਹਤੇ ਪੰਜਿ ਜੁਆਨ ਮੈ, ਗੁਰਿ ਥਾਪੀ ਦਿਤੀ ਕੰਡਿ ਜੀਉ॥**
**ਗੁਰਮੁਖਿ ਲਾਹਾ ਲੈ ਗਏ ਮਨਮੁਖ (ਬੇਅੰਮ੍ਰਿਤੀਆ)**
**ਚਲੇ ਮੂਲ ਗਵਾਇ ਜੀਉ॥ (੭੩)**

ਮਨਮੁਖ, ਜਿਸਨੇ ਅੰਮ੍ਰਿਤ ਨਹੀਂ ਛਕਿਆ, ਉਹ ਵਾਹਿਗੁਰੂ ਦੀ ਦਿਤੀ ਬਖਸ਼ਿਸ਼ ਹੀ ਗੁਆ ਕੇ ਗਿਆ। ਮਨੁੱਖਾ ਜਨਮ ਵਾਹਿਗੁਰੂ ਦੀ ਬਖਸ਼ਿਸ਼ ਹੈ। ਇਸ ਨੂੰ ਨਾ ਸਮਝਿਆ ਤਾਂ ਕਰੋੜਾਂ ਅਰਬਾਂ ਸਾਲਾਂ ਦਾ ਅੱਗੇ ਭੁਗਤਾਨ ਹੈ। ਸਰੀਰ ਦੀ ਖੇਡ ਹੀ ਨਹੀਂ-ਖੇਡ ਸਾਰੀ ਪਰਮ-ਆਤਮਾ ਦੀ ਤੇ ਅੰਦਰਲੀ ਆਤਮਾ ਦੀ ਹੈ। ਇਕ ਆਤਮਾ ਚੌਰਾਸੀ ਲੱਖ ਵਾਰੀ ਸਰੀਰ ਧਾਰਦੀ ਹੈ।

**ਜਿਤਨੇ ਨਰਕ ਸੇ ਮਨਮੁਖ ਭੋਗਹਿ ਗੁਰਮੁਖਿ ਲੇਪੁ ਨ ਮਾਸਾ ਹੇ॥**

ਜੇ ਮਨੁੱਖਾ ਜਨਮ ਵਿੱਚ ਆਪਣੇ ਆਪ ਨੂੰ ਨਾ ਸਮਝਿਆ ਤਾਂ ਸਰੀਰ ਮਾਇਆ ਦਾ ਪੁਤਲਾ ਹੈ, ਇਸ ਨੇ ਤਾਂ ਮਾਇਆ ਹੀ ਲਭਣੀ ਹੈ। ਦੂਸਰੇ ਪਾਸੇ ਵਾਹਿਗੁਰੂ ਆਖਦਾ ਹੈ ਇਹ ਤੇਰੀ ਦਾਸੀ ਹੈ, ਮੈਂ ਬਣਾਈ ਹੈ, ਤੈਨੂੰ ਲੱਭਣ ਦੀ ਲੋੜ ਨਹੀਂ। ਤੂੰ ਮੈਨੂੰ ਲੱਭ ਇਹ ਆਪਣੇ ਆਪ ਆ ਜਾਏਗੀ, ਦਾਸੀ ਬਣ ਕੇ ਤੇਰੀ ਸੇਵਾ ਕਰੇਗੀ।

ਜਿਹੜਾ ਜੀਵ ਮੇਰਾ ਪੁੱਤਰ ਬਣ ਕੇ ਮੇਰੀ ਸੇਵਾ ਕਰੇਗਾ, ਇਹ ਲਛਮੀ-ਮਾਇਆ ਉਸ ਦੀ ਦਾਸੀ ਬਣ ਕੇ ਸੇਵਾ ਕਰੇਗੀ। ਇਹ ਵਾਹਿਗੁਰੂ ਦਾ ਅਸੂਲ ਹੈ। ਰੱਬ ਦੇ ਸੰਵਿਧਾਨ ਵਿੱਚ ਲਿਖਿਆ ਹੈ।

**ਗਿਆਨੀ ਕੀ ਹੋਇ ਵਰਤੀ ਦਾਸਿ ਦਾਸੀ॥**
**ਕਰ ਜੋੜੇ ਸੇਵਾ ਕਰੇ ਅਰਦਾਸਿ॥**
**ਜੋ ਤੂੰ ਕਹਹਿ ਸੋ ਕਾਰ ਕਮਾਵਾ॥**
**ਜਨ ਨਾਨਕ ਗੁਰਮੁਖ ਨੇੜਿ ਨ ਆਵਾ॥**

ਰੱਬ ਦੇ ਗਿਆਤਾ ਦੀ ਮੈਂ ਦਾਸੀ ਬਣ ਕੇ ਸੇਵਾ ਕਰਦੀ ਹਾਂ। ਦੋਵੇਂ ਹੱਥ ਜੋੜ ਕੇ ਅਰਦਾਸ ਬੇਨਤੀ ਕਰਦੀ ਹੈ, ਤੇ ਸੇਵਾ ਕਰਦੀ ਹੈ। ਵਾਹਿਗੁਰੂ ਦੇ ਪੁੱਤਰ! ਜੋ ਤੂੰ ਕਹੇਂਗਾ, ਮੈਂ ਉਹੀ ਕੰਮ ਕਰਾਂਗੀ। ਹੇ ਨਾਨਕ! ਮੈਂ ਅੰਮ੍ਰਿਤਧਾਰੀ ਗੁਰਸਿਖ ਨੂੰ ਨਹੀਂ ਖਾਵਾਂਗੀ, ਜਿਵੇਂ ਮਨਮੁਖ ਨੂੰ ਕੱਚੇ ਨੂੰ ਖਾ ਜਾਂਦੀ ਹਾਂ, ਕੁਰਹਿਤ ਕਰਵਾ ਦਿੰਦੀ ਹਾਂ, ਰੱਬ ਨਾਲੋਂ ਤੋੜ ਦਿੰਦੀ ਹਾਂ ਗੁਰਸਿਖ ਨੂੰ ਨਹੀਂ ਤੋੜ ਸਕਦੀ-ਸਗੋਂ ਦਾਸੀ ਬਣ ਕੇ

ਸੇਵਾ ਕਰਦੀ ਹਾਂ।

**ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ॥ (੩੧੦)**
**ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤ ਦਿਖਾਇਆ॥**
**ਸਾਧਿਕ ਸਿਧ ਸੁਰਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ॥੧॥**
**ਰਹਾਉ॥**

ਜਿਸਨੇ ਇਸ ਨਾਲ ਪਿਆਰ ਪਾਇਆ ਹੈ ਉਸੇ ਨੂੰ ਫਿਰ ਖਾ ਜਾਂਦੀ ਹਾਂ, ਨਰਕਾਂ ਵਿੱਚ ਭੇਜਦੀ ਹੈ ਸਾਧਨ ਕਰਨ ਵਾਲੇ ਜੋਗੀ, ਸਾਧਨਾਂ ਵਿੱਚ ਪੁੱਗੇ ਹੋਏ ਜੋਗੀ-ਦੇਵਤਾ ਬ੍ਰਹਮਾਂ, ਵਿਸ਼ਨੂੰ, ਸ਼ਿਵਜੀ ਇੰਦਰ ਸਾਰੇ ਦੇਵੀ ਦੇਵਤਿਆਂ, ਸਾਰੇ ਲਛਮੀ ਨੂੰ ਦੇਖ ਕੇ ਮਸਤ ਹੋ ਜਾਂਦੇ ਹਨ, ਉਸ ਦੀ ਲਪੇਟ ਵਿੱਚ ਆ ਜਾਂਦੇ ਹਨ। ਗੁਰੂ ਨਾਨਕ ਤੋਂ ਬਿਨਾਂ, ਹੋਰ ਸਾਰੇ ਠਗਣੀ ਮਾਇਆ ਤੋਂ ਠੱਗੇ ਜਾਂਦੇ ਹਨ। ਸਾਰਿਆਂ ਨੂੰ ਖਾ ਜਾਂਦੀ ਹੈ। ਬਾਬਾ ਨਾਨਕ ਤਾਂ ਕਰਤਾ ਹੈ ਇਸ ਦਾ, ਮਾਲਕ ਹੈ-ਮਾਧੋ ਹੈ-ਪਤੀ ਹੈ ਲਛਮੀ ਦਾ। ਜਿਹੜਾ ਕੋਲ ਬਿਠਾਉਂਦਾ ਹੈ ਉਸੇ ਨੂੰ ਹੀ ਖਾਂਦੀ ਹੈ। ਭਰਾਵਾਂ ਵਿੱਚ ਦੋਸਤਾਂ ਵਿੱਚ ਝਗੜਾ ਕਰਾ ਦੇਂਦੀ ਹੈ।

**ਇਕਿ ਫਿਰਹਿ ਉਦਾਸੀ ਤਿਨ੍ਹ ਕਾਮਿ ਵਿਆਪੈ॥**
**ਇਕਿ ਸੰਚਹਿ ਗਿਰਹੀ ਤਿਨ੍ਹ ਹੋਇ ਨ ਆਪੈ॥**
**ਇਕਿ ਸਤੀ ਕਹਾਵਹਿ ਤਿਨ੍ਹ ਬਹੁਤ ਕਲਪਾਵੈ॥**
**ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ॥੨॥**

ਜੀਵ ਨੂੰ ਵਿਕਾਰਾਂ ਵਿੱਚ ਡੋਬ ਕੇ ਨਰਕਾਂ ਵਿੱਚ ਭੇਜਣ ਵਾਲੀ ਦਾ ਨਾਮ ਹੀ ਮਾਇਆ ਹੈ। ਉਦਾਸੀਆਂ ਨੂੰ ਕਾਮ ਬਣ ਕੇ ਵਿਆਪਦੀ ਹੈ-ਘਰ ਵਹੁਟੀ ਛੱਡ ਕੇ ਆਇਆ ਸੀ। ਉਸ ਦਾ ਸੰਨਿਆਸ ਤੋੜ ਦੇਂਦੀ ਹੈ-ਹੋਰ ਔਰਤਾਂ ਨਾਲ ਵਾਹ ਪਾ ਦੇਂਦੀ ਹੈ। ਇਕ ਗ੍ਰਹਸਤੀ ਹੁੰਦੇ ਹੋਏ-ਮਾਇਆ ਇੱਕਠੀ ਕਰਦੇ ਰਹਿੰਦੇ ਹਨ, ਉਹਨਾਂ ਦੀ ਕੋਈ ਮਦਦ ਨਹੀਂ ਕਰਦੀ-ਨਰਕਾਂ ਵਿਚ ਭੇਜ ਦਿੰਦੀ ਹੈ। ਸਤੀ ਕਹਾਉਂਦੇ ਹਨ, ਉਹਨਾਂ ਨੂੰ ਬਹੁਤ ਸਤਾਂਦੀ ਹੈ-ਮਾਇਆ ਹੀ ਮੰਗਦੇ ਰਹਿੰਦੇ ਹਨ। ਰੱਬ ਨੂੰ ਭੁੱਲ ਹੀ ਜਾਂਦੇ ਹਨ। ਜੀਵ-ਰੱਬ ਦੀ ਅੰਸ-ਰੱਬ ਦਾ ਪੁੱਤਰ-ਆਪ ਰੱਬ-ਰੱਬ ਨੂੰ ਮਾਇਆ ਨੇ ਭੁਲਾ ਦਿੱਤਾ, ਮਨੁੱਖਾ ਜਨਮ ਦਾ ਮਨੋਰਥ ਹੀ ਭੁਲ ਗਿਆ।

**ਤਪੁ ਕਰਤੇ ਤਪਸੀ ਭੂਲਾਏ॥**
**ਪੰਡਿਤ ਮੋਹੇ ਲੋਭਿ ਸਬਾਏ॥**

**ਤ੍ਰੈ ਗੁਣ ਮੋਹੇ ਮੋਹਿਆ ਅਕਾਸੁ॥**

**ਹਮ ਸਤਿਗੁਰ ਰਾਖੇ ਦੇ ਕਰਿ ਹਾਥ॥੩॥ (੩੭੦)**

ਜੀਵ-ਰੱਬ ਤਪ ਕਰਦਾ ਹੈ ਕਿ ਮੈਨੂੰ ਮੇਰਾ ਮਾਲਕ ਵਾਹਿਗੁਰੂ ਮਿਲ ਜਾਏ। ਤਪ ਕਰਦੇ ਤਪਸਵੀ ਨੂੰ ਰੱਬ ਭੁਲਾ ਦੇਂਦੀ ਹੈ। ਪੰਡਿਤਾਂ ਨੂੰ ਲਾਲਚੀ ਬਣਾ ਦੇਂਦੀ ਹੈ-ਮਾਇਆ ਦੇ ਲਾਲਚ ਵਿੱਚ ਮੋਹੇ ਰਹੋ। ਤ੍ਰੈ ਗੁਣੀ-ਸਰੀਰ ਹੈ-700 ਕਰੋੜ ਹੀ ਮੋਹਿਆ ਪਿਆ ਹੈ। ਕੋਈ ਸਰੀਰ ਦਿਖਾਓ। ਜਿਹੜਾ ਮਾਇਆ ਨੂੰ ਨਫਰਤ ਕਰਦਾ ਹੋਵੇ। ਅਕਾਸ਼ ਦੇ ਸਾਰੇ ਦੇਵੀ-ਦੇਵਤੇ ਮੋਹ ਲਏ-ਖਾ ਗਈ। ਇਸੇ ਕਰਕੇ ਤਾਂ ਉਹ ਸਚਖੰਡਿ ਨਹੀਂ ਜਾ ਸਕੇ। ਮੈਨੂੰ ਗੁਰੂ ਨਾਨਕ ਨੇ ਹੱਥ ਦੇ ਕੇ ਬਚਾ ਲਿਆ ਹੈ। ਸਾਰੀ ਗੱਲ ਹੀ ਸਮਝਾ ਦਿੱਤੀ ਹੈ-ਮਾਇਆ ਕੀ ਹੈ? ਤੇਰੀ ਦਾਸੀ ਹੈ।

**ਘਰ ਕੀ ਨਾਇਕਿ ਘਰ ਵਾਸੁ ਨ ਦੇਵੈ॥**

**ਜਤਨ ਕਰਉ ਉਰਝਾਇ ਪਰੇਵੈ॥੧॥ਰਹਾਉ॥**

ਇਹ ਮਾਇਆ-ਘਰ, ਦਸਵੇਂ ਦੁਆਰ ਦੀ ਮਾਲਕਣ ਬਣ ਬੈਠੀ ਹੈ-ਮੈਨੂੰ ਉਥੇ ਜਾਣ ਹੀ ਨਹੀਂ ਦੇਂਦੀ-ਨੌ ਦੁਆਰਿਆਂ ਵਿਚ ਘੁਮਾਈ ਫਿਰਦੀ ਹੈ। ਮੈਂ ਬੜਾ ਸੁਰਤੀ ਲਾਉਣ ਦਾ ਜਤਨ ਕਰਦਾ ਹਾਂ ਕਿ ਦਸਮ-ਦੁਆਰ ਪਹੁੰਚ ਜਾਵਾਂ, ਪਰ ਮੈਨੂੰ ਵਧੀਕ ਉਲਝਣਾਂ ਵਿੱਚ ਪਾ ਦੇਂਦੀ ਹੈ।

**ਧੁਰਿ ਕੀ ਭੇਜੀ ਆਈ ਆਮਰਿ॥**

**ਨਉ ਖੰਡ ਜੀਤੇ ਸਭਿ ਥਾਨ ਥਨੰਤਰ॥**

**ਤਟਿ ਤੀਰਥ ਨ ਛੋਡੇ ਜੋਗ ਸੰਨਿਆਸ॥**

**ਪੜਿ ਥਾਕੇ ਸਿੰਮ੍ਰਿਤਿ ਬੇਦ ਅਭਿਆਸ॥੨॥**

ਸਚਖੰਡਿ ਤੋਂ-ਸਚਖੰਡਿ ਦੇ ਮਾਲਕ-ਬਾਬੇ ਨਾਨਕ ਨੇ-ਮਾਇਆ-ਲਛਮੀ ਨੂੰ ਕਰਿੰਦੀ-ਨੌਕਰਾਨੀ ਬਣਾ ਕੇ ਭੇਜਿਆ-ਮੇਰੇ ਪੁੱਤਰ ਜੀਵ ਦੀ ਸੇਵਾ ਕਰੀਂ। ਇਥੇ ਆ ਕੇ ਇਸਨੇ ਸਾਰੀ ਧਰਤੀ ਦੇ ਜੀਵਾਂ ਨੂੰ 700 ਕਰੋੜ ਨੂੰ ਆਪਣੇ ਵੱਸ ਵਿੱਚ ਕਰ ਲਿਆ ਹੈ। ਸਾਰੇ ਥਾਂ ਜਗਾਹ-ਭਵਨ ਸਾਰੇ ਆਪਣੇ ਵੱਸ ਵਿੱਚ ਕਰ ਲਏ ਹਨ। ਰਾਜ ਹੀ ਇਸ ਦਾ ਹੋ ਗਿਆ ਹੈ। ਕੰਢਿਆਂ ਤੇ ਬੈਠੇ-ਤੀਰਥਾਂ ਤੇ ਬੈਠੇ ਜੋਗੀ ਸੰਨਿਆਸੀਆਂ ਨੂੰ ਖਾ ਗਈ। ਜਿਹੜੇ ਸਿਮਰਤੀਆਂ ਤੇ ਵੇਦਾਂ ਦੇ ਗਿਆਤਾ ਸਨ, ਉਹਨਾਂ ਨੂੰ ਵੀ ਖਾ ਗਈ। ਪੰਡਤਾਂ ਨੂੰ ਖਾ ਗਈ।

**ਮਤਾ ਕਰਉ ਸੋ ਪਕਨਿ ਨ ਦੇਈ॥**

**ਸੀਲ ਸੰਜਮ ਕੈ ਨਿਕਟਿ ਖਲੋਈ॥**

**ਵੇਸ ਕਰੇ ਬਹੁ ਰੂਪ ਦਿਖਾਵੈ॥**

**ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ॥੧॥**

ਮੈਂ ਸਲਾਹ ਬਣਾਉਂਦਾ ਹਾਂ ਕਿ ਵਾਹਿਗੁਰੂ ਨਾਮ ਜਪਨਾ ਹੈ, ਪਰ ਸੁਰਤੀ ਲਾਉਣ ਹੀ ਨਹੀਂ ਦੇਂਦੀ। ਜੀਵ-ਰੱਬ ਦੇ ਪੁੱਤਰ ਦੇ ਗੁਣ ਸਨ-ਸਾਂਤ ਸੁਭਾਵ ਤੇ ਵਿਕਾਰਾਂ ਨੂੰ ਕਾਬੂ ਰੱਖਣਾ। ਉਹਨਾਂ ਦੇ ਕੋਲ ਖੜੀ ਰਹਿੰਦੀ ਹੈ-ਮੇਰੇ ਕੋਲ ਇਹ ਗੁਣ ਆਉਣ ਹੀ ਨਹੀਂ ਦੇਂਦੀ। ਅਨੇਕਾਂ ਵੇਸ ਕਰਦੀ ਹੈ, ਅਨੇਕਾਂ ਰੂਪ ਦਿਖਾਂਦੀ ਹੈ-ਭਰਮਾਂਦੀ ਹੈ-ਭਟਕਾਂਦੀ ਹੈ-ਭਾਵ ਮੈਨੂੰ ਪਿਆਰ ਕਰ-ਰੱਬ ਨੂੰ ਭੁਲ ਜਾਏ। ਮੈਨੂੰ-ਭਾਵ ਜੀਵ-ਰੱਬ ਨੂੰ ਆਪਣੇ ਅਸਲੀ ਘਰ ਸਚਖੰਡਿ ਜਾਣ ਹੀ ਨਹੀਂ ਦੇਂਦੀ। ਸਿਮਰਨ ਨਹੀਂ ਕਰਨ ਦੇਂਦੀ। ਸਿਮਰਨ ਤੇ ਬੈਠਦੇ ਹਾਂ ਤਾਂ ਸੁਰਤੀ ਨਹੀਂ ਟਿਕਣ ਦੇਂਦੀ। ਸੁੰਨ-ਸਮਾਧ ਨਹੀਂ ਹੋਣ ਦੇਂਦੀ-ਭਾਵ ਇਸ ਦਾ ਪੂਰਾ ਜੋਰ ਲਗਾ ਹੋਇਆ ਹੈ ਕਿਤੇ ਜੀਵ ਮੇਰੇ ਹੱਥੋਂ ਨਿਕਲ ਕੇ ਸਚਖੰਡਿ ਨ ਪਹੁੰਚ ਜਾਵੇ।

**ਜਹ ਬੈਸਉ ਤਹ ਨਾਲੇ ਬੈਸੈ॥**

**ਸਗਲ ਭਵਨ ਮਹਿ ਸਬਲ ਪ੍ਰਵੇਸੈ॥**

**ਹੋਛੀ ਸਰਣਿ ਪਇਆ ਰਹਣੁ ਨ ਪਾਈ॥**

**ਕਹੁ ਮੀਤਾ ਹਉ ਕੈ ਪਹਿ ਜਾਈ॥੩॥**

ਮੈ ਜਿੱਥੇ ਬੈਠਦਾ ਹਾਂ, ਮੇਰੇ ਨਾਲ ਬੈਠਦੀ ਹੈ, ਭਾਵ ਸਿਮਰਨ ਨਹੀਂ ਕਰਨ ਦੇਂਦੀ। ਮਾਇਆ ਕਿਵੇਂ ਹੋਰ ਕਮਾਉਂਣੀ ਹੈ-ਇਸੇ ਵਿੱਚ ਹੀ ਉਲਝਾਈ ਰੱਖਦੀ ਹੈ। ਸਾਰੇ ਭਵਨਾਂ ਵਿਚ ਬਹੁਤ ਤਾਕਤਵਰ ਮਾਇਆ ਆਪਣਾ ਵਾਸਾ ਪਹਿਲਾਂ ਹੀ ਕਰੀ ਬੈਠੀ ਹੈ। ਜੇ ਮੈਂ ਇਸਦੀ ਚਰਨੀ ਲੱਗਦਾ ਹਾਂ ਤਾਂ ਸਚਖੰਡਿ ਬੈਠਣਾ ਨਹੀਂ ਮਿਲ ਸਕਦਾ। ਦਸ ਮੇਰੇ ਦੋਸਤ! ਮੈਂ ਕਿਸ ਕੋਲ ਜਾਵਾਂ-ਕਿਵੇਂ ਬਚਾਂ? ਮਾਇਆ ਤੋਂ-ਲਛਮੀ ਤੋਂ।

**ਸੁਣਿ ਉਪਦੇਸੁ ਸਤਿਗੁਰ ਪਹਿ ਆਇਆ॥**

**ਗੁਰ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ॥**

**ਨਿਜ ਘਰਿ ਵਸਿਆ ਗੁਣ ਗਾਇ ਅਨੰਤਾ॥**

**ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ॥੪॥**

ਜਦੋਂ ਵੀ ਦਿਲੋਂ ਵਾਹਿਗੁਰੂ ਨੂੰ ਯਾਦ ਕਰੀਏ-ਵਾਹਿਗੁਰੂ ਗੁਰੂ ਨੂੰ ਗੁਰਸਿਖ ਨੂੰ ਭੇਜ ਹੀ ਦੇਂਦਾ ਹੈ।

ਗੁਰਬਾਣੀ ਦੀ ਵਿਚਾਰ ਸੁਣ ਕੇ ਮੈਂ ਗੁਰੂ ਨਾਨਕ ਦੇ ਦਰ ਤੇ ਆ ਗਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਗਤਿ ਵਿੱਚ ਆ ਗਿਆ। ਮੈਨੂੰ ਗੁਰੂ ਪਾਤਿਸ਼ਾਹ ਨੇ ਅੰਮ੍ਰਿਤ ਛਕਾ ਦਿੱਤਾ ਤੇ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਨਾਮ ਮੰਤਰ ਜਪਨ ਲਈ-ਸਿਮਰਨ ਕਰਨ ਲਈ ਪੱਕਾ ਕਰ ਦਿੱਤਾ। ਢਾਈ ਘੰਟੇ ਸਿਮਰਨਾ ਹੀ ਸਿਮਰਨਾ ਹੈ। ਮੈਂ ਸਿਮਰਨ ਕਰਨ ਨਾਲ ਦਸਮ-ਦੁਆਰ ਸਚਖੰਡਿ ਪਹੁੰਚ ਗਿਆ-ਵਾਹਿਗੁਰੂ ਦੇ ਬੇਅੰਤ ਗੁਣ ਗਾਏ, ਸਿਮਰਨ ਕੀਤਾ, ਸੁਰਤੀ ਲਾਈ। ਵਾਹਿਗੁਰੂ ਸਚਖੰਡਿ ਮਿਲ ਪਿਆ। ਹੇ ਨਾਨਕ! ਮੈਂ ਬੇਫਿਕਰ ਹੋ ਗਿਆ-ਮਾਇਆ ਵਲੋਂ-ਉਸਦਾ ਮਾਧੋ ਜੁ ਮਿਲ ਗਿਆ। ਹੁਣ ਕਿਸ ਗੱਲ ਦਾ ਫਿਕਰ ਰਹਿ ਗਿਆ।

**ਘਰੁ ਮੇਰਾ ਇਹ ਨਾਇਕਿ ਹਮਾਰੀ।।**

**ਇਹ ਆਮਰਿ ਹਮ ਗੁਰਿ ਕੀਏ ਦਰਬਾਰੀ।।੧।।ਰਹਾਉ ਦੂਜਾ।।**

ਮੈਂ ਦਸਮ-ਦੁਆਰ-ਸਚਖੰਡਿ ਪਹੁੰਚ ਗਿਆ। ਨੌ ਦੁਆਰੇ ਛੱਡ ਦਿੱਤੇ। ਹੁਣ ਸਮਝ ਆਈ ਅਸਲ ਘਰ ਮੇਰਾ ਇਹੀ ਸੀ। ਇਹ ਮਾਇਆ-ਲਛਮੀ ਮਲਿਕਾ ਮੇਰੀ ਦਾਸੀ ਬਣ ਗਈ ਹੈ। ਗੁਰੂ ਬਾਬੇ ਨਾਨਕ ਨੇ ਇਹਨੂੰ ਮੇਰੀ ਨੌਕਰਾਣੀ ਬਣਾ ਦਿੱਤਾ ਹੈ ਤੇ ਮੈਨੂੰ ਸਚਖੰਡਿ ਦਾ ਦਰਬਾਰੀ ਬਣਾ ਲਿਆ ਹੈ। ਪੱਕਾ ਰਿਹਾਇਸ਼ੀ ਬਣਾ ਲਿਆ ਹੈ। ਮੈਂ ਜਦੋਂ ਚਾਹਾਂ ਆ ਜਾ ਸਕਦਾ ਹਾਂ। ਪੱਕਾ ਨਿਵਾਸੀ ਬਣ ਗਿਆ ਹਾਂ। ਮੇਰਾ ਅਸਲ ਘਰ ਹੀ ਉਹੀ ਹੈ। ਮੈਂ ਉਥੋਂ ਹੀ ਆਇਆ ਹਾਂ। ਅੱਜ ਜਾਂ ਕੱਲ ਪੱਕੇ ਤੌਰ ਤੇ ਉਥੇ ਹੀ ਜਾਣਾ ਹੈ। ਮੈਂ ਆਪਣੇ ਅਸਲ ਘਰ ਪਹੁੰਚ ਗਿਆ ਹਾਂ। ਜੀਂਦੇ ਜੀਅ ਪਹੁੰਚ ਗਿਆ ਹਾਂ। ਤੁਸੀਂ ਵੀ ਪਹੁੰਚ ਸਕਦੇ ਹੋ। ਸਿਮਰਨ ਕਰੋ, ਸੁਰਤੀ ਲਾਓ, ਨੌ ਦਰਵਾਜ਼ੇ ਛੱਡ ਦਿਓ। ਨਿਰਮੋਹ ਹੋ ਜਾਓ। ਮਰ ਜਾਓ। ਨਿਰਲੇਪ ਹੋ ਜਾਓ ਦਸਮ-ਦੁਆਰ ਪਹੁੰਚ ਜਾਓਗੇ। ਹੁਣ ਲਛਮੀ ਨੂੰ ਆਵਾਜ਼ ਮਾਰੋ। ਲਛਮੀ! ਜੀ ਮਹਾਰਾਜ! ਦੇਖੋ ਦੋਵੇਂ ਹੱਥ ਜੋੜ ਕੇ ਖੜੀ ਹੈ। ਸਾਰੀ ਉਮਰ ਇਸ ਦੇ ਪਿਛੇ ਬਰਬਾਦ ਕਰ ਦਿੱਤੀ। ਅੱਗੇ ਕਰੋੜਾਂ ਸਾਲ ਨਰਕਾਂ ਦਾ ਭੁਗਤਾਨ। ਇਹ ਹੱਥ ਜੋੜਦੀ ਫਿਰਦੀ ਹੈ।

ਇਥੈ ਹੀ ਸਚਖੰਡਿ ਪਹੁੰਚ ਗਏ-ਲਛਮੀ ਵੀ ਦਾਸੀ ਬਣ ਗਈ। ਕਿਹੜੀ ਖੇਡ ਠੀਕ ਹੈ? ਨਰਕਾਂ ਤੋਂ ਬਚਾਓ ਹੋ ਗਿਆ। ਰੱਬ ਨਾਲ ਮਿਲਾਪ ਹੋ ਗਿਆ। ਮਨੁੱਖਾ ਜਨਮ ਦਾ ਮਨੋਰਥ ਪੂਰਾ ਹੋ ਗਿਆ। ਜੀਵ ਵੀ ਖੁਸ਼-ਰੱਬ ਵੀ ਖੁਸ਼-ਮਨੋਰਥ ਵੀ ਪੂਰਾ। ਸਾਰੀ ਸ੍ਰਿਸ਼ਟੀ ਦੀ ਗੁਰੂ ਨਾਲ ਮਿਲ ਕੇ, ਬਖਸ਼ਿਸ਼ ਲੈ ਕੇ ਸੇਵਾ ਕਰ ਸਕਦਾ ਹੈ।

**"ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਇਕੁ ਕਣੀ।।"**

ਸਰੀਰ ਕਿਲ੍ਹਾ ਜਿਤਣਾ ਕਿਵੇਂ ਹੈ? ਸਚਖੰਡਿ ਪਹੁੰਚਣਾ ਕਿਵੇਂ ਹੈ?

**ਕਿਉ ਲੀਜੈ ਗਢੁ ਬੰਕਾ ਭਾਈ॥**

**ਦੋਵਰ ਕੋਟ ਅਰੁ ਤੇਵਰ ਖਾਈ॥੧॥ਰਹਾਉ॥**

ਸਰੀਰ ਕਿਲ੍ਹਾ ਕਿਵੇਂ ਜਿੱਤਣਾ ਹੈ-ਸਰੀਰ ਬਹੁਤ ਸ਼ਕਤੀਸ਼ਾਲੀ ਹੈ। ਕਿਲ੍ਹਾ ਹੈ ਬਹੁਤ ਪੱਕਾ ਹੈ ਬੜੀ ਸ਼ਕਤੀਸ਼ਾਲੀ ਸੈਨਾ ਹੈ। ਸੈਨਾ ਸਾਰੀ ਰੱਬ ਦੀ ਦੁਸ਼ਮਨ-ਇਨਸਾਨੀਅਤ ਦੀ ਦੁਸ਼ਮਨ। ਜੀਵ ਦੀ ਦੁਸ਼ਮਨ-ਕਿਵੇਂ ਜਿੱਤਨਾ ਹੈ? ਸਾਰੇ ਸ਼ਬਦ ਨੂੰ ਚੰਗੀ ਤਰ੍ਹਾਂ ਸਮਝੋ।

ਕਿਵੇਂ ਪੱਕੇ ਕਿਲ੍ਹੇ ਸਰੀਰ ਨੂੰ ਕਾਬੂ ਕਰਨਾ ਹੈ? ਈਰਖਾ-ਦਵੈਖ-ਤੇਰ-ਮੇਰ-ਵਿਤਕਰਾ-ਸ਼ਰੀਕਾ ਦੁਬਿਧਾ-ਤੂੰ ਤੂੰ ਮੈਂ ਮੈਂ-ਲੜਾਈ ਝਗੜੇ ਦੀ ਪੱਕੀ ਚਾਰ ਦੀਵਾਰੀ ਹੈ ਤੇ ਮਾਇਆ ਦੇ ਤਿੰਨਾ ਗੁਣਾਂ ਦੀ-ਮਾਇਆ ਦੇ ਲਾਲਚ ਦੀ-ਅਗਿਆਨਤਾ ਦੀ-ਵਿਕਾਰਾਂ ਦੀ ਭਰੀ ਹੋਈ ਖਾਈ ਹੈ। ਕਿਵੇਂ ਪਾਰ ਕਰਕੇ ਜਿਤੇਂਗਾ?

**ਪਾਂਚ ਪਚੀਸ ਮੋਹ ਮਦ ਮਤਸਰ, ਆਡੀ ਪਰਬਲ ਮਾਇਆ॥**

**ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥੧॥**

ਪਾਂਚ : ਪੰਜ ਵਿਕਾਰ। ਪਚੀਸ : ਮਿਥੇ 25 ਤੱਤ। ਪ੍ਰਕਿਤੀ, ਮਹੱਤਤ, ਅਹੰਕਾਰ। 4 ਤੋਂ 8.5 ਪੰਜ ਤਨਮਾਤ੍ਰ। 9-19 ਗਿਆਨ ਇੰਦ੍ਰੀਆਂ-ਪੰਜ ਗਿਆਨ ਇੰਦ੍ਰੇ, ਪੰਜ ਕਰਮਇੰਦ੍ਰੇ, ਇਕ ਮਨ। 20-24 ਪੰਜ ਮਹਾ ਭੂਤ-ਪ੍ਰਿਥਵੀ, ਜਲ, ਅਗਨਿ, ਪਵਨ, ਆਕਾਸ਼।

(25) ਪੁਰਸ਼ (ਚੇਤਨ-ਸ਼ਕਤੀ) ਮਦ-ਨਸ਼ਾ। ਮਤਸਰ-ਈਰਖਾ। ਆਡੀ-ਆੜ-ਆਸਰਾ ਲੈ ਕੇ ਫੌਜ਼ਾਂ ਲੜਦੀਆਂ ਹਨ। ਪਰਬਲ-ਬਹੁਤ ਤਾਕਤਵਰ। ਬਹੁਤ ਤਾਕਤਵਰ ਮਾਇਆ ਦਾ ਆਸਰਾ ਲੈ ਕੇ ਪੰਜੇ ਵਿਕਾਰ, ਪੰਚੀ ਤੱਤ, ਮੋਹ, ਹੰਕਾਰ, ਈਰਖਾ ਦੀ ਫੌਜ਼ ਲੜਨ ਨੂੰ ਤਿਆਰ ਹੈ। ਹੇ ਵਾਹਿਗੁਰੂ! ਮੇਰੀ ਦਾਸ ਗਰੀਬ ਦੀ ਕੋਈ ਪੇਸ਼ ਨਹੀਂ ਜਾਂਦੀ, ਦੱਸ, ਮੈਂ ਕੀ ਕਰਾਂ?॥੧॥

**ਕਾਮੁ ਕਿਵਾਰੀ, ਦੁਖ ਸੁਖੁ ਦਰਵਾਨੀ, ਪਾਪੁ ਪੁੰਨ ਦਰਵਾਜਾ॥**

**ਕ੍ਰੋਧ ਪਰਧਾਨੁ ਮਹਾ ਬਡ ਦੁੰਦਰ, ਤਹ ਮਨੁ ਮਾਵਾਸੀ ਰਾਜਾ॥੨॥**

ਸਰੀਰ ਕੋਲ ਬੜੀ ਲੜਾਕੀ ਫੌਜ਼ ਹੈ। ਦਰਵਾਜ਼ਾ ਖੋਹਲਣ ਵਾਲਾ ਕਾਮ ਹੈ, ਦੁਖ ਤੇ ਸੁਖ ਦੇ ਪਹਿਰੇਦਾਰ ਹਨ। ਪਾਪ ਤੇ ਪੁੰਨ ਕਿਲੇ ਦੇ ਦਰਵਾਜ਼ੇ ਹਨ। ਬੜਾ ਲੜਾਕਾ ਭਿਆਨਕ ਕ੍ਰੋਧ ਕਿਲੇ ਸਰੀਰ ਦਾ ਚੌਧਰੀ ਹੈ। ਅਜੇਹੇ ਸਰੀਰ ਕਿਲ੍ਹੇ ਵਿਚ, ਮਨ

ਰਾਜਾ ਆਕੀ-ਬੇਮੁਖ-ਆਖੇ ਨਾ ਲੱਗਣ ਵਾਲਾ-ਨਾ ਮੁੜਨ ਵਾਲਾ-ਅਮੋੜ-ਮਨ ਸਰੀਰ ਦਾ ਰਾਜਾ ਬਣ ਕੇ ਬੈਠਾ ਹੋਇਆ ਹੈ।।੨।। ਬੜੀ ਤਕੜੀ ਫੌਜ਼ ਹੈ।

**ਸਵਾਦ ਸਨਾਹੁ, ਟੋਪੁ ਮਮਤਾ ਕੋ, ਕੁਬੁਧਿ ਕਮਾਨ ਚਢਾਈ।।**

**ਤ੍ਰਿਸਨਾ ਤੀਰ ਰਹੇ ਘਟਿ ਭੀਤਰਿ, ਇਉ ਗਢੁ ਲੀਓ ਨ ਜਾਈ।।੩।।**

ਜ਼ੁਬਾਨ ਦੇ ਚਸਕੇ-ਸੁਆਦਾਂ ਦੀ ਸੰਜੋਅ ਪਾਈ ਹੋਈ ਹੈ-ਕਈ ਹਥਿਆਰ ਵਾਰ ਨਹੀਂ ਕਰ ਸਕਦਾ, ਲੋਹੇ ਦੀ ਪੁਸ਼ਾਕ ਪਹਿਣੀ ਹੋਈ ਹੈ। ਮੈਂ ਮੇਰੀ-ਅਪਣੱਤ ਦਾ ਟੋਪ ਪਾਇਆ ਹੋਇਆ ਹੈ। ਭੈੜੀ ਮਤ ਦੀ ਕਮਾਨ ਕੱਸੀ ਹੋਈ ਹੈ, ਈਰਖਾ ਦੇ ਤੀਰ ਅੰਦਰ ਹੀ ਅੰਦਰ ਕੱਸੇ ਹੋਏ ਹਨ, ਅਜਿਹਾ ਕਿਲਾ ਮੇਰੇ ਕੋਲੋਂ ਜਿੱਤਿਆ ਨਹੀਂ ਜਾ ਸਕਦਾ। ਜਿੱਤਿਆ ਜਾ ਸਕਦਾ ਹੈ-ਹੌਸਲਾ ਨਹੀਂ ਹਾਰਨਾ। ਉਠ ਹਮਲਾ ਕਰਦੇ ਬੰਬ ਮਾਰਕੇ।

**ਪ੍ਰੇਮ ਪਲੀਤਾ, ਸੁਰਤਿ ਹਵਾਈ, ਗੋਲਾ ਗਿਆਨੁ ਚਲਾਇਆ।।**

**ਬ੍ਰਹਮ ਅਗਨਿ ਸਹਜੇ ਪਰਜਾਲੀ, ਏਕਹਿ ਚੋਟ ਸਿਝਾਇਆ।।੪।।**

ਬੰਬ ਬਣਾ ਕੇ ਕਿਲ੍ਹੇ ਨੂੰ ਉਡਾਉਣਾ ਹੈ। ਰੱਬ ਦੇ ਗਿਆਨ-ਪੂਰਨ ਸੋਝੀ ਦਾ ਬੰਬ ਬਣਾਉਂਣਾ ਹੈ। ਸੁਰਤਿ, ਰੱਬ ਨਾਲ, ਵਾਹਿਗੁਰੂ ਸਿਮਰਨ ਨਾਲ, ਜੋੜਨੀ ਹੈ। ਸੁੰਨ ਸਮਾਧ ਹੋ ਜਾਣਾ ਹੈ, ਇਹ ਹੈ ਮਿਜ਼ਾਈਲ-ਜਿਸ ਦੇ ਨਾਲ ਹਮਲਾ ਕਰਨਾ ਹੈ। ਜਿੱਤਨ ਲਈ। ਬੰਬ ਵਿੱਚ ਤੇ ਮਿਜ਼ਾਈਲ ਵਿੱਚ ਫੀਤਾ ਪ੍ਰੇਮ ਦਾ ਪਾਉਣਾ ਹੈ, ਵਾਹਿਗੁਰੂ ਨਾਲ ਪਿਆਰ, ਸੰਗਤਿ ਨਾਲ ਪਿਆਰ, ਗੁਰਸਿਖਾਂ ਨਾਲ ਪਿਆਰ, ਸਾਰੀ ਖਲਕਤ ਨਾਲ ਪਿਆਰ, ਸਾਰਿਆਂ ਮਨਮੁਖਾਂ ਨੂੰ ਵਿਛੜੇ ਭਰਾ ਹੀ ਸਮਝਣਾ ਹੈ। ਕਰਤਾ ਜੁ ਬਾਬਾ ਨਾਨਕ ਹੈ ਸਿਰਫ। ਬੰਬ ਤੇ ਮਿਜ਼ਾਈਲ ਤਾਂ ਚਲਣੀ ਹੈ-ਲੜਾਈ ਤਾਂ ਸ਼ੁਰੂ ਹੋਣੀ ਹੈ। ਸੁੰਨ ਸਮਾਧੀ ਵਿੱਚ ਟਿਕ ਜਾਹ, ਅੰਦਰ ਪ੍ਰਕਾਸ਼ ਹੋਏਗਾ ਰੱਬ ਦਾ-ਇਸ ਨੇ ਅੱਗ ਲਾਉਣੀ ਹੈ, ਬੰਬ ਨੂੰ ਤੇ ਮਿਜ਼ਾਈਲ ਨੂੰ, ਤਾਂ ਚਲਣਾ ਹੈ ਬੰਬ, ਜੇ ਅੱਗ ਹੀ ਨਾ ਲਾਈ ਤਾਂ ਬੰਬ ਮਿਜ਼ਾਈਲ ਚਲਨੀ ਹੀ ਨਹੀਂ। ਅੰਦਰ ਪ੍ਰਕਾਸ਼ ਹੋਣਾ ਚਾਹੀਦਾ ਹੈ। ਸਾਰੀਆਂ ਗੱਲਾਂ ਪੂਰੀਆਂ ਕਰ ਲੈ-ਪਹਿਲੇ ਹਮਲੇ ਵਿਚ ਹੀ ਜਿੱਤ ਪ੍ਰਾਪਤ ਕਰੇਂਗਾ। ਸਰ ਕਰ ਲਏਂਗਾ। ਰੱਬ ਦਾ ਪੂਰਾ ਗਿਆਨ ਹੋਵੇ। ਸੁਰਤਿ ਟਿਕਦੀ ਹੋਵੇ। ਅੰਦਰ ਪ੍ਰਕਾਸ਼ ਹੁੰਦਾ ਹੋਵੇ, ਸੁੰਨ-ਸਮਾਧੀ ਹੰਦੀ ਹੋਵੇ-ਆਪਣੇ ਆਪ ਦੀ ਹੋਂਦ ਹੀ ਭੁਲ ਜਾਏ-ਸੁਰਤੀ ਵਿੱਚ। ਸਾਰਿਆਂ ਨਾਲ ਬਹੁਤ ਪਿਆਰ ਹੋਵੇ-ਸਰੀਰ ਕਿਲ੍ਹਾ ਜਿੱਤ ਲਾਏਂਗਾ।

**ਸਤੁ ਸੰਤੋਖ ਲੈ ਲਰਨੇ ਲਾਗਾ, ਤੋਰੇ ਦੁਇ ਦਰਵਾਜਾ।।**

**ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ, ਪਕਰਿਓ ਗਢ ਕੋ ਰਾਜਾ॥੫॥**

ਜੀਵਨ ਉਚੱਾ ਰਖਣਾ ਹੈ, ਕੋਈ ਕੁਰਹਿਤ ਨਹੀਂ ਕਰਨੀ। ਸੰਤੋਖ-ਸਬਰ ਦੇ ਧਾਰਨੀ ਰਹਿਣਾ ਹੈ-ਹੁਣ ਲੜਾਈ-ਇਹਨਾਂ ਨਾਲ ਅੰਦਰ ਲੜਾਈ ਸ਼ੁਰੂ ਕਰਨੀ ਹੈ-ਸਰੀਰ ਮਨ ਤੁਹਾਡਾ ਸਬਰ-ਸੰਤੋਖ ਤੋੜਨ ਦੀ ਕੋਸ਼ਿਸ਼ ਕਰੇਗਾ-ਮਨ ਉਚੇ ਜੀਵਨ ਵਾਲੇ ਅੱਗੇ ਹਾਰ ਜਾਂਦਾ ਹੈ। ਦੋਵੇਂ ਦਰਵਾਜ਼ੇ ਪਾਪ ਪੁੰਨ ਦੇ ਤੋੜ ਦਿਓ-ਦੁੱਖ ਸੁੱਖ ਤੋਂ ਉਤੇ ਉਠੋ-ਕਾਮ ਨੂੰ ਮਾਰ ਦਿਓ, ਉਚੇ ਜੀਵਨ ਨਾਲ ਮਰੇਗਾ ਕਾਮ। ਬਾਬੇ ਨਾਨਕ ਦੀ ਕ੍ਰਿਪਾ ਨਾਲ ਤੇ ਸਾਧ ਸੰਗਤਿ ਵਿਚ ਨਾਮ ਜਪਨ ਦੀ ਬਰਕਤਿ ਨਾਲ, ਮੈਂ ਸਰੀਰ ਕਿਲ੍ਹੇ ਦਾ ਅਮੋੜ ਮਨ ਰਾਜੇ ਨੂੰ ਫੜ ਲਿਆ-ਕਾਬੂ ਕਰ ਲਿਆ-ਵੱਸ ਵਿਚ ਕਰ ਲਿਆ-ਟਿਕ ਗਿਆ-ਹੁਣ ਭਟਕਦਾ ਨਹੀਂ-ਭਟਕਾਂਦਾ ਨਹੀਂ-ਸਿਮਰਨ ਵਿਚ ਟਿਕ ਗਿਆ ਹੈ।

**ਭਗਵਤ ਭੀਰਿ ਸਕਤਿ ਸਿਮਰਨ ਕੀ, ਕਟੀ ਕਾਲ ਭੈ ਫਾਸੀ॥**

**ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ, ਰਾਜੁ ਲੀਓ ਅਬਿਨਾਸੀ॥੬॥੯॥੧੭॥**

ਰੱਬ ਦੇ ਗੁਰਸਿਖਾਂ ਦੀ ਸੰਗਤਿ, ਬਹੁਤ ਸੰਗਤਿ ਦੀ ਕ੍ਰਿਪਾ ਨਾਲ, ਸਿਮਰਨ ਵਿੱਚ ਸੁਰਤਿ ਜੋੜਨ ਦੀ ਸ਼ਕਤੀ ਨਾਲ-ਜਮਦੂਤਾਂ ਦੀ, ਨਰਕਾਂ ਦੀ, ਮੌਤ ਦੇ ਡਰ ਦੀ ਫਾਹੀ ਕੱਟ ਦਿੱਤੀ। ਜਮ ਮੇਰੇ ਨੇੜੇ ਨਹੀਂ ਆਉਂਦਾ। ਨਰਕਾਂ ਵਿੱਚ ਮੈਂ ਜਾਣਾ ਨਹੀਂ। ਵਿਕਾਰਾਂ ਵਿਚ ਮੈਂ ਮਰਨਾ ਨਹੀਂ-ਮੌਤ ਮੈਨੂੰ ਆਉਂਣੀ ਨਹੀਂ ਦਾਸ-ਸੇਵਕ ਕਬੀਰ, ਸਰੀਰ ਕਿਲ੍ਹੇ ਦੇ ਉਪਰ ਦਸਮ-ਦੁਆਰ ਚੜ੍ਹ ਗਿਆ ਹੈ-ਨੌ ਦੁਆਰੇ ਛੱਡ ਦਿੱਤੇ ਹਨ-ਸਰੀਰ ਦਾ ਮੋਹ ਤਿਆਗ ਦਿੱਤਾ ਹੈ-ਪਰਵਾਰ ਦਾ ਮੋਹ-ਦੁਨੀਆਂ ਦਾ ਮੋਹ ਤਿਆਗ ਕੇ ਨਿਰਮੋਹ ਹੋ ਕੇ ਸਚਖੰਡਿ ਪਹੁੰਚ ਗਿਆ ਹੈ-ਰੱਬ ਨੂੰ ਮਿਲ ਪਿਆ ਹੈ। ਪੱਕਾ, ਸਦੀਵੀ, ਨਾ ਨਾਸ਼ ਹੋਣ ਵਾਲਾ, ਰਾਜ ਮਿਲ ਗਿਆ ਹੈ। ਸਦਾ ਲਈ ਰਾਜ ਦਾ ਮਾਲਕ ਹੋ ਗਿਆ ਹਾਂ। ਹੁਣ ਮੈਂ ਬਾਦਸ਼ਾਹ ਹਾਂ।

ਆਪਾਂ ਸਾਰੇ ਇਹ ਰਾਜ ਲੈ ਸਕਦੇ ਹਾਂ, ਰਾਜ ਦਾ ਆਨੰਦ ਮਾਣ ਸਕਦੇ ਹਾਂ। ਸ਼ਬਦ ਸਾਡੇ ਲਈ ਲਿਖਿਆ ਹੈ, ਜੀਵ ਲਈ ਲਿਖਿਆ ਹੈ। ਕੋਈ ਗੱਲ ਗਲਤ ਤਾਂ ਲਿਖੀ ਹੀ ਨਹੀਂ। ਸਭ ਸਚ ਹੈ। ਰੱਬ ਨੇ ਲਿਖਿਆ ਹੈ-ਲਿਖਤ ਹੀ ਵਾਹਿਗੁਰੂ ਦੀ ਹੈ। ਅਸੀਂ ਸਮਝ ਨਹੀਂ ਰਹੇ। ਅਜੇ ਵੀ ਸਮਝ ਤੂੰ ਬਾਦਸ਼ਾਹ ਹੈ। ਮਾਇਆ ਪਿਛੇ ਲੱਗ ਕੇ ਭੇਖਾਰੀ ਨਾ ਬਣ।

ਦੇਖ : ਪੜ੍ਹ-ਸਮਝ-ਵਿਚਾਰ ਵਸਾ ਤੇ ਕਰ ਵੀ।

**ਬ੍ਰਹਮੁ ਬਿੰਦੈ ਤਿਸਦਾ ਬ੍ਰਹਮਤੁ ਰਹੈ ਏਕੁ ਸਬਦਿ ਲਿਵ ਲਾਇ॥**

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ**
**ਜੋ ਹਰਿ ਹਿਰਦੈ ਸਦਾ ਵਸਾਇ॥**
**ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ**
**ਜੋ ਨਾਮਿ ਰਹੇ ਲਿਵਲਾਇ॥੨॥**

ਤੂੰ ਸੁਰਤੀ ਲਾਉਂਦਾ ਹੈ? ਵਾਹਿਗੁਰੂ ਤੇਰਾ ਪੱਖ ਪੂਰਦਾ ਹੈ-ਇਕ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਨ ਵਿੱਚ ਸੁਰਤਿ ਜੁੜਦੀ ਹੈ? ਸਾਰੀ ਦੁਨੀਆਂ ਦੇ ਨੌਂ ਖਜ਼ਾਨੇ, ਅਠਾਰਾਂ ਰਿਧੀਆਂ ਸਿਧੀਆਂ ਤੇਰੇ ਮਗਰ ਤੁਰਦੀਆਂ ਫਿਰਦੀਆਂ ਹਨ? ਤੂੰ ਤਾਂ ਮਾਇਆ ਦਾ ਭੁੱਖਾ ਹੈ, ਕੁੱਤੇ ਦੀ ਤਰ੍ਹਾਂ ਲਾਲਚੀ ਹੈਂ। ਚੌਵੀ ਘੰਟੇ ਮਾਇਆ ਬਾਰੇ ਹੀ ਸੋਚਦਾ ਹੈਂ।

ਵਾਹਿਗੁਰੂ ਆਖਦਾ ਹੈ, ਅੰਮ੍ਰਿਤਧਾਰੀ ਗੁਰਸਿਖ ਜੋ ਵਾਹਿਗੁਰੂ ਨਾਮ ਵਿਚ ਸੁਰਤਿ ਜੋੜਦਾ ਹੈ, ਜੋ ਵੀ ਮੈਨੂੰ ਆਖਦਾ ਹੈ, ਮੇਰੇ ਅੱਗੇ ਅਰਦਾਸ ਕਰਦਾ ਹੈ, ਮੈਂ ਉਹ ਸਚਖੰਡਿ ਪਰਵਾਨ ਕਰ ਲੈਂਦਾ ਹਾਂ।

**ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥**
**ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥੨॥੧੪॥੪੫॥**

ਹੇ ਨਾਨਕ! ਦਾਸ-ਸੇਵਕ-ਅੰਮ੍ਰਿਤਧਾਰੀ ਗੁਰਸਿਖ (ਬਾਬੇ ਦਾ ਸਿਰਫ ਅੰਮ੍ਰਿਤ ਨਾਲ ਵਾਹ ਹੈ, ਕਿਸੇ ਸਿਖ ਸਰਦਾਰ ਨਾਲ ਨਹੀਂ, ਕਿਸੇ ਬੰਦੇ ਨਾਲ ਨਹੀਂ, ਕਿਸੇ ਜੀਵ ਨਾਲ ਨਹੀਂ, ਅੰਮ੍ਰਿਤਧਾਰੀ ਹੈਂ, ਤਾਂ ਬਾਬੇ ਦਾ ਪੁੱਤਰ ਹੈ, ਦਾਸ ਹੈਂ, ਸੇਵਕ ਹੈਂ, ਨਹੀਂ ਤਾਂ ਕੰਜਰੀ ਦਾ ਪੁੱਤਰ ਹਰਾਮਦਾ ਹੈਂ। ਜੀਵ ਨੂੰ ਕਿਹਾ ਹੈ, ਦਸ ਪੁੱਤਰ ਕਿਸ ਦਾ ਹੈਂ?

**ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ,**
**ਜਿਉ ਬੇਸੁਆ ਕੇ ਘਰ ਪੂਤੁ ਜਮਤੁ ਹੈ ਤਿਸੁ ਨਾਮ ਪਰਿਓ ਹੈ ਧ੍ਰਕਟੀ॥**

ਮਨੁਖਾ ਜਨਮ ਦੀ ਕਦਰ ਹੀ ਨਾ ਸਮਝੀ-ਭੇਖਾਰੀ ਹੀ ਬਨਣਾ ਹੈ।

**ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉਨਿਧਿ ਭਰੇ ਭੰਡਾਰ॥**
**ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥**
**ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥੪॥**
**ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ॥**
**ਨਵਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ॥੩॥**

ਕਿਰਪਾਲੁ ਪਿਤਾ ਨੇ ਹੁਕਮ ਦੇ ਰਖਿਆ ਹੈ, ਮੇਰਾ ਪੁੱਤਰ, ਬਾਲਕ, ਆਗਿਆਕਾਰੀ ਪੁੱਤਰ ਅੰਮ੍ਰਿਤਧਾਰੀ, ਬਾਣੀ ਵਿਚਾਰਨ ਵਾਲਾ, ਸਿਮਰਨ ਕਰਨ ਵਾਲਾ-ਦੈਵੀ ਗੁਣਾਂ ਵਾਲਾ, ਜੋ ਕੁਛ ਵੀ ਮੂੰਹੋਂ ਮੰਗਦਾ ਹੈ, ਉਹੀ ਕੁਝ ਦੇਣਾ ਹੈ (ਅਲਾਦੀਨ ਦੇ ਚਰਾਗ ਦੀ ਤਰ੍ਹਾਂ) ਕਿਉਂਕਿ ਵਾਹਿਗੁਰੂ ਦੇ ਘਰ ਸਭ ਕਿਛ ਹੈ, ਨੌ ਖਜ਼ਾਨੇ ਧਰਤੀ ਦੇ, ਖਜ਼ਾਨਿਆਂ ਨਾਲ ਭੰਡਾਰ ਭਰੇ ਪਏ ਹਨ। ਪਰ ਅੰਮ੍ਰਿਤਧਾਰੀ ਗੁਰਸਿਖ ਪੁੱਤਰ ਦਰਸ਼ਨ ਮੰਗਦਾ ਹੈ-ਚਾਹੁੰਦਾ ਹੈ-ਮੇਰੇ ਹਿਰਦੇ ਵਿੱਚ ਵਾਹਿਗੁਰੂ ਵਸਦਾ ਰਹੇ। ਪ੍ਰਕਾਸ਼ ਹੁੰਦਾ ਰਹੇ, ਦਰਸ਼ਨ ਹੁੰਦੇ ਰਹਿਣ।

ਜਿਸ ਅੰਮ੍ਰਿਤਧਾਰੀ, ਵਿਚਾਰਵਾਨ, ਨਾਮ ਅਭਿਆਸੀ, ਗੁਰਸਿਖ ਦਾ ਤੂੰ ਪਿਤਾ ਹੈ, ਉਸ ਪੁੱਤਰ ਨੂੰ ਮਾਇਆ ਦੀ ਭੁੱਖ ਕਿਵੇਂ ਲੱਗ ਸਕਦੀ ਹੈ। ਦੁਨੀਆਂ ਦੇ ਨੌ ਖਜ਼ਾਨੇ ਵਾਹਿਗੁਰੂ ਨਾਮ ਦਾ ਖਜ਼ਾਨਾ ਤੇਰੇ ਘਰ ਵਿਚ ਹੀ ਹੈ-ਜੋ ਪੁੱਤਰ ਲੋੜੇਗਾ-ਮੰਗੇਗਾ-ਉਹੀ ਮਿਲੇਗਾ-ਮੰਗ ਕੇ ਦੇਖ ਲੈ।।

ਤੂੰ ਤਾਂ ਸਿਰ ਘਸਾਈ-ਦਾਹੜੀ ਮੁਨਾਈ-ਸ਼ੇਵ ਕੀਤੀ ਹੋਈ, ਕੰਨਾਂ ਵਿੱਚ ਵਾਲੀਆਂ ਹਰਾਮਖੋਰਾਂ ਦੀ ਤਰ੍ਹਾਂ-ਲੁਛਿਆਂ ਲਫੰਗਿਆਂ ਦੀ ਤਰ੍ਹਾਂ, ਹਰਾਮੀਆਂ ਵਾਂਗੂੰ, ਕੁੜੀਆਂ ਮਗਰ ਕੁੱਤਿਆਂ ਦੀ ਤਰ੍ਹਾਂ ਗਲੀਆਂ ਵਿੱਚ ਮੋਟਰ ਸਾਈਕਲ ਤੇ ਟੀ-ਟੀ ਕਰਦਾ ਫਿਰਦਾ ਹੈਂ। ਅਗਲੇ ਜਨਮ ਵਿਚ ਇਹਨਾਂ ਗਲੀਆਂ ਵਿੱਚ ਕੁੱਤਾ ਬਣ ਕੇ ਘੁੰਮੇਗਾ। ਭੇਖਾਰੀ ਬਣ ਕੇ ਮੰਗੇਗਾ। ਵੇਸ਼ਵਾ ਬਣ ਕੇ ਮੁੰਡੇ ਲੱਭਦੀ ਫਿਰੇਂਗੀ। ਤੂੰ ਰੱਬ ਨੂੰ ਕੀ ਸਮਝਿਆ। ਇਤਨਾ ਅਮੁੱਲਾ ਮਨੁੱਖਾ ਜਨਮ ਦਿੱਤਾ, ਤੂੰ ਅਯਾਸ਼ੀ ਵਿਚ ਗੁਆ ਦਿੱਤਾ, ਜੇ ਤੇਰੀ ਚਟਨੀ ਬਣਾ ਕੇ ਨਾ ਖਾ ਗਿਆ ਜਮਦੂਤ-ਤਾਂ ਕਹੀਂ-ਗਲੀਆਂ ਗਲੀਆਂ ਵਿੱਚ ਨਾ ਰੋਲ ਦਿੱਤਾ ਤਾਂ ਕਹੀ। ਭੇਖਾਰੀ-ਨਾਂਗਾ ਨਾ ਬਣਾ ਦਿੱਤਾ ਤਾਂ ਕਹੀਂ। ਤੂੰ ਵਾਹਿਗੁਰੂ ਦੀ ਕਦਰ ਨਹੀਂ ਜਾਣੀ-ਵਾਹਿਗੁਰੂ ਨੇ ਤੇਰੀ ਭੂਤਨੀ ਭੁਲਾ ਦੇਣੀ ਹੈ। ਇਹਨਾਂ ਗੱਲੀਆਂ ਵਿੱਚ ਸੂਰ ਬਣ ਕੇ ਗੂੰਹ ਖਾ ਕੇ ਫਿਰੇਂਗਾ-ਯਾਦ ਰੱਖੇਗਾ ਉਦੋਂ ਵਾਹਿਗੁਰੂ। ਮੈਂ ਆਪਣੇ ਕਰਮਾਂ ਕਰਕੇ ਹੀ ਸੂਰ ਬਣ ਕੇ ਇਥੇ ਹੀ ਗੂੰਹ ਖਾ ਰਿਹਾ ਹਾਂ। ਮੈਂ ਰੱਬ ਸੀ-ਗੁਰੂ ਨਾਨਕ ਦਾ ਪੁੱਤਰ ਸੀ, ਉਦੋਂ ਕਦਰ ਨ ਸਮਝੀ-ਗੱਲੀਆਂ ਵਿੱਚ ਕੁੱਤਿਆਂ ਦੀ ਤਰ੍ਹਾਂ ਘੁੰਮਦਾ ਸੀ, ਅੱਜ ਉਸੇ ਗੱਲੀ ਵਿੱਚ ਗੂੰਹ ਖਾ ਰਿਹਾ ਹਾਂ।

ਮੁਕਦੀ ਗੱਲ : ਆਪਣੇ ਆਪ ਨੂੰ ਪਛਾਣ, ਤੂੰ ਕੌਣ ਹੈ? ਸਰੀਰ ਤਾਂ ਸੜ ਜਾਣਾ ਹੈ। ਅੱਗੇ ਕੌਣ ਜਾਂਦਾ ਹੈ?

(1) ਅੰਮ੍ਰਿਤ ਛੱਕ ਕੇ ਵਾਹਿਗੁਰੂ-ਗੁਰੂ ਨਾਨਕ ਦਾ ਪੁੱਤਰ ਬਣ। ਜ਼ਰੂਰ ਬਣਨਾ ਹੈ। ਤੂੰ ਗੁਰੂ ਨਾਨਕ ਦਾ ਪੁੱਤਰ, ਗੁਰੂ ਨਾਨਕ ਹੀ ਹੈਂ।

(2) ਬਾਣੀ ਰੱਬ ਦੀ ਜ਼ਰੂਰ ਵਿਚਾਰੀਂ-ਅਖੰਡ ਪਾਠ ਨ ਰਖਾਈ। 10-12 ਸਾਲ ਵਿੱਚ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੜ੍ਹੀ। ਵਿਚਾਰੀਂ। ਮਨ ਵਿੱਚ ਵਸਾਈ।

(3) ਸੰਗਤਿ ਜ਼ਰੂਰ ਕਰੀਂ। ਸੰਗਤਿ ਵਿਚ ਨਾਮ ਜ਼ਰੂਰ ਜਪੀਂ ਤੇ ਬਾਣੀ ਜ਼ਰੂਰ ਵਿਚਾਰੀਂ ਨਹੀਂ ਤਾਂ ਗੁਰੂ ਦੀ ਸੰਗਤਿ ਨਹੀਂ-ਗੁਰੂ ਦੀ ਮਿਹਰ ਨਹੀਂ ਹੋਣੀ-ਨਹੀਂ ਹੋਣੀ-ਨਹੀਂ ਹੋਣੀ।

(4) ਘਰ ਵੀ ਢਾਈ ਘੰਟੇ ਵਾਹਿਗੁਰੂ ਨਾਮ ਜ਼ਰੂਰ ਜਪੀਂ। ਸੁਰਤੀ ਜੋੜੀਂ।

(5) ਸੰਗਤਿ ਵਿਚ ਜਾ ਕੇ ਚਰਨ ਧੂੜ ਰੋਜ਼ ਦੋ ਵਾਰੀ ਜ਼ਰੂਰ ਜ਼ਰੂਰ ਲਈਂ। ਇਹ ਚਰਨ ਧੂੜ ਸਾਰੀਆਂ ਬਿਮਾਰੀਆਂ ਦੂਰ ਕਰ ਦੇਵੇਗੀ ਤੇ ਨਿਮਰਤਾ, ਗਰੀਬੀ-ਹਲੀਮੀ ਤੇਰੇ ਮਨ ਵਿਚ ਵੱਸ ਜਾਏਗੀ-ਹਉਮੈ ਦੂਰ ਹੋ ਜਾਏਗੀ।

(6) ਦਸਵੰਧ ਨਾਲ ਗੁਰਸਿਖਾਂ ਦੀ ਸੇਵਾ ਜ਼ਰੂਰ ਕਰੀਂ। ਘਰ ਵਿੱਚ ਦਸਵੰਧ ਕਢਨ ਨਾਲ ਹੀ ਮਾਇਆ ਵਿਚ ਬਰਕਤ ਪੈਂਦੀ ਹੈ।

(7) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਛੱਡ ਕੇ ਕਿਸੇ ਹੋਰ ਪਾਸੇ ਨਾ ਜਾਈਂ, ਬਿਲਕੁਲ ਨ ਜਾਈਂ, ਕਦੀ ਵੀ ਨਾ ਜਾਈਂ।

ਕਿਸੇ ਨਾਲ ਈਰਖਾ ਨ ਰੱਖੀਂ-ਕਿਸੇ ਨਾਲ ਝਗੜਾ ਨਾ ਕਰੀਂ-ਵਪਾਰ ਵਿੱਚ ਕਦੀ ਝੂਠ ਨਾ ਬੋਲੀ-ਸੁਕ੍ਰਿਤ ਕਰੀਂ, ਜਾਹ ਅਮੀਰ ਹੋ ਜਾਏਂਗਾ। ਸੰਗਤ ਦੇ ਜੂਠੇ ਭਾਂਡੇ ਜ਼ਰੂਰ ਮਾਂਜੀ-ਸਾਰੀ ਬਖਸ਼ਿਸ਼ ਇਥੇ ਹੀ ਹੈ। ਬਹੁਤ ਜਲਦੀ ਅਮੀਰ ਹੋ ਜਾਏਂਗਾ। ਕਰ ਕੇ ਦੇਖ ਲੈਂ। ਸੁਭਾਵ ਵਿੱਚ ਨਿਮਰਤਾ ਰੱਖੀਂ, ਗਰੀਬੀ ਸੁਭਾਓ-ਸੇਵਾ ਭਾਵਨਾ-ਸਦਭਾਵਨਾ ਪੰਜਾਂ ਵਿਕਾਰਾਂ ਤੇ ਕਾਬੂ ਪਾ ਲਈਂ-ਮਾਇਆ ਦੀ ਪਰਵਾਹ ਨਾ ਕਰੀਂ। ਜਾਹ ਬਾਦਸ਼ਾਹ ਹੋ ਜਾਏਂਗਾ। ਕਰਕੇ ਦੇਖ। ਕਰ ਕੇ। Practically ਜੀਵਨ ਹੈ। ਬਾਦਸ਼ਾਹ ਹੋ ਜਾਏਂਗਾ। ਹੁਣ ਦਸ, ਉਤਲੇ 7 ਕੰਮ ਕਰਨ ਵਾਲਾ ਭੇਖਾਰੀ ਹੋਵੇ-ਮੰਗਤਾ ਹੋਵੇ-ਗਰੀਬ ਹੋਵੇ।

**ਬਾਦਸ਼ਾਹ ਬਣ ਜਾਏਂਗਾ। ਬਾਦਸ਼ਾਹ। ਤੂੰ ਹੈ ਹੀ ਬਾਦਸ਼ਾਹ ਹੈਂ। ਨਰਪਤਿ ਏਕੁ ਸਿੰਘਾਸਣੁ ਸੋਇਆ, ਸੁਪਨੇ ਭਇਆ ਭੇਖਾਰੀ।। ਅਛਤ ਰਾਜੁ ਬਿਛਰਤੁ ਦੁਖੁ ਪਾਇਆ, ਸੋ ਗਤਿ ਭਈ ਹਮਾਰੀ।। ਅਹਿਰਖ ਵਾਦੁ ਨ ਕੀਜੈ ਹੇ ਮਨ! ਸੁਕ੍ਰਿਤ ਕਰਿ ਕਰਿ ਲੀਜੈ ਰੇ ਮਨ।। ਈਰਖਾ ਨ ਰਖੀ, ਝਗੜਾ ਨਾ ਕਰੀਂ, ਸਿਮਰਨ ਕਰਦਾ ਜਾਈਂ। ਬਾਦਸ਼ਾਹ ਬਣ ਜਾਏਂਗਾ।**

# ਐ ਜੀਵ ! ਦੁਖੀ ਕਿਉਂ ਹੈ?

**ਜੋ ਜੋ ਦੀਸੈ ਸੋ ਸੋ ਰੋਗੀ॥** ਇਹ ਕਿਉਂ? (੧੧੪੦)
**ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥੧॥** ਗੁਰੂ ਪਾਤਿਸ਼ਾਹ ਕਿਵੇਂ ਬਿਮਾਰੀ ਤੋਂ ਰਹਿਤ ਹਨ? ਉਹਨਾਂ ਨੂੰ ਕਦੇ ਬਿਮਾਰੀ ਆਉਂਦੀ ਹੀ ਨਹੀਂ। ਕੋਈ ਦੁੱਖ ਨਹੀਂ ਆਉਂਦਾ, ਕੋਈ ਚਿੰਤਾ ਨਹੀਂ, ਕੋਈ ਫਿਕਰ ਨਹੀਂ। ਇਹ ਕਿਉਂ?

**(੯੫੪) ਨਾਨਕ ਦੁਖੀਆ ਸਭੁ ਸੰਸਾਰੁ॥ ਅਸੀਂ ਸਾਰੇ ਦੁਖੀ ਕਿਉਂ?**
ਗੱਲ ਸਿਰਫ ਸਮਝਣ ਦੀ ਹੈ। ਤੂੰ ਵੀ ਸਦੀਵੀ ਸੁਖੀ ਹੋ ਸਕਦਾ ਹੈ। ਤੈਨੂੰ ਵੀ ਕਦੀ ਬਿਮਾਰੀ ਨਹੀਂ ਆਏਗੀ। ਕਦੀ ਕੋਈ ਚਿੰਤਾ ਨਹੀਂ-ਕਦੀ ਕੋਈ ਫਿਕਰ ਨਹੀਂ। ਸਗੋਂ ਹੋਰਨਾਂ ਦਾ ਭਲਾ ਵੀ ਕਰ ਸਕੇਂਗਾ।

ਲਾਹੌਰ "ਮੱਰੀ" ਦੀ ਬਿਮਾਰੀ ਪੈ ਗਈ। ਗੁਰੂ ਪਾਤਿਸ਼ਾਹ ਅੰਮ੍ਰਿਤਸਰ ਤੋਂ ਆਪ ਚਲ ਕੇ ਲਾਹੌਰ ਗਏ। ਕਾਫੀ ਜਨਤਾ ਮਰ ਚੁੱਕੀ ਸੀ। ਬਾਕੀ ਪਾਤਿਸ਼ਾਹ ਨੇ ਠੀਕ ਕਰ ਦਿੱਤੇ। ਪਾਤਿਸ਼ਾਹ ਆਪ ਕਿਉਂ ਨਹੀਂ ਬਿਮਾਰ ਹੋਏ? ਮੱਰੀ ਛੂਤ ਦੀ ਬਿਮਾਰੀ ਸੀ। ਰਾਤੋ ਰਾਤ ਹਜ਼ਾਰਾਂ ਬੰਦੇ ਮਾਰ ਦਿੰਦੀ ਸੀ। ਪਾਤਿਸ਼ਾਹ ਦੇ ਜਾਣ ਨਾਲ ਬਿਮਾਰੀ ਕਿਵੇਂ ਰੁੱਕ ਗਈ?
ਦੋ ਗੱਲਾਂ : ਪਾਤਿਸ਼ਾਹ ਆਪ ਕਿਉਂ ਨਹੀਂ ਬਿਮਾਰ ਹੋਏ?

ਗੁਰੂ ਸਾਹਿਬ ਦੇ ਕਹਿਣ ਤੇ ਜਾਣ ਤੇ ਬਿਮਾਰੀ ਖਤਮ ਕਿਵੇਂ ਹੋ ਗਈ?
ਬਾਬਾ ਨਾਨਕ ਆਪ ਪੜ੍ਹਿਆ ਕਿੰਨਾ ਸੀ? B.A.M.A. Phd.
ਕਬੀਰ ਜੀ, ਫਰੀਦ ਜੀ, ਰਵਿਦਾਸ ਜੀ, ਨਾਮਦੇਵ ਜੀ, ਧੰਨਾ ਜੱਟ ਸਾਰੇ ਕਿੰਨਾ ਪੜ੍ਹੇ ਸਨ, ਕਿਥੋਂ ਪੜ੍ਹੇ ਸਨ? ਕਿਹੜੀ ਯੂਨੀਵਰਸਿਟੀ ਸੀ ਜਿਥੋਂ ਤਾਲੀਮ ਲਈ ਸੀ?

ਗੁਰਬਾਣੀ ਵਿਚ ਭਗਤਾਂ ਦੀ ਲਿਖੀ ਬਾਣੀ ਦੇ ਅਰਥ Phd. MSC, M.B.B.S., M.D., M.S., LLB, MBBS ਨੂੰ ਨਹੀਂ ਆਉਂਦੇ। ਬਾਬੇ ਨਾਨਕ ਤੇ ਦਸਵੇਂ ਨਾਨਕ ਨੇ 10 ਜ਼ੁਬਾਨਾਂ ਬੋਲੀਆਂ Language ਵਰਤੀਆਂ ਹਨ। ਬਾਬਾ ਕਿਥੋਂ ਪੜ੍ਹ ਕੇ ਆਇਆ ਸੀ? ਰਵਿਦਾਸ ਨੇ ਸੰਸਕ੍ਰਿਤ ਵਰਤੀ ਹੈ, ਕਬੀਰ ਜੀ ਨੇ ਵੀ-ਕਿਥੋਂ ਸਿੱਖੀ ਸੀ? ਥੋਹੜਾ ਵਿਚਾਰੀਏ।
ਰੱਬ ਕਿਥੋਂ ਪੜ੍ਹਿਆ ਹੈ? ਰੱਬ ਪੜ੍ਹਦਾ ਨਹੀ, ਪੜ੍ਹਾਉਂਦਾ ਹੈ। ਰੱਬ ਕਰਤਾ ਹੈ, ਜੀਵ ਦਾ। ਰੱਬ ਬੋਲੀਆਂ ਬਣਾਉਂਦਾ ਹੈ, ਆਪ ਨੂੰ ਆਉਂਦੀਆਂ ਹਨ ਤਾਂ ਹੀ ਬਣਾਉਂਦਾ

ਹੈ। ਜੀਵ ਨੂੰ ਅਕਲ ਦੇਣ ਲਈ ਵਿਦਿਆ ਦੇਂਦਾ ਹੈ ਤਾਂ ਕਿ ਮੈਨੂੰ ਸਮਝ ਸਕੇ। ਬਾਣੀ ਪੜ੍ਹ ਸਕੇ, ਵਿਚਾਰ ਸਕੇ। ਰੱਬ ਨੇ ਜੀਵ ਦਾ ਦਿਮਾਗ ਬਣਾਇਆ। ਦਿਮਾਗ ਨੇ ਕੀ ਕੁਛ ਬਣਾ ਦਿੱਤਾ ਹੈ। ਰੱਬ ਦਾ ਆਪਣਾ ਦਿਮਾਗ ਹੀ ਨਹੀਂ। ਅਗਰ ਇਹ ਗੱਲ ਤੈਨੂੰ ਸਮਝ ਆ ਜਾਏ ਤਾਂ ਸਮਝੋ ਤੈਨੂੰ ਸਾਰੀ ਸਮਝ ਆ ਗਈ। ਰੱਬ ਸਰੀਰ ਨਹੀਂ ਹੈ। ਰੱਬ ਇਕ ਪ੍ਰਕਾਸ਼ ਹੈ, ਨੂਰ ਹੈ, ਜੋਤ ਹੈ। ਰੱਬ ਇਹਨਾਂ ਸ਼ਕਤੀਸ਼ਾਲੀ, ਵਿਚਾਰਵਾਨ ਸਿਆਣਾ ਹੈ, ਕਿ ਤੂੰ ਜੀਵ ਉਸ ਦੀ ਤਾਕਤ ਦਾ ਅੰਦਾਜਾ ਹੀ ਨਹੀਂ ਲਾ ਸਕਦਾ। ਉਸ ਨੇ ਕੁਦਰਤਿ ਬਣਾ ਦਿੱਤੀ, ਹਵਾ, ਪਾਣੀ, ਅੱਗ, ਧਰਤੀ-ਅਕਾਸ਼ ਬਣਾ ਦਿੱਤੇ-ਉਸ ਨੇ ਹੀ ਜੀਵ ਬਣਾਇਆ ਹੈ। ਜੀਵ ਦਾ ਦਿਮਾਗ ਬਣਾਇਆ ਹੈ। ਦਿਮਾਗ ਦੀ ਕਾਢ ਤੂੰ ਆਪ ਦੇਖ ਲੈ-ਅੱਜ ਦੀ ਦੁਨੀਆਂ ਵਿੱਚ। ਰੱਬ ਦੀ ਬਣਾਈ ਦੁਨੀਆਂ ਨੂੰ ਇਕ ਸ਼ਕਿੰਟ ਵਿੱਚ ਖਤਮ ਕਰ ਸਕਦਾ ਹੈ, ਪਰ ਬਣਾ ਨਹੀਂ ਸਕਦਾ। ਤਾਰਿਆਂ ਤੱਕ ਪਹੁੰਚਣ ਦੀ ਕੋਸ਼ਿਸ਼ ਕਰਦਾ ਹੈ, ਪਰ ਪਹੁੰਚ ਨਹੀਂ ਸਕਦਾ। ਕੁਦਰਤਿ ਨੂੰ ਜਾਨਣ ਦੀ ਕੋਸ਼ਿਸ਼ ਕਰਦਾ ਹੈ, ਪਰ ਜਾਣ ਨਹੀਂ ਸਕਦਾ। ਫਿਰ ਵੀ ਬਹੁਤ ਸਿਆਣਾ ਹੈ-ਦਿਮਾਗੀ ਹੈ-ਵਿਚਾਰਵਾਨ ਹੈ-ਸਾਇੰਸਦਾਨ ਹੈ-ਖੋਜੀ ਹੈ। ਖੋਜ ਕਰਦਾ ਹੀ ਰਹਿੰਦਾ ਹੈ। ਇਥੋਂ ਰੱਬ ਦੀ ਸਿਆਣਪ ਦਾ ਅੰਦਾਜਾ ਲਾਓ। 700 ਕਰੋੜ ਜੀਵ ਬਣਾਉਣ ਵਾਲਾ-ਧਰਤੀ ਦੇ ਨੌਂ-ਖੰਡ ਬਣਾਉਣ ਵਾਲਾ-ਕੁਦਰਤਿ ਬਣਾਉਣ ਵਾਲਾ ਕਿੰਨਾ ਸਿਆਣਾ ਹੋਵੇਗਾ। ਕੀ ਤੂੰ ਅੰਦਾਜਾ ਲਾ ਸਕਦਾ ਹੈ?

ਰੱਬ ਪਹਿਲਾਂ ਵੀ ਹੈ ਗਾ ਸੀ-ਆਦਿ ਹੈ, ਪਰ ਸ੍ਰਿਸ਼ਟੀ ਨਹੀਂ ਸੀ। ਕੁਦਰਤਿ ਹੀ ਨਹੀਂ ਸੀ। ਹਵਾ ਪਾਣੀ ਹੀ ਨਹੀਂ ਸੀ। ਇਹ ਦਿੱਸਦੀ ਸਾਰੀ ਕੁਦਰਤਿ-ਜੀਵ-ਤਰੱਕੀ ਸਾਰੀ ਰੱਬ ਦੀ ਕਾਢ ਹੈ। ਰੱਬ ਨੇ ਗੰਦੀ ਜਿਹੀ ਖੇਡ ਰਚ ਦਿੱਤੀ।

ਗੰਦੇ ਸਰੀਰ ਵਿੱਚ ਆਪ ਸਭ ਤੋਂ ਸੋਹਣਾ ਬੈਠ ਗਿਆ। ਜੀਵ ਨੂੰ ਆਪਣਾ ਪੁੱਤਰ ਬਣਾ ਕੇ ਸਰੀਰ ਵਿੱਚ ਬੈਠਾ ਦਿੱਤਾ। ਕਿਹਾ ਮੈਂ ਵੀ ਇਥੇ ਹੀ ਲੁੱਕਿਆ ਹੋਇਆ ਹਾਂ ਮੈਨੂੰ ਲੱਭ। ਗੁਰੂ ਦੀ ਮੱਦਦ ਨਾਲ ਲੱਭ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੱਦਦ ਨਾਲ ਲੱਭ। ਸੰਗਤਿ ਮੇਰਾ ਘਰ ਹੈ-ਲੱਭ। ਗੁਰਸਿਖਾਂ ਵਿੱਚ ਮੈਂ ਹੀ ਵੱਸਦਾ ਹਾਂ, ਲੱਭ।

ਹਰ ਗੁਰਸਿੱਖ ਵਿੱਚ ਰੱਬ ਵੱਸਦਾ ਹੈ। ਹਰ ਜੀਵ ਵਿੱਚ ਰੱਬ ਵੱਸਦਾ ਹੈ। 700 ਕਰੋੜ ਜੀਵ ਵਿੱਚ ਰੱਬ ਵੱਸਦਾ ਹੈ। 700 ਕਰੋੜ ਜੀਵ ਦੀ ਅੰਦਰਲੀ ਹਾਲਤ ਨੂੰ ਜਾਣਦਾ ਹੈ 700 ਕਰੋੜ ਜੀਵ ਹੀ ਰੱਬ ਨੂੰ ਮਿਲ ਸਕਦਾ ਹੈ। 700 ਕਰੋੜ ਜੀਵਾਂ ਦੀ ਬੋਲੀ ਨੂੰ ਸਮਝਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਐਸਾ ਕੋਈ ਅੱਖਰ, ਇਕ ਲਾਈਨ ਵੀ ਲਿਖੀ ਹੋਵੇ ਕਿ ਤੂੰ ਜਾਂ ਇਹ ਜੀਵ ਰੱਬ ਨੂੰ ਨਹੀਂ ਮਿਲ ਸਕਦਾ-ਦਿਖਾਓ-ਇਕ ਲਾਈਨ ਤਾਂ ਕੀ-ਇਕ ਅੱਖਰ ਵੀ ਦਿਖਾ ਦਿਓ।

ਸਾਰੇ ਰੱਬ ਦੇ ਪੁੱਤਰ ਹਨ, ਸਾਰੇ ਹੀ ਮਿਲ ਸਕਦੇ ਹਨ। ਮਿਲਾਉਣ ਵਾਲਾ ਪੂਰਨ ਗੁਰੂ ਵਿਚੋਲਾ ਚਾਹੀਦਾ ਹੈ। ਇਸੇ ਲਈ ਉਸ ਰੱਬ ਨੇ ਆਪ ਸਰੀਰ ਧਾਰਿਆ (ਬਾਬਾ ਨਾਨਕ) ਤੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਿਖਿਆ-ਬਣਾਇਆ-ਸਾਜਿਆ-ਸਵਾਰਿਆ ਤੇ ਕਿਹਾ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਵਾਹਿਗੁਰੂਆਂ ਦੇ ਵਾਹਿਗੁਰੂ ਹਨ-ਮੈਂ ਰੱਬ ਦਾ ਪ੍ਰਕਾਸ਼ ਕੀਤਾ ਹੈ, ਭਾਵੇਂ 700 ਕਰੋੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਛਾਪ ਲਓ।

**ਘਰ ਘਰ ਅੰਦਰ ਧਰਮਸਾਲ ਹੋਵੈ ਕੀਰਤਨ ਸਦਾ ਵਿਸੋਆ।।**

ਹਰ ਜੀਵ ਆਪਣੇ ਘਰ ਰੱਬ ਦਾ ਪ੍ਰਕਾਸ਼ ਕਰ ਸਕਦਾ ਹੈ। ਜੀਵ ਨੇ ਇਹਨਾਂ ਰੱਬ ਦੇ ਅਸੂਲਾਂ ਨਾਲ ਜੁੜਨਾ ਹੈ। ਜੁੜ ਗਿਆ ਤਾਂ ਰੱਬ ਨੂੰ ਪਾ ਲਿਆ, ਪਾ ਲਿਆ ਤਾਂ ਰੱਬ ਹੀ ਹੋ ਗਿਆ। ਰੱਬ ਕਦੀ ਦੁਖੀ ਨਹੀਂ ਹੁੰਦਾ। ਫਿਰ ਦੁਖੀ ਕਿਉਂ? ਦੁਖੀ ਹੋ ਹੀ ਨਹੀਂ ਸਕਦਾ।

ਸਰੀਰ ਦੁਖ ਸੁਖ ਦੇ ਅੰਦਰ ਹੈ। ਰੱਬ ਦੁੱਖ ਸੁੱਖ ਦੇ ਅੰਦਰ ਨਹੀਂ।

ਐ ਜੀਵ! ਤੂੰ ਵੀ ਰੱਬ ਹੀ ਹੈਂ-ਸਰੀਰ ਨਹੀਂ ਹੈ। ਫਿਰ ਦੁਖੀ ਕਿਉਂ?

ਤੈਨੂੰ ਰੱਬ ਦੀ ਸਮਝ ਹੀ ਨਹੀਂ। ਇਸ ਲਈ ਦੁਖੀ ਹੈਂ।

ਜਿਹਨੂੰ ਜਿਹਨੂੰ ਵੀ ਰੱਬ ਦੀ ਸਮਝ ਨਹੀਂ, ਉਹ ਸਾਰੇ ਹੀ ਦੁਖੀ ਹਨ ਤੇ ਦੁਖੀ ਹੀ ਰਹਿਣਗੇ।

ਮੱਰੀ ਪੈਣ ਤੇ ਵਾਹਿਗੁਰੂ ਆਪ ਚਲ ਕੇ ਲਾਹੌਰ ਗਿਆ। ਬਿਮਾਰੀ ਰੱਬ ਦੇ ਹੁਕਮ ਵਿੱਚ ਹੈ। ਰੱਬ ਉਥੇ ਪਹੁੰਚਿਆ-ਬਿਮਾਰੀ ਉਥੋਂ ਚਲੀ ਗਈ। ਜੀਵ ਉਸ ਦੇ ਪੁੱਤਰ ਹਨ, ਰੱਬ ਉਥੇ ਪਹੁੰਚਿਆ, ਸਾਰੇ ਠੀਕ ਹੋ ਗਏ, ਰਾਜ਼ੀ ਬਾਜ਼ੀ ਤੰਦਰੁਸਤ। ਹਜ਼ਾਰਾਂ ਤਰ੍ਹਾਂ ਦੀਆਂ ਬਿਮਾਰੀਆਂ ਮਨਮੁਖਾਂ ਨੂੰ ਹੀ ਹੁੰਦੀਆਂ ਹਨ। ਪੂਰਨ ਗੁਰਸਿਖਾਂ ਨੂੰ ਬਿਮਾਰੀ ਬਹੁਤ ਘੱਟ ਹੁੰਦੀ ਹੈ। ਹੁੰਦੀ ਹੀ ਨਹੀਂ।

ਨੋਟ : ਅਖਬਾਰੀ ਰਿਪੋਰਟ

2020 ਵਿੱਚ ਇੱਕ ਲੱਖ ਬੰਦਾ ਰੋਜ਼ ਤੁਮਾਕੂੰ ਦੀ ਵਰਤੋਂ ਕਰਕੇ ਮਰਿਆ ਕਰੇਗਾ। 2025 ਵਿੱਚ ਦਸ ਲੱਖ ਬੰਦਾ ਏਡਜ਼ ਨਾਲ ਮਰਿਆ ਕਰੇਗਾ। ਕਿਸੇ ਗੁਰਸਿਖ ਦਾ ਨਾਂ ਹੈ? ਗੁਰਸਿਖ ਤੁਮਾਕੂੰ ਨਹੀਂ ਵਰਤਦਾ। ਗੁਰਸਿਖ ਪਰਾਈ ਔਰਤ ਨੂੰ ਮਾਂ ਧੀ ਭੈਣ ਸਮਝਦਾ ਹੈ-ਆਖਦਾ ਹੈ। ਕਿਵੇਂ ਮਰੇਗਾ? ਤੁਸੀਂ ਮਰੋਗੇ, ਤੁਸੀਂ ਦੁਖੀ ਹੋਵੋਗੇ-ਗੁਰਸਿਖ ਅੰਮ੍ਰਿਤਧਾਰੀ ਸਿੱਖ ਨਹੀਂ।

**ਜਰਾ ਮਰਾ ਤਾਪੁ ਸਿਰਤਿ (ਸਿਰ ਪੀੜ) ਸਾਪੁ ਸਭ ਹਰਿ**
**ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ।। (੧੬੮)**

ਅਰਥ : ਬੁਢੇਪਾ, ਮੌਤ, ਬਿਮਾਰੀ, ਸਿਰ ਪੀੜ, ਸਰਾਪ-ਬਦਦੁਆ-ਸਭ ਵਾਹਿਗੁਰੂ ਦੇ ਹੱਥ ਵਿੱਚ ਹਨ ਕੋਈ ਵੀ ਵਾਹਿਗੁਰੂ ਦੇ ਹੁਕਮ ਤੋਂ ਬਗੈਰ ਲੱਗ ਨਹੀਂ ਸਕਦੀ।

**ਜਰਾ ਮਰਾ ਤਾਪੁ ਸਭ ਨਾਠਾ ਗੁਣ ਗੋਬਿੰਦ ਨਿਤ ਗਾਵਹੁ।।੩।। (੬੧੧)**

ਅਰਥ : ਬੁਢੇਪਾ-ਮੌਤ ਤੇ ਸਾਰੀਆਂ ਬਿਮਾਰੀਆਂ ਵਾਹਿਗੁਰੂ ਨਾਮ ਜਪਨ ਨਾਲ ਖਤਮ ਹੋ ਜਾਂਦੀਆਂ ਹਨ।

**ਬ੍ਰਹਮਾ ਬਿਸਨੁ ਮਹਾ ਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ।।**
**ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ**
**ਸੋਝੀ ਪਾਈ।।੨।। (੪੩੪)**

ਅਰਥ : ਬ੍ਰਹਮਾ ਰੋਗੀ ਹੈ, ਵਿਸ਼ਨੂੰ ਰੋਗੀ ਹੈ, ਸ਼ਿਵ ਜੀ ਰੋਗੀ ਹੈ, ਮਾਇਆ ਦੇ ਰੋਗੀ-ਤਿੰਨੇ ਗੁਣਾਂ ਦੇ ਰੋਗੀ ਭਾਵ ਮਾਇਆ ਦੇ ਭੁੱਖੇ ਸਰੀਰ ਤੱਕ ਹੀ ਸੀਮਿਤ (ਸਰੀਰ ਰੋਗੀ ਹੈ) ਸਰੀਰ ਹੀ ਮਾਇਆ ਦਾ ਪੁਤਲਾ ਹੈ ਅੰਦਰ ਚੰਦਰੀ ਹਉਮੈ ਹੈ।

**ਇਹੁ ਸਰੀਰੁ ਮਾਇਆ ਦਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ।। (੩੧)**
**ਸਨਕਾਦਿਕ ਨਾਰਦ ਮੁਨਿ ਸੇਖਾ ਤਿਨਿ ਭੀ ਤਨਿ ਮਹਿ ਮਨ ਨਹੀਂ ਪੇਖਾ।।**
**(੩੩੦)**

ਅਰਥ : ਇਹ ਪੰਜ ਭੂਤਕ ਸਰੀਰ ਮਾਇਆ ਦੇ ਤਿੰਨਾਂ ਗੁਣਾਂ ਦਾ ਰੋਗੀ ਹੈ, ਪੁਤਲਾ ਹੈ ਵਿਚਿ ਹਉਮੈ ਹੈ।

ਅਰਥ : ਬ੍ਰਹਮਾ, ਬ੍ਰਹਮਾ ਦੇ ਚਾਰੇ ਪੁੱਤਰ, ਨਾਰਦ, ਸਾਰੇ ਮੁਨੀ ਜਨ, ਸ਼ੇਸ਼ ਨਾਗ, ਇਹਨਾਂ ਨੇ ਵੀ ਪੰਜ ਭੂਤਕ ਸਰੀਰ ਵਿੱਚ ਮਨ ਨਹੀਂ ਦੇਖਿਆ। ਮਨ ਬਾਰੇ ਗਿਆਨ ਹੀ ਨਹੀਂ-ਖੇਡ ਸਾਰੀ ਮਨ ਦੀ ਹੈ। ਜਿਸ ਰੱਬ ਨੇ ਪੈਦਾ ਕੀਤੇ ਹਨ, ਉਸ ਨੂੰ ਤਾਂ ਇਹ ਸਿਮਰਦੇ ਨਹੀਂ। ਇਹਨਾਂ ਨੂੰ ਰੱਬ ਦੀ ਸੋਝੀ ਹੀ ਨਹੀਂ। ਅੰਮ੍ਰਿਤਧਾਰੀ ਗੁਰਖਿ ਨੂੰ ਰੱਬ ਦੀ ਪੂਰੀ ਸੋਝੀ ਹੈ।

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣ।।**
**ਇਕ ਸੰਸਾਰੀ ਇਕ ਭੰਡਾਰੀ ਇਕ ਲਾਏ ਦੀਬਾਣ।। (ਜਪੁ ਜੀ)**
**ਓਹ ਵੇਖਾ ਇਹਨਾ ਨਦਰਿ ਨ ਆਵੈ ਬਹੁਤਾ ਇਹ ਵਿਡਾਣ।।**

ਅਰਥ : ਇੱਕ ਮਾਂ ਸੀ-ਜੁਗਤੀ ਨਾਲ ਪਰਸੂਤ ਹੋ ਗਈ। ਤਿੰਨ ਬੱਚੇ ਜੰਮੇ। ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਇਕ ਪੈਦਾ ਕਰਨ ਵਾਲਾ ਬਣ ਗਿਆ। ਇਕ ਅੰਨ ਦਾਤਾ ਬਣ ਗਿਆ। ਇਕ ਮਾਰਨ ਵਾਲਾ ਬਣ ਗਿਆ। ਤਿੰਨਾਂ ਦੇ ਪਿਓ ਦਾ ਕੀ ਨਾਂ ਹੈ। ਅੱਜ ਹੀ

ਦੱਸ ਦਿਓ, ਇਹਨਾਂ ਦੇ ਪਿਓ ਦਾ ਨਾਂ। ਪੈਦਾ ਕਿਵੇਂ ਹੋ ਗਏ? 'ਕਰਨ' ਦੇ ਪਿਓ ਦਾ ਨਾਂ ਦੱਸ ਦਿਓ। ਲਵ-ਕੁਛ ਦੇ ਪਿਓ ਦਾ ਨਾਂ ਦਸ ਦਿਓ। ਰੱਬ ਇਹਨਾਂ ਦੀ ਸੰਭਾਲ ਕਰ ਰਿਹਾ ਹੈ, ਇਹਨਾਂ ਨੂੰ ਰੱਬ ਨਜ਼ਰ ਨਹੀਂ ਆਉਂਦਾ, ਇਹ ਆਪ ਰੱਬ ਬਣੇ ਹੋਏ ਹਨ, ਬਹੁਤੀ ਅਸਚਰਜਤਾ ਦੀ ਗੱਲ ਇਹੀ ਹੈ। ਭਾਵ ਲੋਕਾਂ ਨੂੰ ਸਮਝ ਹੀ ਨਹੀਂ-ਸੁਖੀ ਕਿਵੇਂ ਹੋਣ? ਦੁਖੀ ਹੀ ਰਹਿਣਗੇ। ਜਿਸ ਨੂੰ ਰੱਬ ਦੀ ਸਮਝ ਨਹੀਂ, ਉਹ ਦੁਖੀ ਹੀ ਰਹੇਗਾ। ਕਿਸੇ ਦੇਵੀ ਦੇਵਤੇ ਨੂੰ ਰੱਬ ਦੀ ਸਮਝ ਨਹੀਂ। ਉਹਨਾਂ ਨੂੰ ਮੰਨਣ ਵਾਲੇ ਸਾਰੇ ਦੁਖੀ ਰਹਿਣਗੇ। ਸੁਖੀ ਹੋ ਹੀ ਨਹੀਂ ਸਕਦੇ। ਮਹਾਂ ਕਾਲੀ ਨੂੰ ਮੰਨਣ ਵਾਲੇ ਲਹੂ ਪੀਣੇ ਹੋਣਗੇ, ਕਿਉਂਕਿ ਉਹ ਆਪ ਲਹੂ ਪੀਂਦੀ ਹੈ, ਉਹ ਵੀ ਬੰਦੇ ਦਾ। ਮਹਾਂ ਕਾਲੀ ਕੀ ਜਾਣੇ ਰੱਬ ਨੂੰ। ਰੱਬ ਦੇ ਪੁੱਤਰ ਜੀਵ ਦਾ ਤਾਂ ਉਹ ਖੂਨ ਪੀਂਦੀ ਹੈ। ਤੁਸੀਂ ਉਸ ਡੈਣ ਦੀਪੂਜਾ ਕਰਦੇ ਹੋ। ਸੁਖੀ ਕਿਵੇਂ ਹੋਵੋਗੇ? ਸਮਝ ਹੀ ਨਹੀਂ। ਕਰਮ ਚੰਗੇ ਨਹੀਂ। ਰੱਬ ਨੇ ਸਮਝ ਦਿੱਤੀ ਹੀ ਨਹੀਂ। ਖੂਨ ਪੀਣ ਵਾਲਿਆਂ ਨੂੰ ਅਕਲ ਨਹੀਂ ਦੇਂਦਾ।

**ਸੂਹੀ ਮਹਲਾ ੧॥**
**ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ॥**
**ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ॥੧॥** (੭੫੨)

ਅਰਥ : ਜਿਵੇਂ ਲੋਹੇ ਨੂੰ ਭੱਠੀ ਵਿਚ ਪਾ ਕੇ ਭੰਨ ਤੋੜ ਕੇ ਘੜਿਆ ਜਾਂਦਾ ਹੈ। ਤਿਵੇਂ ਹੀ ਰੱਬ ਤੋਂ ਟੁੱਟੇ ਹੋਏ ਮਨਮੁਖ ਨੂੰ, ਜੂਨਾਂ ਵਿਚ ਪਾ ਕੇ ਚੌਰਾਸੀ ਲੱਖ ਵਾਰੀ ਘੁਮਾਇਆ ਜਾਂਦਾ ਹੈ॥੧॥

**ਬਿਨੁ ਬੂਝੇ ਸਭੁ ਦੁਖੁ ਕਮਾਵਣਾ॥**
**ਹਉਮੈ ਆਵੈ ਜਾਇ ਭਰਮਿ ਭੁਲਾਵਣਾ॥੧॥ਰਹਾਉ॥**

ਅਰਥ : ਮਨੁੱਖਾ ਜਨਮ ਹਾਸਲ ਕਰਕੇ-ਰੱਬ ਨੂੰ ਨਾ ਸਮਝਿਆ-ਰੱਬ ਨੂੰ ਸਮਝਣ ਤੋਂ ਬਗੈਰ ਜੀਵ ਜਿਹੜਾ ਵੀ ਕਰਮ ਕਰਦਾ ਹੈ-ਦੁਖ ਹੀ ਪੈਦਾ ਕਰਦਾ ਹੈ-ਦੁੱਖ ਹੀ ਦੁੱਖ ਸਹੇੜਦਾ ਹੈ। ਕਮਾਈ ਦੁੱਖਾਂ ਦੀ ਕਰਦਾ ਹੈ। ਹਉਮੈ ਦੇ ਕਾਰਨ ਚੌਰਾਸੀ ਲੱਖ ਦੇ ਗੇੜ ਵਿਚ ਪਿਆ ਰਹਿੰਦਾ ਹੈ। ਭਟਕਣਾ ਵਿਚ ਪੈ ਕੇ ਵਾਹਿਗੁਰੂ ਸਿਮਰਨ ਕਰਨ ਤੋਂ ਭੁਲਿਆ ਰਹਿੰਦਾ ਹੈ, ਕੁਰਹਿਤਾਂ ਕਰਦਾ ਰਹਿੰਦਾ ਹੈ।

**ਹਉਮੈ ਰੋਗੁ ਸਭ ਜਗਤੁ ਵਿਆਪਿਆ ਤਿਨ ਕਉ ਜਨਮ ਮਰਨ ਦੁਖ ਭਾਈ॥**
**ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ॥੩॥**
(੭੩੫)

ਅਰਥ : ਸਾਰੇ ਸੰਸਾਰ ਨੂੰ ਹਉਮੈ ਦਾ ਰੋਗ ਲੱਗਾ ਹੋਇਆ ਹੈ, ਉਹਨਾਂ ਨੂੰ ਜਨਮ ਮਰਨ ਦੇ ਬਹੁਤ ਭਾਰੇ ਦੁਖ ਲੱਗੇ ਹੋਏ ਹਨ-ਨਰਕਾਂ ਵਿੱਚ ਜਾਣਗੇ-ਫਿਰ ਜੂਨਾਂ ਵਿਚ ਪੈਣਗੇ। ਗੁਰੂ ਨਾਨਕ ਦੀ ਕਿਰਪਾ ਨਾਲ ਕੋਈ ਵਿਰਲਾ ਹੀ ਅੰਮ੍ਰਿਤ ਛੱਕ ਕੇ ਬਚੇਗਾ। ਉਸ ਦਾਸ ਤੋਂ ਮੈਂ ਸਦਕੇ ਜਾਂਦਾ ਹਾਂ।।੩।। ਮੈਂ ਗੁਰੂ ਨਾਨਕ।

**ਐਸਾ ਜਗੁ ਦੇਖਿਆ ਜੁਆਰੀ।।**

**ਸਭਿ ਸੁਖ ਮਾਗੈ ਨਾਮੁ ਬਿਸਾਰੀ।।੧।।ਰਹਾਉ।। (੨੨੨)**

ਅਰਥ : ਮੈ ਜਗ ਜੂਏ ਦੀ ਖੇਡ ਖੇਡਦਾ ਦੇਖਿਆ ਹੈ। ਅਜੇਹੀ ਖੇਡ ਖੇਡਦਾ ਹੈ-ਵਾਹਿਗੁਰੂ ਵਾਹਿਗੁਰੂ ਨਾਮ ਜਪਣ ਤੋਂ ਬਗੈਰ ਸਾਰੇ ਸੁਖ ਮੰਗਦੇ ਹਨ। ਨਾਮ ਜਪਣ ਤੋਂ ਬਗੈਰ ਸੁਖ ਕਿੱਥੇ ਹੈ?

**ਕਿਆ ਪਹਿਰਉ ਕਿਆ ਓਢਿ ਦਿਖਾਵਉ।।**

**ਬਿਨੁ ਜਗਦੀਸ ਕਹਾ ਸੁਖੁ ਪਾਵਉ।।** (੨੨੫)

ਅਰਥ : ਜੋ ਮਰਜ਼ੀ ਹੈ ਪਹਿਣ ਲਓ-ਖਾ ਲਓ-ਐਸ਼ ਕਰ ਲਓ-ਕੰਨਾਂ ਵਿੱਚ ਵਾਲੀਆਂ ਪਾ ਲਓ-ਗਲ ਵਿੱਚ ਮੋਤੀਆਂ ਦੀ ਮਾਲਾ ਪਾ ਲਓ। ਅਤਰ-ਸੈਂਟ ਸਰੀਰ ਤੇ ਲਾ ਲਓ। ਸੋਹਣੀਆਂ ਅੱਖਾਂ ਵਾਲੀ ਸੁੰਦਰ ਇਸਤਰੀ ਹੋਵੇ, ਸੋਲਾਂ ਕਿਸਮ ਦੇ ਸਿੰਗਾਰ ਕਰਦੀ ਹੋਵੇ ਤੇ ਮੈਨੂੰ ਬਹੁਤ ਪਿਆਰੀ ਲੱਗਦੀ ਹੋਵੇ। ਮੇਰੇ ਕੋਲ ਮਹਿਲ ਮਾੜੀਆਂ ਹੋਣ-ਸੁਖ ਦੇਣ ਵਾਲਾ ਪਲੰਘ ਹੋਵੇ। ਉਸ ਉਤੇ ਮਾਲੀ ਦਿਨ ਰਾਤ ਫੁੱਲ ਵਿਛਾਂਦਾ ਹੋਵੇ। ਮੇਰੇ ਕੋਲ ਵਧੀਆਂ ਕਾਰਾਂ ਹੋਣ-ਫੌਜ਼ ਹੋਵੇ, ਸੇਵਾਦਾਰ ਹੋਣ, ਨੌਕਰ ਚਾਕਰ ਹੋਣ। ਜੇ ਮੈਂ ਕਰਾਮਾਤੀ ਹੋਵਾਂ। ਮੇਰੇ ਸਿਰ ਤੇ ਤਾਜ ਦੀ ਟੋਪੀ ਹੋਵੇ। ਸ਼ਾਹੀ ਛੱਤਰ ਝੁਲਦੇ ਹੋਣ। ਮੇਰੀਆਂ ਬਹੁਤ ਮਲਕੀਤਾਂ ਹੋਣ, ਬਾਦਸ਼ਾਹ ਹੋਵਾਂ। ਇਹ ਸਭ ਕੁਝ ਵਿਅਰਥ ਹੈ ਵਾਹਿਗੁਰੂ ਨਾਮ ਵਿੱਚ ਸੁਰਤਿ ਜੋੜਨ ਤੋਂ ਬਗੈਰ ਸਦੀਵੀ ਸੁਖ ਨਹੀਂ ਹੈ। ਨਾਮ ਤੋਂ ਬਗੈਰ ਨਾਮ ਜਪਨ ਤੋਂ ਬਗੈਰ ਸੁਖ ਕਿਤੇ ਨਹੀਂ ਹੈ।

ਅਹਲਿਆ ਭੋਗਣ ਕਰਕੇ ਇੰਦਰ ਦੁਖੀ ਹੋਇਆ, ਪਰਸਰਾਮ ਘਰ ਰੌਂਦਾ ਆਇਆ, ਅਜੈ ਨੇ ਲਿੱਦ ਖਾਧੀ। ਰਾਮ ਦੁਖੀ ਹੋਇਆ-ਘਰੋਂ ਬਨਵਾਸ ਮਿਲ ਗਿਆ। ਸੀਤਾ ਵਿਛੜੀ ਦੁਖੀ ਹੋਇਆ। ਲਛਮਣ ਮੂਰਛਤ ਹੋਇਆ-ਦੁਖੀ ਹੋਇਆ। ਰਾਵਣ ਦੁਖੀ ਹੋਇਆ ਲੰਕਾ ਗਵਾ ਕੇ-ਸਾਰੇ ਬਹਾਦੁਰ ਭਰਾ ਮਰਵਾ ਬੈਠਾ। ਜੋਗੀ ਕੰਨ ਪੜਵਾ ਕੇ ਦੁਖੀ ਹੋਏ। ਨਾਮ ਜਪਨ ਤੋਂ ਬਗੈਰ ਸਾਰੇ ਹੀ ਦਖੀ ਹਨ।

**ਐਸਾ ਗਰਬੁ ਬੁਰਾ ਸੰਸਾਰੈ।।** (੨੨੪)

ਦੁਖ ਦੀ ਜੜ੍ਹ ਹੰਕਾਰ ਹੈ, ਇਥੋਂ ਹੀ ਦੁੱਖ ਦੀ ਉਤਪਤੀ ਹੁੰਦੀ ਹੈ।

ਬ੍ਰਹਮਾ ਨੇ ਹੰਕਾਰ ਕੀਤਾ, ਦੁਖੀ ਹੋਇਆ। ਵੇਦ ਦੈਂਤ ਖੋਹ ਕੇ ਲੈ ਗਏ।
ਬਲ ਰਾਜਾ ਦੁਖੀ ਹੋਇਆ-ਪਤਾਲ ਵਿਚ ਜਾ ਵੱਸਿਆ।
ਹਰੀ ਚੰਦ ਦਾਨੀ ਰਾਜਾ ਦੁਖੀ ਹੋਇਆ। ਆਪ ਵਿਕ ਗਿਆ। ਸ਼ਮਸ਼ਾਨ ਘਾਟ ਮੁਰਦੇ ਸਾੜਨ ਦੀ ਨੌਕਰੀ ਮਿਲੀ।
ਹਰਣਾਖਸ ਦੁਖੀ ਹੋਇਆ, ਰੱਬ ਨੇ ਨਹੁੰਆਂ ਨਾਲ ਪਾੜ ਦਿੱਤਾ।
ਸਹਸਬਾਹੁ, ਮਧੁਕੀਟ, ਮਹਿਖਾਸਾ, ਜਰਾਸਿੰਧ, ਕਾਲ ਜਮੁਨ, ਰਕਤਬੀਜ, ਕਾਲਨੇਮ ਸਾਰੇ ਦੁਖੀ ਹੋਏ।
ਦੁਰਜੋਧਨ ਨੇ ਆਪਣੀ ਇਜ਼ਤ ਗਵਾਈ। ਜਨਮੇਜਾ ਦੁਖੀ ਹੋਇਆ। ਕੰਸ, ਕੇਸੀ, ਚਾਂਡੂਰ ਦੁਖੀ ਹੋਏ। ਨਾਮ ਜਪਨ ਤੋਂ ਬਗੈਰ ਕੋਈ ਸੁਖੀ ਨਹੀਂ। ਸਾਰੇ ਦੁਖੀ ਹਨ।

**ਦੁਖੁ ਨਾਹੀ ਸਭ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥**
**ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥੧॥**
**ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥**
**ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ॥**

ਅਰਥ : ਰੱਬ ਦੇ ਮਿਲਾਪ ਦੀ ਗੱਲ ਹੈ। ਸਰੀਰ ਤੋਂ ਉਤੇ ਦੀ ਗੱਲ ਹੈ। ਦਸਮ-ਦੁਆਰ ਦੀ ਗੱਲ ਹੈ। ਸਚਖੰਡਿ ਦੀ, ਜਦੋਂ ਸਰੀਰ ਤੋਂ ਨਿਰਮੋਹ ਹੋ ਕੇ ਸਚਖੰਡਿ ਪਹੁੰਚਣਾ ਹੈ। ਸੁਰਤਿ ਜੋੜ ਕੇ ਜਦੋਂ ਮਿਲਾਪ ਹੁੰਦਾ ਹੈ। ਹੁਣ ਕੋਈ ਦੁਖ ਨਹੀਂ, ਸਭ ਸੁਖ ਹੀ ਸੁਖ ਹੈ-ਅੱਖਾਂ ਵਿਚ ਇਕ ਰੱਬ ਹੀ ਦਿੱਸ ਰਿਹਾ ਹੈ। ਹੁਣ ਕਿਸੇ ਦਾ ਬੁਰਾ ਨਹੀਂ ਸੋਚ ਸਕਦਾ, ਸਰਬੱਤ ਦਾ ਭਲਾ, ਹਾਰ ਕੇ ਨਹੀਂ ਜਾਣਾ-ਹਾਰ ਹੈ ਹੀ ਨਹੀਂ-ਜਿੱਤ ਹੈ-ਜਿੱਤ ਹੀ ਜਿੱਤ ਹੈ। ਕੋਈ ਚਿੰਤਾ ਨਹੀਂ, ਖੁਸ਼ੀ ਹੀ ਖੁਸ਼ੀ ਹੈ, ਹੁਣ ਰੱਬ ਨੂੰ ਛੱਡ ਕੇ ਕੁਛ ਹੋਰ ਮੰਗਦਾ ਹੀ ਨਹੀਂ। ਨਾਨਕ ਆਖ-ਇਹੋ ਜਿਹਾ ਅੰਮ੍ਰਿਤਧਾਰੀ ਸੇਵਕ ਗੁਰਸਿਖ ਆਪ ਹੀ ਵਾਹਿਗੁਰੂ ਹੈ, ਵਾਹਿਗੁਰੂ ਹੈ, ਵਾਹਿਗੁਰੂ ਹੈ, ਉਹ ਕਦੀ ਵੀ ਜੰਮਣ ਮਰਨ ਦੇ ਗੇੜ ਵਿੱਚ ਨਹੀਂ ਪੈਂਦਾ॥ (ਦੁੱਖ ਕਿਥੇ ਹੈ-ਨਾ ਸਮਝੀ ਦੁਖ ਹੀ ਦੁਖ ਹੈ)

**ਦੁਖ ਨਾਸ ਭਰਮ ਬਿਨਾਸ ਤਨ ਤੇ ਜਪ ਜਗਦੀਸਈਸਹ ਜੈ ਜਏ॥**
(੫੭੭)

ਅਰਥ : ਜਿਹੜੇ ਅੰਮ੍ਰਿਤਧਾਰੀ ਗੁਰਸਿਖ ਵਾਹਿਗੁਰੂ ਮਾਲਕ ਦੀ ਜੈ ਜੈ ਕਾਰ ਕਰਦੇ ਹਨ, ਸਿਮਰਨ ਕਰਦੇ ਹਨ, ਉਹਨਾਂ ਦੇ ਦੁੱਖ ਨਾਸ ਹੋ ਜਾਂਦੇ ਹਨ ਭਰਮ ਖਤਮ ਹੋ ਜਾਂਦੇ ਹਨ।

**ਦੁਖ ਨਾਠੇ ਸੁਖ ਆਇ ਸਮਾਏ॥**

**ਢੀਲ ਨ ਪਰੀ ਜਾ ਗੁਰ ਫੁਰਮਾਏ॥੧੯੧॥**

ਅਰਥ : ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕ੍ਰਿਪਾ ਹੋਣੀ ਹੈ, ਫਿਰ ਦੇਰ ਨਹੀਂ ਲਗਨੀ, ਦੁਖ ਨੱਠ ਜਾਣੇ ਹਨ ਤੇ ਸੁਖ ਆ ਜਾਣੇ ਹਨ। (ਕਿੱਥੇ ਰਿਹਾ ਦੁੱਖ)

**ਦੂਖੁ ਨਾਠਾ ਸੁਖ ਘਰ ਮਹਿ ਵੂਠਾ ਮਹਾ ਅਨੰਦ ਸਹ ਜਾਇਆ॥**

**ਕਹੁ ਨਾਨਕ ਮੈ ਪੂਰਾ ਪਾਇਆ ਕਰਿ ਕਿਰਪਾ ਅਪੁਨੇ ਗ੍ਰਹਿ ਆਇਆ॥੪॥੧॥**

ਅਰਥ : ਨਾਨਕ ਆਖ-ਮੈਨੂੰ ਪੂਰਨ ਵਾਹਿਗੁਰੂ ਮਿਲ ਪਿਆ, ਉਸ ਦੀ ਕਿਰਪਾ ਨਾਲ ਮੈਂ ਆਪਣੇ ਘਰ ਸਚਖੰਡਿ ਆ ਗਿਆ ਹਾਂ। ਦੁਖ ਖਤਮ ਹੋ ਗਏ ਹਨ, ਸੁਖ ਘਰ ਵਿਚ ਆ ਵੱਸੇ ਹਨ-ਸੁੰਨ ਸਮਾਧੀ ਵਿਚ ਬਹੁਤ ਆਨੰਦ ਹੈ। (ਦੁੱਖ ਕਿੱਥੇ ਹੈ)

**ਦੂਖੁ ਨਾਠਾ ਸੁਖ ਘਰਿ ਮਹਿ ਆਇਆ॥**

**ਸੰਤ ਪ੍ਰਸਾਦਿ ਕਮਲੁ ਬਿਗਸਾਇਆ॥੨॥** (੧੩੨੭)

ਅਰਥ : ਦੁਖ ਭਜ ਗਿਆ-ਸੁਖ ਅੰਦਰ ਆ ਗਿਆ, ਗੁਰੂ ਦੀ ਕ੍ਰਿਪਾ ਨਾਲ ਅੰਦਰ ਖਿੜ ਫਿਆ। ਜਿਵੇਂ ਕਮਲ ਫੁੱਲ ਖਿੜਦਾ ਹੈ। (ਦੁੱਖ ਕਿੱਥੈ ਗਿਆ)

**ਸਫਲ ਜਨਮੁ ਮੋ ਕਉ ਗੁਰ ਕੀਨਾ॥**

**ਦੁਖ ਬਿਸਾਰਿ ਸੁਖ ਅੰਤਰਿ ਲੀਨਾ॥** (੮੫੭)

ਅਰਥ : ਗੁਰੂ ਨਾਨਕ ਨੇ ਮੇਰਾ ਜੀਵਨ ਸਫਲ ਕਰ ਦਿੱਤਾ ਹੈ। ਦੁੱਖ ਭੁਲਾ ਦਿੱਤੇ ਹਨ (ਸੁਰਤੀ ਵਾਹਿਗੁਰੂ ਵਿੱਚ ਜੋੜ ਦਿੱਤੀ ਹੈ) ਸੁਖ ਅੰਦਰ ਹੀ ਸਮਾ ਗਿਆ ਹੈ। ਸੁਰਤੀ ਲਾਉਣ ਨਾਲ, ਸਰੀਰ ਦੀ ਹੋਂਦ ਭੁਲਦੀ ਹੈ। ਸਰੀਰ ਹੀ ਦੁੱਖ ਹੈ। ਦੁਖ ਰਿਹਾ ਹੀ ਨਾ-**ਸਭ ਸੁਖ ਹੀ ਸੁਖ ਹੈ ਰੇ।**

**ਮਨ ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ॥**

**ਮਨਸਾ ਕਾ ਦਾਤਾ ਸਭ ਸੁਖ ਨਿਧਾਨ**

**ਅੰਮ੍ਰਿਤਸਰਿ ਸਦ ਹੀ ਭਰਪੂਰਾ॥੧॥ਰਹਾਉ॥** (੩੭੫)

ਅਰ : ਅਫਸੋਸ ਕਰਨ ਦੀ ਲੋੜ ਨਹੀਂ, ਉਦਾਸ ਰਹਿਣ ਦੀ ਲੋੜ ਹੀ ਨਹੀਂ, ਦੁਖੀ ਤੂੰ ਹੋ ਹੀ ਨਹੀਂ ਸਕਦਾ। ਮੇਰਾ ਬਾਬਾ ਨਾਨਕ ਪੂਰਨ ਵਾਹਿਗੁਰੂ ਹੈ। ਮਨ ਦੀ ਸਾਰੀਆਂ ਇਛਾਂ ਪੂਰੀਆਂ ਕਰਨ ਵਾਲਾ ਹੈ। ਸਾਰੇ ਸੁਖਾਂ ਦਾ ਖਜ਼ਾਨਾ ਹੈ, ਅੰਮ੍ਰਿਤ ਦਾ ਸਰੋਵਰ ਹੈ ਤੇ ਸਰੋਵਰ ਵਿਚ ਹਮੇਸ਼ਾ ਅੰਮ੍ਰਿਤ ਭਰਿਆ ਹੀ ਰਹਿੰਦਾ ਹੈ। ਅੰਮ੍ਰਿਤ ਨਾਲ ਨਕਾ ਨਕ ਭਰਿਆ ਹੋਇਆ ਹੈ।

ਨੁਕਸ ਕਿੱਥੇ ਹੈ? ਤੈਨੂੰ ਰੱਬ ਗੁਰੂ ਨਾਨਕ ਦੀ ਸੋਝੀ ਨਹੀਂ ਪਾਈ। ਤੂੰ ਅੰਮ੍ਰਿਤਧਾਰੀ ਨਹੀਂ ਹੈ। ਜੇ ਹੈਂ ਤਾਂ ਬਾਣੀ ਨਹੀਂ ਵਿਚਾਰਦਾ, ਜੇ ਵਿਚਾਰਦਾ ਹੈਂ, ਤਾਂ ਸਿਮਰਨ ਨਹੀਂ ਕਰਦਾ, ਸੁਰਤੀ ਨਹੀਂ ਜੋੜਦਾ, ਚਰਨ ਧੂੜ ਨਹੀਂ ਲੈਂਦਾ, ਜੂਠੇ ਭਾਂਡੇ ਨਹੀਂ ਮਾਂਜਦਾ, ਹਉਮੈ ਨਹੀਂ ਗਈ। ਰੱਬ ਨਾਲ ਸੁਰਤਿ ਜੋੜ, ਬੋਲ ਵਾਹਿਗੁਰੂ ਵਾਹਿਗੁਰੂ ਵਾਹਿ ਗੁਰੂ ਵਾ ਹਿ ਗੁ ਰੂ ਵਾ ਹਿ ਗੁ ਰੂ ਵਾਹਿ ਗੁਰੂ ਵਾਹਿ ਗੁਰੂ ਬੋਲੀ ਚਲ ਜਿਹਨਾਂ ਚਿਰ ਸੁਰਤਿ ਜੁੜ ਨਹੀਂ ਜਾਂਦੀ। ਸੁਰਤਿ ਜੁੜ ਗਈ, ਸਰੀਰ ਤੋਂ ਨਿਰਮੋਹ ਹੋ ਜਾਣਾ ਹੈ। ਸਰੀਰ ਹੀ ਦੁੱਖਾਂ ਦਾ ਘਰ ਹੈ। ਤੂੰ ਤਾਂ ਵਾਹਿਗੁਰੂ ਹੈ। ਦੁਖਾਂ ਦੇ ਘਰ ਵਿੱਚ ਤੇਰਾ ਵਾਸਾ ਹੈ, ਨਿਵਾਸ ਹੈ। ਤੂੰ ਆਪ ਦੁਖੀ ਤਾਂ ਨਹੀਂ ਹੈਂ। ਤੂੰ ਤਾਂ ਸਾਰੀ ਸ੍ਰਿਸ਼ਟੀ ਨੂੰ ਸੁਖ ਦੇ ਸਕਦਾ ਹੈਂ। ਤੂੰ ਆਪ ਹੀ ਦੁਖੀ ਹੋਇਆ ਬੈਠਾ ਹੈਂ। ਅਸਲ ਵਿੱਚ ਤੂੰ ਆਪਣੇ ਆਪ ਨੂੰ ਆਪਣੀ ਅਸਲੀਅਤ ਨੂੰ ਭੁੱਲ ਗਿਆ ਹੈ, ਤੈਨੂੰ ਸਰੀਰ ਨੇ ਭੁਲਾ ਹੀ ਦਿੱਤਾ ਹੈ। ਅਸਲ ਵਿੱਚ ਇਹੀ ਰੱਬ ਦੀ ਖੇਡ ਹੈ। ਸਰੀਰ ਵਿਚੋਂ ਮੈਨੂੰ ਲੱਭ। ਹਿਰਨ ਨੂੰ ਕਸਤੂਰੀ ਦੀ ਸੋਝੀ ਨਹੀਂ, ਸੱਪ ਨੂੰ ਮਣੀ ਦੀ ਸੋਝੀ ਨਹੀਂ। ਪਾਰਸ ਨੂੰ ਆਪਣੇ ਗੁਣ ਦੀ ਸੋਝੀ ਨਹੀਂ। ਚੰਦਨ ਨੂੰ ਆਪਣੀ ਖੁਸ਼ਬੂ ਦੀ ਸੋਝੀ ਨਹੀਂ। ਸਮੁੰਦਰ ਨੂੰ ਆਪਣੇ ਵਿਚ ਲਾਲ ਹੀਰੇ ਮੋਤੀਆਂ ਦੀ ਸੋਝੀ ਨਹੀਂ। ਧਰਤੀ ਨੂੰ ਆਪਣੇ ਵਿਚ ਸੋਨੇ ਦੀ ਸੋਝੀ ਨਹੀਂ। ਪਹਾੜ ਨੂੰ ਆਪਣੇ ਵਿਚ ਨੀਲਮ ਰੂਬੀ ਹੀਰਿਆਂ ਦੀ ਸੋਝੀ ਨਹੀਂ। ਇਸੇ ਤਰ੍ਹਾਂ ਐ ਜੀਵ! ਤੇਰੇ ਅੰਦਰ ਅੰਮ੍ਰਿਤ ਹੈ, ਅੰਮ੍ਰਿਤ ਦਾ ਚਸ਼ਮਾ ਹੈ, ਅੰਮ੍ਰਿਤ ਦਾ ਦਰਿਆ ਹੈ, ਤੈਨੂੰ ਸੋਝੀ ਨਹੀਂ। ਤੂੰ ਆਪ ਹੀ ਰੱਬ ਹੈ, ਰੱਬ ਦੀ ਅੰਸ਼ ਹੈ, ਰੱਬ ਦਾ ਪੁੱਤਰ ਹੈ, ਸਾਰੀ ਸ੍ਰਿਸ਼ਟੀ ਦਾ ਮਾਲਕ ਹੈਂ, ਪਰ ਤੈਨੂੰ ਆਪ ਨੂੰ ਸੋਝੀ ਨਹੀਂ। ਅੰਮ੍ਰਿਤ ਛੱਕ ਕੇ ਪੁੱਤਰ ਬਣ ਜਾ ਰੱਬ ਦਾ।

**ਗੁਰੁ ਨਾਨਕੁ ਤੁਠਾ ਮਿਲਿਆ ਹਰਿ ਰਾਇ॥**

**ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ॥੪॥੧॥** (੩੭੫)

ਗੁਰੂ ਨਾਨਕ ਨੂੰ ਖੁਸ਼ ਕਰ, ਗੁਰੂ ਨਾਨਕ ਦੇ ਪੁੱਤਰ, ਪਿਤਾ ਨੂੰ ਖੁਸ਼ ਕਰ ਰੱਬ ਮਿਲ ਜਾਏਗਾ। ਰੱਬ ਮਿਲ ਗਿਆ। ਹਰਿ ਨਾਨਕ ਭੇਦ ਨ ਭਾਈ॥ ਤੇਰੇ ਉਸ ਵਿੱਚ ਫਰਕ ਹੀ ਕੋਈ ਨਹੀਂ। ਸਾਰੀ ਜਿੰਦਗੀ ਸੁਖਾਂ ਦੀ ਬੀਤੇਗੀ। ਆਗੈ ਸੁਖ ਮੇਰੇ ਮੀਤਾ॥ ਪਾਛੈ ਆਨੰਦ ਪ੍ਰਭ ਕੀਤਾ॥ ਇਥੇ ਵੀ ਸੁਖ ਅੱਗੇ ਸਚਖੰਡਿ ਵੀ ਸੁਖੀ॥ **FOREVER HAPPY LIFE. PROSPER LIVE**-4 ਜੁਗ-8 ਕਰੋੜ 40 ਲੱਖ ਸਾਲ ਸੁਖੀ। ਨਾਨਕ ਪੂਰੈ ਭਾਗਿ ਸਤਿਗੁਰ ਮਿਲੈ, ਸੁਖ ਪਾਏ ਜੁਗ ਚਾਰ॥

# ਰੱਬ ਇਕ ਤਾਂ ਗੁਰੂ ਵੀ ਇਕ ਇਹ ਰੱਬ ਦਾ ਅਸੂਲ ਹੈ।

ਤੁਸੀਂ ਰੱਬ ਨੂੰ ਜਾਣਦੇ ਹੋ, ਤੁਸੀਂ ਕੀ ਕਹਿ ਸਕਦੇ ਹੋ? 700 ਕਰੋੜ ਦੁਨੀਆਂ Total Population of the World ਕੋਈ ਰੱਬ ਨੂੰ ਨਿੱਜੀ ਤੌਰ ਤੇ ਜਾਣਦਾ ਹੈ? ਉਸਦੀ ਗੱਲ ਕਰਾਓ, ਮੇਰੇ ਨਾਲ Please ਗਿਣੇ ਤਾਂ ਨਹੀਂ-ਪਰ ਆਖਦੇ ਹਨ 1038 ਧਰਮ ਹਨ, ਦੁਨੀਆਂ ਵਿੱਚ, ਕੋਈ ਆਖਦਾ ਹੈ, ਅਸਲੀ ਧਰਮ ਤਾਂ 118 ਹੀ ਹਨ, ਬਾਕੀ ਤਾਂ ਧਰਮ ਦੀਆਂ ਪੂਛਾਂ ਹਨ। ਜਿਵੇਂ ਆਪਸ ਵਿੱਚ ਲੜ ਪਏ Exp. ਕੂਕੇ-ਨਾਮਧਾਰੀ-ਨੀਲਧਾਰੀ ਨੀਲੇ ਬਾਣੇ ਵਾਲੇ-ਲੱਕ ਨਾਲ ਨੀਲਾ ਕੱਪੜਾ ਬੰਨ੍ਹਣ ਵਾਲੇ-ਪਰ ਇਹਨਾਂ ਵਿਚੋਂ ਸੱਚਾ ਕੌਣ ਹੈ? ਦੋਵੇਂ ਪਾਖੰਡੀ ਹਨ। ਰਾਧਾ ਸੁਆਮੀ-ਦਿਆਲ ਬਾਗ ਆਗਰਾ ਵਾਲੇ। ਰਾਧਾ ਸੁਆਮੀ (ਬਿਆਸ) ਰਾਧਾ ਸੁਆਮੀ ਇਕ ਹੁਣ ਨਵਾਂ ਡੇਰਾ ਖੁਹਲ ਗਿਆ ਫਿਰੋਜ਼ਪੁਰ। ਰਾਧਾ ਸੁਆਮੀ-ਦਿੱਲੀ-ਰਜਿੰਦਰ ਸਿੰਘ। ਸੱਚਾ ਕਿਹੜਾ ਹੈ-ਰਜਿੰਦਰ ਸਿੰਘ ਦੇ ਪਿਤਾ ਕਿਰਪਾਲ ਸਿੰਘ ਨੂੰ ਗੱਦੀ ਮਿਲਣੀ ਸੀ, ਬਿਆਸ ਵਾਲੀ-ਪਰ ਜੱਟਾਂ ਨੇ ਗੱਦੀ ਭਾਪਿਆਂ ਨੂੰ ਦੇਣੀ ਚੰਗੀ ਨ ਸਮਝੀ ਤੇ ਸਾਵਣ ਸਿੰਘ ਨੂੰ ਜ਼ਹਿਰ ਦੇ ਕੇ ਪਹਿਲਾਂ ਹੀ ਮਾਰ ਦਿੱਤਾ ਤੇ ਗੱਦੀ ਆਪ ਸਾਂਭ ਲਈ (ਪੜ੍ਹੋ ਕਿਤਾਬ ਪਿਤਾ ਪੂਤ) ਕਿਰਪਾਲ ਸਿੰਘ ਵਲੋਂ ਲਿਖਾਈ ਗਈ। ਹੁਣ ਉਹਨਾਂ ਨੇ ਨਾਂ ਰੱਖ ਲਿਆ-ਕਿਰਪਾਲ ਆਸ਼ਰਮ। ਇਹਨਾਂ ਵਿਚੋਂ ਕੌਣ ਸੱਚਾ ਹੈ, ਤੁਸੀਂ ਜਾਣੋ, ਇੱਥੇ ਤਾਂ ਜਟ-ਭਾਪੇ ਦੀ ਲੜਾਈ ਹੈ, ਦੂਸ਼ਰਾ ਪੱਖ ਗੁਰੂ ਸਤਿਗੁਰੂ ਜੀ ਮਹਾਰਾਜ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ। ਅੰਤਰਜਾਮੀ ਗੁਰੂ ਜੀ ਨੂੰ ਪਤਾ ਹੀ ਨਾ ਲੱਗਾ। ਜੱਟਾਂ ਨੂੰ ਪਾਪ ਲੱਗਦਾ ਹੀ ਨਹੀਂ। ਸੱਚਾ ਗੁਰੂ ਕਿਸ ਨੂੰ ਕਹੀਏ? ਸਰਸੇ ਵਾਲੇ Blue Film ਦੇਖਣ ਵਾਲੇ-ਹੋਟਲ ਵਿੱਚ ਸ਼ਿਮਲੇ ਚਾਰ-ਚਾਰ ਕੁੜੀਆਂ ਨਾਲ ਨੰਗਾ ਡਾਂਸ ਕਰਨ ਵਾਲੇ ਵੀ ਸਚੇ ਗੁਰੂ (Letter to PM ਤੇ ਅਖਬਾਰੀ ਰਿਪੋਰਟ) ਸਤਿਨਾਮੀਏ, ਸਤਿਕਰਤਾਰੀਏ, ਨੂਰ ਮਹਿਲੀਏ, ਕਸ਼ਮੀਰਾ ਸਿੰਘ ਕਲ ਤਾਂ ASI ਸੀ ਅੱਜ ਗੁਰੂ Home Made ਹੁੰਦਾ ਹੈ? ਕਿ ਗੁਰੂ ਧੁਰੋਂ ਹੁੰਦਾ ਹੈ। ਪੁਲਿਸ ਵਿੱਚ ਸਰਵਿਸ ਕਰਨ ਵਾਲਾ ਅੱਜ ਗੁਰੂ। ਮੇਰੇ ਕਹਿਣ ਤੋਂ ਭਾਵ ਹੈ ਲੋਕਾਂ ਦੀ ਅਕਲ ਦਾ ਅੰਦਾਜਾ ਲਾਇਆ ਜਾਏ ਤਾਂ ਸਾਰੇ ਅੰਨ੍ਹੇ-ਬਦ-ਦਿਮਾਗ ਬੇਅਕਲ-ਅਨਪੜ੍ਹ-ਜਾਹਿਲ ਹੀ ਹਨ। ਇਹਨਾਂ ਨੂੰ ਪੁਛੋ ਰੱਬ ਬਾਰੇ ਕੀ ਜਾਣਦੇ ਹੋ? ਨਿਰੰਕਾਰੀ ਰਾਤ ਨੂੰ ਕਲੱਬਾਂ ਵਿੱਚ ਡੇਰਿਆਂ ਵਿੱਚ ਕੁੜੀਆਂ ਮੁੰਡੇ ਇੱਕਠੇ ਡਾਂਸ ਕਰਦੇ-ਲਾਈਟਾਂ ਬੁਝਦੀਆਂ-ਜਗਦੀਆਂ-ਇਹ

ਸਚਖੰਡਿ ਦਾ ਨਜ਼ਾਰਾ ਹੈ? ਰੱਬ ਦੇ ਮਿਲਾਪ ਦੀ ਗੱਲ ਹੁੰਦੀ ਹੋਵੇ ਕਿਤੇ-ਦੱਸੋ ਕਿੱਥੇ ਹੈ? ਰੱਬ ਕੀ ਹੈ? ਕਿਸੇ ਧਰਮ ਨੂੰ ਪਤਾ ਨਹੀਂ।

ਸ਼ਿਵ ਲਿੰਗ ਨੂੰ ਪੂਜਣ ਵਾਲਾ ਸ਼ਿਵ ਲਿੰਗ ਨੂੰ ਰੱਬ ਆਖਦਾ ਹੈ ਤਾਂ ਹੀ ਪੂਜਦਾ ਹੈ। ਪੂਜਣ ਵਾਲੀ ਚੀਜ਼ ਨੂੰ ਹੀ ਪੂਜਣਾ ਹੈ-ਸ਼ਿਵ ਲਿੰਗ ਰੱਬ। ਪੱਥਰ ਨੂੰ ਪੂਜਣ ਵਾਲੇ ਦਾ ਪੱਥਰ-ਰੱਬ। ਜੋਨ ਮੰਦਰ ਨੂੰ ਪੂਜਣ ਵਾਲੇ ਦੀ ਜੋਨ-ਰੱਬ। ਦੁਰਗਾ-ਭਵਾਨੀ-ਸ਼ੇਰਾਂ ਵਾਲੀ ਨੂੰ ਪੂਜਣ ਵਾਲੇ ਦੀ ਦੁਰਗਾ-ਭਵਾਨੀ-ਰੱਬ। ਵੈਸ਼ਨੂੰ ਦੇਵੀ ਨੂੰ ਪੂਜਣ ਵਾਲਿਆਂ ਦੀ ਦੇਵੀ-ਰੱਬ। ਨੈਨਾਂ ਦੇਵੀ ਨੂੰ ਪੂਜਣ ਵਾਲਿਆਂ ਦੀ ਦੇਵੀ-ਰੱਬ। ਰਾਮ, ਕ੍ਰਿਸ਼ਨ, ਸੀਤਾ, ਬ੍ਰਹਮਾ, ਵਿਸ਼ਨੂੰ, ਇੰਦਰ, ਸ਼ਿਵਜੀ, ਭੈਰੋ ਨੂੰ ਪੂਜਣ ਵਾਲਿਆਂ ਦੇ ਇਹ ਸਾਰੇ ਰੱਬ ਹੀ ਹਨ। ਸਾਰੇ ਹੀ ਭਗਵਾਨ ਹਨ।

ਗੌਤਮ ਰਿਸ਼ੀ ਦੀ ਵਹੁਟੀ ਅਹਿਲਿਆਂ ਨੂੰ ਸਵੇਰੇ ਸਵੇਰੇ ਚੋਰੀ ਚੋਰੀ, ਦਾਅ ਲਾਕੇ, ਪਲੈਨ ਬਣਾ ਕੇ ਭੋਗਨ ਵਾਲਾ-ਰੱਬ ਹਜ਼ਾਰ ਭਗਾਂ ਵਾਲਾ। (ਸਹੰਸਰ ਦਾਨ ਦੇ ਇੰਦਰੁ ਰੁਆਇਆ) ਕਿਸ਼ਨ ਕੋਲ 365 ਗੋਲੀਆਂ ਸਨ, ਸਾਰਿਆਂ ਨੂੰ ਭੋਗਦਾ ਸੀ। ਉਹ ਕ੍ਰਿਸ਼ਨ ਭਗਵਾਨ (ਪੜ੍ਹੋ ਕ੍ਰਿਸ਼ਨ ਅਵਤਾਰ) ਉਸ ਨੇ ਕੋਈ ਔਰਤ ਛੱਡੀ ਹੀ ਨਹੀਂ, ਜਿਸ ਨੂੰ ਭੋਗਿਆ ਨਾ ਹੋਵੇ। ਕੁੱਬੀ-ਕੁਬਿੱਜਾ ਨਹੀਂ ਛੱਡੀ, ਉਸ ਦੇ ਘਰ ਉਸਨੂੰ ਕ੍ਰਿਸ਼ਨ ਭਗਵਾਨ ਜੀ ਭੋਗਣ ਗਏ। ਸ਼ਿਵ ਜੀ ਦੀ ਅੱਜ ਵੀ ਲਿੰਗ ਦੀ ਪੂਜਾ ਹੁੰਦੀ ਹੈ। ਔਰਤਾਂ ਭੋਗਣ ਦਾ ਬਹੁਤ ਸ਼ੌਕੀਨ ਸੀ (ਰੱਬ ਸੀ) ਹਜ਼ਰਤ ਮੁਹੰਮਦ ਨੇ 15 ਸਾਲ ਦੀ ਉਮਰ ਵਿਚ 45 ਸਾਲ ਦੀ ਬੁੱਢੀ ਨਾਲ ਵਿਆਹ ਕਰਵਾਇਆ ਤੇ ਫਿਰ 45 ਸਾਲ ਦੀ ਉਮਰ ਵਿਚ 15 ਸਾਲ ਦੀ ਕੁੜੀ ਨਾਲ ਵਿਆਹ ਕਰਵਾਇਆ-ਫਿਰ ਵਿਆਹ ਕਰਵਾਇਆ। ਕਿਹੜੇ ਅਲ੍ਹਾ ਦੀ ਸਿਖਿਆ ਹੈ? ਜੋਗੀ-ਵਿਅਹਾ ਕਰਵਾਂਦਾ ਹੀ ਨਹੀਂ। ਕਿਹੜੇ ਰੱਬ ਦੀ ਸਿਖਿਆ ਹੈ?

ਬ੍ਰਾਹਮਣ ਵਰਨ ਵੰਡ ਤੇ ਬਹੁਤ ਜੋਰ ਦਿੰਦੇ ਹਨ-ਤੇ ਸ਼ੂਦਰ ਨੂੰ ਬੰਦਾ ਹੀ ਨਹੀਂ ਕਹਿੰਦੇ, ਕਿਹੜੇ ਰੱਬ ਦੀ ਸਿਖਿਆ ਹੈ-ਸ਼ੂਦਰ ਕਿਸ ਨੇ ਬਣਾਏ ਹਨ? ਉਸ ਰੱਬ ਦਾ ਨਾਂ ਲਿਖੋ। ਤੀਰਥਾਂ ਤੇ ਨਾਹੁਣ ਨਾਲ ਮਨ ਧੋਤਾ ਜਾਂਦਾ ਹੈ? ਕਿਹੜੇ ਰੱਬ ਦੀ ਸਿੱਖਿਆ ਹੈ ਰੱਬ ਦਾ ਨਾਂ ਲਿਖੋ। ਵਰਤ ਰਖਣ ਨਾਲ, ਰੋਜ਼ੇ ਰਖਣ ਨਾਲ ਰੱਬ ਮਿਲ ਜਾਂਦਾ ਹੈ? ਉਸ ਰੱਬ ਦਾ ਨਾਂ ਦੱਸੋ। ਨੰਗੇ ਰਿਹਾ, ਰੱਬ ਮਿਲਦਾ ਹੈ? ਰੱਬ ਦਾ ਨਾਂ ਦੱਸੋ।

ਸੰਤ-ਸੰਨਿਆਸੀ ਵਿਆਹ ਨਹੀਂ ਕਰਵਾਂਦੇ-ਕਿਹੜੇ ਰੱਬ ਦੀ ਸਿੱਖਿਆ ਹੈ? ਤੁਸੀਂ ਸਾਰੇ ਆਪ ਕਿਵੇਂ ਪੈਦਾ ਹੋਵੇ? ਤੁਹਾਡੇ ਮਾਂ-ਪਿਓ ਮੂਰਖ ਸਨ?

ਪਹਾੜਾਂ ਵਿੱਚ ਜੰਗਲਾਂ ਵਿੱਚ ਰੱਬ ਨੂੰ ਲੱਭਣ ਵਾਲੇ ਕਿਹੜੇ ਵੱਖਰੇ ਰੱਬ ਨੂੰ ਮੰਨਦੇ ਹਨ? ਸੀਆ-ਸੁਨੀ ਵਿਚੋਂ ਸੱਚਾ ਮੁਸਲਮਾਨ ਕੌਣ ਹੈ? ਤੁਸੀਂ ਦੱਸੋ ਮੈਂ ਤਾਂ

ਬੁਧੂ ਹਾਂ ਬੇਅਕਲ ਰੋਮਨ ਕੈਥੋਲਿਕ ਤੇ ਪਰੋਟੈਸਟੈਂਟ ਵਿਚੋਂ ਸੱਚਾ ਕਰਿਸ਼ਚਨ ਕੌਣ ਹੈ-ਇਹ ਦੋਵੇਂ ਕਿਹੜੇ ਕਿਹੜੇ ਰੱਬ ਨੂੰ ਮੰਨਦੇ ਹਨ? ਉਸ ਦਾ ਰੱਬ ਕਿਹੜਾ ਹੈ ਉਸ ਦਾ ਕਿਹੜਾ। ਜੇ ਰੱਬ ਇਕ ਹੈ ਤਾਂ ਤੁਸੀਂ ਦੋ ਕਿਉਂ? ਜੇ ਰੱਬ ਇਕ ਹੈ ਤਾਂ ਸ਼ੀਆ-ਸੁੰਨੀ ਦੋ ਕਿਓਂ?

ਇਕ ਪਾਸੇ ਜਦੋਂ World Religious ਮੀਟਿੰਗ ਤੇ ਇੱਕਠੇ ਹੁੰਦੇ ਹਾਂ ਉਦੋਂ ਸਾਰੇ ਇਕ ਧਰਮ ਦੀ ਇਕ ਰੱਬ ਦੀ ਗੱਲ ਕਰਦੇ ਹੋ। ਸਾਰੇ ਕਹਿੰਦੇ ਹੋ ਰੱਬ ਇਕ ਹੈ। ਤੁਸੀਂ ਸਾਰੇ ਵੱਖਰੇ ਵੱਖਰੇ ਕਿਉਂ? ਰੱਬ ਦੇ ਅਸੂਲ ਵੱਖਰੇ ਵੱਖਰੇ ਧਰਮਾਂ ਲਈ ਵੱਖਰੇ ਵੱਖਰੇ ਕਿਉਂ? ਰੱਬ ਇਕ ਤੇ ਧਰਮ ਵੀ ਇਕ ਕਿਉਂ ਨਹੀਂ? ਤੁਸੀਂ ਸਾਰੇ ਕਿਤੇ ਨਾ ਕਿਤੇ ਉਕਾਈ ਖਾ ਰਹੇ ਹੋ। ਜਾਂ ਤੁਹਾਡਾ ਰੱਬ ਕਿਤੇ ਗਲਤੀ ਖਾ ਰਿਹਾ ਹੈ? ਜਦੋਂ ਤੁਸੀਂ ਇੱਕਠੇ ਹੁੰਦੇ ਹੋ, ਕਿਹਾ ਕਰੋ ਸਾਡਾ ਵੱਖਰਾ ਵੱਖਰਾ ਰੱਬ ਹੈ ਜਾਂ ਪਰੂਵ ਕਰੋ ਕਿ ਸਾਡਾ ਸਾਰਿਆਂ ਧਰਮਾਂ ਦਾ ਰੱਬ ਇਕ ਹੈ ਪਰ ਅਸੂਲ ਵੱਖਰੇ ਵੱਖਰੇ ਹਨ। ਜਾਂ 700 ਕਰੋੜ ਵਿਚੋਂ ਇਕ ਬੰਦਾ ਹੀ ਦਿਖਾਓ ਜੋ ਇੱਕ ਰੱਬ ਨੂੰ ਨਿੱਜੀ ਤੌਰ ਤੇ ਜਾਣਦਾ ਹੋਵੇ। ਉਸ ਤੋਂ ਪੁਛਾਂਗੇ। Please at least One.

ਅੱਜ ਸਾਰੀ ਦੁਨੀਆਂ ਵਿੱਚ ਲੜਾਈ ਦੀ ਜੜ੍ਹ ਧਰਮ ਹੈ। ਸਾਰੇ ਦੇਸ਼ਾਂ ਵਿੱਚ ਵੰਡੀਆਂ ਪਾਉਣ ਵਾਲੇ ਧਰਮ ਹੀ ਹਨ, ਇਹ ਜਾਹਲੀ ਧਰਮ ਜੋ ਰੱਬ ਨੂੰ ਨਹੀਂ ਜਾਣਦੇ। ਬੰਦੇ ਵਿੱਚ ਵੰਡੀਆਂ ਪਾਉਣ ਵਾਲੇ ਧਰਮ। ਰੱਬ ਦੇ ਪੁੱਤਰ ਨੂੰ ਚੂਹੜਾ-ਚਮਾਰ ਨਾਈ-ਛੀਬਾ ਕਹਿਣ ਵਾਲੇ ਇਹ ਧਰਮ। ਬੰਦੇ ਨੂੰ ਬੰਦਾ ਨ ਸਮਝਣ ਵਾਲੇ ਇਹ ਧਰਮ। ਲੜਾਈਆਂ-ਫਸਾਦ ਕਰਾਉਣ ਵਾਲੇ ਇਹ ਧਰਮ। ਆਪ ਵਿਆਹ ਨ ਕਰਵਾਉਣ ਤੇ ਦੂਜੀਆਂ ਔਰਤਾਂ ਭੋਗਣ ਵਾਲੇ ਇਹ "ਧਰਮ"। ਏਡਜ਼ ਪੈਦਾ ਕਰਨ ਵਾਲੇ ਧਰਮ। ਨਸ਼ਾ ਕਰਨ ਵਾਲੇ ਤੁਮਾਕੂੰ ਵਰਤਨ ਵਾਲੇ-ਜਿਸਨੂੰ ਕੋਈ ਜਾਨਵਰ ਨਹੀਂ ਖਾਂਦਾ-"ਧਰਮ"। ਐਟਮ ਬੰਬ-ਮੀਜ਼ਾਈਲ ਬਣਾਉਣ ਵਾਲੇ ਧਰਮ। ਦੇਸ਼ ਨੂੰ ਤਬਾਹ ਕਰਨ ਵਾਲੇ-ਧਰਮ। ਪਿਆਰ-ਏਕਤਾ ਰਹਿਣ ਨਹੀਂ ਦੇਣੀ-ਉਹ ਵੀ ਧਰਮ। ਪਾੜ ਕੇ ਰਖਣਾ ਹੈ। ਉਹ ਵੀ ਧਰਮ। ਸਾਝੀਵਾਲਤਾ ਹੀ ਕੋਈ ਨਹੀਂ-ਇਕ ਸਾਰਤਾ-ਸਦ-ਭਾਵਨਾ ਨਾ ਰਖਣ ਵਾਲੇ ਵੀ ਧਰਮ।

ਇਹ ਕਿਹੜਾ ਰੱਬ ਹੈ ਇਹੋ ਜਿਹੇ ਧਰਮ ਬਣਾਉਣ ਵਾਲਾ। ਮੈਨੂੰ ਵੀ ਇਕ ਦਿਖਾਓ। World Religion ਮੀਟਿੰਗ ਤੇ ਕਿਹਾ ਕਰੋ 1038 ਰੱਬ ਹਨ ਤੇ 1038 ਹੀ ਧਰਮ ਹਨ। ਫਿਰ ਕਿਸੇ ਨੂੰ ਕੋਈ ਵੀ ਸ਼ੰਕਾ ਨਹੀਂ ਰਹੇਗਾ। ਫਿਰ ਆਪੋ ਆਪਣੇ ਰੱਬ ਅਨੁਸਾਰ ਆਪਣਾ ਆਪਣਾ ਧਰਮ ਚਲਾਓ। ਫਿਰ ਰੱਬ ਇਕ ਨਾ ਕਹੋ।

ਜੇ ਰੱਭ ਇਕ ਤਾਂ ਅਸੂਲ ਵੀ ਇਕ।

ਜੇ ਰੱਭ ਇਕ ਤਾਂ ਮਿਲਣ ਦਾ ਤਰੀਕਾ ਵੀ ਇਕ "ਸਿਮਰਨ ਵਾਹਿਗੁਰੂ" ਸਬੂਤ ਦਿਓ ਜੋ ਸਿਮਰਨ ਤੁਸੀਂ ਕਰਦੇ ਹੋ ਉਹ ਰੱਬ ਨੂੰ ਪਰਵਾਨ ਹੈ। ਨਹੀਂ ਤਾਂ ਮੇਰੇ ਕੋਲੋਂ ਸਬੂਤ ਲਓ-ਸਚਖੰਡਿ ਸਿਮਰਨ ਵਾਹਿਗੁਰੂ ਹੋ ਰਿਹਾ ਹੈ। ਰੱਬ ਇਕ ਸੂਖਸ਼ਮ ਪ੍ਰਕਾਸ਼ ਹੈ Light ਹੈ, ਨੂਰ ਹੈ, ਜੋਤ ਹੈ ਤੁਸੀਂ ਕਿਵੇਂ ਜਾਣੋਗੇ? ਤੁਹਾਨੂੰ ਰੱਬ ਨਾਲ ਕੌਣ ਮਿਲਾਏਗਾ? ਉਸ ਨੂੰ ਮੇਰੇ ਨਾਲ ਮਿਲਾਓ। ਰੱਬ ਦਾ ਅਸੂਲ ਹੈ, ਮੈਨੂੰ ਪੰਜ ਭੂਤਕ ਸਰੀਰ ਜਾਣ ਹੀ ਨਹੀਂ ਸਕਦਾ ਕਿਉਂਕਿ ਪੰਜ ਭੂਤਕ ਸਰੀਰ, ਮੈਂ ਹੀ ਬਣਾਇਆ ਹੈ ਤੇ ਮੈਂ ਆਪਣੇ ਘਰ ਨੂੰ ਤਾਲਾ ਮਾਰਿਆ ਹੋਇਆ ਹੈ, ਜਿਥੇ ਮੈਂ ਰਹਿੰਦਾ ਹਾਂ, ਚਾਬੀ ਗੁਰੂ ਨਾਨਕ ਕੋਲ ਹੈ। ਸਿਰਫ ਉਹੀ ਤਾਲਾ ਖੋਹਲ ਸਕਦਾ ਹੈ ਕਿਉਂਕਿ ਮੈਂ ਹੀ ਗੁਰੂ ਨਾਨਕ ਹਾਂ।

ਇਹ ਰੱਬ ਦਾ ਅਸੂਲ ਹੈ।

ਰੱਬ ਇਕ ਤਾਂ ਗੁਰੂ ਵੀ ਇਕ, ਉਹ ਵੀ ਮੈਂ ਹੀ ਹਾਂ। ਗੁਰੂ ਪੰਜ ਭੂਤਕ ਨਹੀਂ ਹੁੰਦਾ।

ਗੁਰੂ ਅਨਾਦਿ (ਅਨ+ਆਦਿ-ਜਦੋਂ ਆਦਿ ਹੀ ਨਹੀਂ ਸੀ) ਹੁੰਦਾ ਹੈ।

ਗੁਰੂ ਆਦਿ ਹੁੰਦਾ ਹੈ (ਜਦੋਂ ਕੁੱਝ ਵੀ ਨਹੀਂ ਸੀ)

ਗੁਰੂ ਜੁਗਾਦਿ ਹੁੰਦਾ ਹੈ (ਸਮਾਂ-ਧਰਤੀ-ਕੁਦਰਤਿ-ਜੀਵ ਬਨਣ ਤੋਂ ਵੀ ਪਹਿਲਾਂ)

ਗੁਰੂ ਹੈ ਵੀ-ਹੁਣ ਵੀ ਹੈ।

ਹੋਸੀ ਭੀ-ਹਮੇਸ਼ਾ ਅੱਗੇ ਤੋਂ ਵੀ ਰਹੇਗਾ।

ਮੈਂ ਇਕ ਰੱਬ ਪ੍ਰਕਾਸ਼ ਨੇ ਹੀ ਗੁਰੂ ਨਾਨਕ ਬਣ ਕੇ ਸ੍ਰਿਸ਼ਟੀ ਸਾਜੀ ਹੈ, ਕੁਦਰਤਿ ਬਣਾਈ ਹੈ, ਪੰਜ ਭੂਤਕ ਬਣਾਏ ਹਨ। ਹੁਣ ਗੁਰੂ ਹੀ ਸ੍ਰਿਸ਼ਟੀ ਦੀ ਸੰਭਾਲ ਕਰ ਰਿਹਾ ਹੈ। ਗੁਰੂ ਨਾਨਕ ਹੀ ਰੱਬ ਹੈ-ਕਰਤਾ ਹੈ-ਕਰਨਹਾਰ ਹੈ-ਕਰਨਜੋਗ ਹੈ। ਕਰ ਰਿਹਾ ਹੈ। ਮੈਂ ਰੱਬ ਪ੍ਰਕਾਸ਼ ਨੇ ਹੀ ਗੁਰੂ ਨਾਨਕ ਬਣ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਿਖਿਆ ਹੈ। ਮੈਂ ਹੀ ਆਪਣੇ ਅਸੂਲ ਆਪ ਲਿਖੇ ਹਨ। ਮੈਂ ਹੀ ਇਹ ਜੀਵ ਰਚਨ ਦੀ ਖੇਡ ਬਣਾਈ ਹੈ।

**ਜਬ ਕਛੁ ਨ ਸੀਓ ਤਬ ਕਿਆ ਕਰਤਾ, ਕਵਨ ਕਰਮ ਕਰਿ ਆਇਆ।।**

**ਆਪਣਾ ਖੇਲੁ ਆਪਿ ਕਰਿ ਦੇਖੈ, ਠਾਕਰਿ ਰਚਨ ਰਚਾਇਆ।।** (੭੪੮)

ਪਹਿਲਾਂ ਅਸੂਲ ਲਿਖੇ-ਸਚਖੰਡਿ ਪ੍ਰਕਾਸ਼ ਕੀਤਾ-ਫਿਰ ਸ੍ਰਿਸ਼ਟੀ ਸਾਜੀ ਤੇ ਪੰਜ ਭੂਤ ਬਣਾਏ। ਪੰਜ ਭੂਤਕ ਸਰੀਰ ਤਾਂ ਮੈਨੂੰ ਜਾਣ ਹੀ ਨਹੀਂ ਸਕਦਾ। ਜਾਨਣ ਲਈ ਤਾਂ ਆਪਣੇ ਅਸੂਲ ਬਣਾਏ ਹਨ-ਪੜ੍ਹ ਕੇ ਵਿਚਾਰ ਕੇ ਮੈਨੂੰ ਜਾਣ ਸਕੇ। ਜਿੰਦਰਾ ਖੋਹਲ ਸਕੇ। ਗੁਰੂ ਨਾਨਕ ਕੋਲੋਂ ਅੰਮ੍ਰਿਤ ਛੱਕ ਕੇ ਚਾਬੀ ਲੈ ਸਕੇ। ਤਾਲਾ ਖੋਹਲ ਕੇ ਆਪਣੇ ਅੰਦਰਲੇ ਰੱਬ ਨੂੰ ਜਾਗਰਤ ਕਰੇ। ਜਾਗਰਤ ਕਰਨ ਤੋਂ ਬਗੈਰ

ਇਨਸਾਨੀਅਤ ਨਹੀਂ ਆ ਸਕਦੀ। ਕੋਈ ਰੱਬੀ ਗੁਣ ਧਾਰਨ ਨਹੀਂ ਕਰ ਸਕਦਾ ਕਿਉਂਕਿ ਸਰੀਰ ਕੁੱਤਾ, ਸੂਰ, ਕਾਂ ਹੈ, ਗੂੰਹ ਖਾਣਾ।

ਬਾਕੀ ਸਾਰੇ ਧਰਮ ਤਾਂ ਪੰਜ ਭੂਤਕ ਸਰੀਰ ਦੀ ਕਾਢ ਹੈ, ਹਉਮੈ ਦਾ ਪ੍ਰਤੀਕ ਹੈ। ਧੁਰਿ ਕੀ ਬਾਣੀ ਨਹੀਂ-ਮੈਨੂੰ ਜਾਣਦੀ ਵੀ ਨਹੀਂ-ਮੇਰੀ ਜੋਤਿ ਕਿਸੇ ਧਰਮ ਵਿੱਚ ਨਹੀਂ। ਕੋਈ ਧਰਮ ਮੇਰਾ ਨਹੀਂ, ਸਾਰੇ ਬਨਾਵਟੀ ਹਨ, ਨਹੀਂ ਤਾਂ ਰੱਬ ਨੂੰ ਮਿਲ ਕੇ ਦਿਖਾਓ, ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੈਂ ਬਣਾਏ ਹਨ ਤੇ ਸਚਖੰਡਿ ਆਦਿ ਤੋਂ ਪ੍ਰਕਾਸ਼ ਹੈ, ਤੇ ਸਿਰਫ ਤੇ ਸਿਰਫ ਗੁਰੂ ਨਾਨਕ ਹੀ ਉਥੇ ਜੀਵ ਨੂੰ ਲਿਜਾ ਸਕਦਾ ਹੈ। ਹੋਰ ਕੋਈ ਨਹੀਂ, ਹੋਰ ਕਿਸੇ ਨੂੰ ਸਚਖੰਡਿ ਦਾ ਪਤਾ ਹੀ ਨਹੀਂ। ਸਚਖੰਡਿ ਹੀ ਮੇਰਾ ਪ੍ਰਕਾਸ਼ ਪਰਤੱਖ ਹੈ, ਨਹੀਂ ਤਾਂ ਮੈਂ ਮੇਰੀ ਜੋਤ ਸਾਰੇ ਬ੍ਰਹਿਮੰਡਾਂ ਵਿਚ ਹੈ, ਪਰ ਦਿੱਸਦੀ ਨਹੀਂ। ਸਚਖੰਡਿ ਮੈਂ ਹਰ ਜੀਵ ਨੂੰ ਪ੍ਰਤੱਖ ਦਿਸਦਾ ਹੈ।

**ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ॥**

**ਅਬੜਿ ਕੋਇ ਨ ਸਕਈ ਹਉ ਕਿਸਨੋ ਪੁਛਣਿ ਜਾਊ॥** (੫੩)

ਸਚਖੰਡਿ ਨੂੰ ਕੋਈ ਧਰਮ ਨਹੀਂ ਜਾਣਦਾ-ਕੋਈ ਜੀਵ ਨਹੀਂ ਜਾਣਦਾ, ਨਾ ਹੀ ਜਾਣ ਸਕਦਾ ਹੈ। ਵੈਸੇ ਇਹ ਪਾਖੰਡ ਮੈਂ ਹੀ ਰਚਿਆ ਹੈ-ਜੀਵ ਨੂੰ ਕੁਰਾਹੇ ਪਾਂਦਾ ਹਾਂ। ਗੁਰੂ ਨੂੰ ਮਿਲ ਕੇ ਸਿੱਧਾ ਸਚਖੰਡਿ ਦਾ ਰਸਤਾ ਲੱਭ। ਗੁਰੂ ਤੇ ਮੈਂ ਇਕੋ ਹੀ ਹਾਂ "**ਏਕੁ ਜੋਤਿ ਦੋਇ ਮੂਰਤੀ**" ਇਸੇ ਲਈ ਸ਼ਬਦ ਗੁਰੂ ਸਾਜਿਆ ਹੈ ਭਾਵੇਂ 700 ਕਰੋੜ ਛਾਪ ਲਓ। ਕਲ ਇਹ ਨਹੀਂ ਕਹਿਣਾ-ਮਰਨ ਤੋਂ ਬਾਅਦ ਜਦੋਂ ਤੁਸੀਂ ਨਰਕਾਂ ਵਿਚ ਮਾਰ ਖਾਣੀ ਹੈ, ਜੂਨਾਂ ਵਿੱਚ ਪੈਣਾ ਹੈ, ਫਿਰ ਇਹ ਨਹੀਂ ਕਹਿਣਾ-ਜੀ ਸਾਨੂੰ ਸਚਾ ਗੁਰੂ ਨਹੀਂ ਮਿਲਿਆ। ਫਿਰ ਕਿਸੇ ਨੇ ਸੁਣਵਾਈ ਨਹੀਂ ਕਰਨੀ। ਬੁਰੀ ਤਰ੍ਹਾਂ ਮਾਰੇ ਜਾਓਗੇ। ਇਸ ਲਈ ਗੁਰੂ ਦੀ ਗੱਦੀ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਿੱਤੀ ਹੈ ਤੇ ਸਾਰਿਆਂ ਨੂੰ ਸਮਝਾਇਆ ਵੀ ਹੈ। ਇਸ ਵਿੱਚ ਹੀ ਮੇਰੀ ਜੋਤ ਹੈ। ਮੈਂ ਹੀ ਹਾਂ।

**ਸਤਿਗੁਰੁ ਹਰਿ ਪ੍ਰਭਿ ਬੁਝਿਆ ਗੁਰੁ ਜੇਵਡੁ ਅਵਰੁ ਨ ਕੋਇ॥**

**ਸਤਿਗੁਰੁ ਨਾਨਕ ਦੇਉ (ਪ੍ਰਕਾਸ਼) ਹੈ ਪਰਮੇਸਰੁ ਸੋਈ॥**

ਅਰਥ : ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹੀ ਠੀਕ ਸਮਝਿਆ ਹੈ ਤੇ ਸਮਝਾਇਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਰਗਾ ਤੇ ਬਰਾਬਰ ਦਾ ਹੋਰ ਕੋਈ ਨਹੀਂ ਹੈ। ਗੁਰੂ ਨਾਨਕ ਪ੍ਰਕਾਸ਼ ਵਾਹਿਗੁਰੂ ਹੈ। ਉਸ ਨੇ ਵੀ ਸ਼ਬਦ ਗੁਰੂ ਹੀ ਕਿਹਾ ਹੈ, ਜੋ ਘਰ ਘਰ ਪ੍ਰਕਾਸ਼ ਹੋ ਸਕਦਾ ਹੈ, ਸਮਝਿਆ ਜਾ ਸਕਦਾ ਹੈ, ਵਿਚਾਰਿਆ ਜਾ ਸਕਦਾ ਹੈ

ਤੇ ਰੱਬ ਨੂੰ ਮਿਲਿਆ ਜਾ ਸਕਦਾ ਹੈ, ਜੋ ਅਸਲੀ ਮਨੋਰਥ ਹੈ। ਗਿਆਨ ਗੁਰੂ ਹੈ- ਸਰੀਰ ਗੁਰੂ ਨਹੀਂ। ਸਰੀਰ ਵੀ ਗਿਆਨ ਦੀ ਗੱਲ ਹੀ ਕਰਦਾ ਹੈ।

ਕੀ ਬਾਬੇ ਨਾਨਕ ਦਾ ਗਿਆਨ ਗਲਤ ਹੈ, ਬਾਬੇ ਤੋਂ ਉਚੱਾ ਕਿਹੜਾ ਦੇਹਧਾਰੀ ਪੰਜ ਭੂਤਕ ਵਿਸਟਾ ਦਾ ਕੀੜਾ, ਮੁਕਾਬਲਾ ਕਰ ਸਕਦਾ ਹੈ।
ਬਾਬਾ ਤਾਂ ਆਦਿ ਹੈ, ਤੂੰ ਕਲ ਦਾ ਜੰਮਿਆ ਗੱਲਾਂ ਕਰਦਾ ਹੈ ਰੱਬ ਦੀਆਂ।
ਰੱਬ ਵੀ ਆਦਿ ਹੈ, ਕੀ ਤੂੰ ਆਦਿ ਹੈ? ਕੋਈ ਆਦਿ ਦੀ ਗੱਲ ਕਰਕੇ ਦਿਖਾ।

ਮੀਂਹ ਨਹੀਂ ਪੈ ਰਿਹਾ-ਮੀਂਹ ਪਾ ਕੇ ਦਿਖਾ। ਤਪੇ ਦੀ ਤਰ੍ਹਾਂ ਲੋਕੀਂ ਤੈਨੂੰ ਘਸੀਟਣਗੇ, ਯਾਦ ਰੱਖੀਂ। ਗੁਰੂ ਨਾਨਕ ਦੀ ਬਰਾਬਰੀ ਕਰਦਾ ਹੈਂ। ਮਰਨ ਤੋਂ ਬਾਅਦ ਵੀ ਲੋਕਾਂ ਨੇ ਘਸੀਟਿਆ ਸੀ। ਜਦੋਂ ਲੋਕਾਂ ਨੂੰ ਠੀਕ ਰੱਬ ਦੀ ਸਮਝ ਆ ਗਈ, ਤੇਰੀ ਬੋਟੀ ਬੋਟੀ ਕਰ ਦੇਣਗੇ।

ਦੇਹਧਾਰੀ ਗੁਰੂ ਨੂੰ ਮਿਲਣ ਲਈ 10 ਵਾਰੀ ਚੈਕਿੰਗ ਹੁੰਦੀ ਹੈ। ਪਹਿਲਾਂ ਉਸਦੇ ਚੇਲੇ ਬਾਲਕੇ ਕਰਦੇ ਹਨ 2/4 ਵਾਰੀ। ਫਿਰ ਪੁਲਿਸ ਕਰਦੀ ਹੈ। ਫਿਰ ਖੁਫੀਆ ਪੁਲਿਸ ਕਰਦੀ ਹੈ ਫਿਰ ਅਖੀਰ ਤੇ ਸੀ.ਬੀ.ਆਈ. ਵਾਲੇ ਚੈਕਿੰਗ ਕਰਦੇ ਹਨ। ਇਹ ਕਿਉਂ? ਤੂੰ ਕਦੀ ਸੋਚਿਆ ਹੈ? ਬਾਬੇ ਨਾਨਕ ਨੂੰ ਮਿਲਣ ਲਈ ਕਿੰਨੀ ਵਾਰੀ ਚੈਕਿੰਗ ਹੁੰਦੀ ਸੀ? ਬਾਬਾ ਆਪ ਹੀ ਠੱਗਾਂ ਨੂੰ ਚੋਰਾਂ ਨੂੰ-ਆਦਮਖੋਰਾਂ ਨੂੰ ਸਮਝਾਉਣ ਲਈ ਚਲਾ ਗਿਆ-ਭਾਵ ਕਿਸੇ ਤੋਂ ਡਰਿਆ ਨਹੀਂ। ਤੁਸੀਂ ਇੱਕਲੇ ਪੁਲਿਸ ਤੋਂ ਬਗੈਰ ਜਾ ਕੇ ਦਿਖਾਓ। ਇਸ ਦਾ ਮਤਲਵ ਤੁਸੀਂ ਰੱਬ ਦੇ ਨਹੀਂ- ਸਰਕਾਰੀ ਹੋਂ। ਬਾਬਾ ਸੱਤ ਸਾਲ ਇਕਲਾ ਹੀ ਘਰ ਨਹੀਂ ਮੁੜਿਆ। ਤੁਸੀਂ ਸੱਤ ਘੰਟੇ ਇੱਕਲੇ ਰਹਿ ਕੇ ਦਿਖਾ ਦਿਓ। Under World ਵਾਲਿਆਂ ਨੂੰ ਸਮਝਾਓ DC 5 ਲੱਖ ਰੋਜ਼ ਦਾ ਬਣਾ ਰਿਹਾ ਹੈ SSP ਹਰਾਮ ਦੀ ਕਮਾਈ ਕਰੀ ਜਾਂਦਾ ਹੈ, ਬਾਬਾ ਜੀ ਕੁਛ ਸਮਝਾਓ। ਪਰ ਜੇ ਬਾਣੀ ਵਿਚਾਰਨਗੇ ਤਾਂ ਸਮਝ ਜਾਣਗੇ। ਤੁਸੀਂ ਕੁਛ ਕਰਕੇ ਦਿਖਾਓ। ਇਕ ਬੰਦਾ ਹੀ ਤਾਰ ਦਿਓ, ਜੋ ਸਚਖੰਡਿ ਪਹੁੰਚਿਆ ਹੋਵੇ। ਸਤਿਗੁਰੂ ਜੀ ਮਹਾਰਾਜ! ਤੁਹਾਡੇ ਵਿਚੋਂ ਹੀ ਕੋਈ ਸਚਖੰਡਿ ਪਹੁੰਚਿਆ ਹੋਵੇ। ਤੁਹਾਨੂੰ ਨੰਗਾ ਕਰਕੇ ਤੁਹਾਡੇ ਉਤੇ ਜਮਦੂਤ ਪੇਸ਼ਾਬ ਕਰਦਾ ਹੈ-ਇਸ ਗੱਲ ਦਾ ਤੁਹਾਨੂੰ ਪਤਾ ਹੈ? ਤੁਹਾਨੂੰ ਪਤਾ ਹੈ ਤੁਸੀਂ ਝੂਠੇ ਗੁਰੂ ਹੋ, ਝੂਠੇ ਬੰਦੇ ਹੋ ਗੁਰੂ ਤਾਂ ਬਹੁਤ ਉਚੀ ਗੱਲ ਹੈ। ਤੁਹਾਨੂੰ ਪੂਰੀ ਅਸਲੀਅਤ ਦਾ ਪਤਾ ਹੈ, ਪਰ ਇਹ ਕੰਮ ਤੁਹਾਡੇ ਤੋਂ ਸਰਕਾਰ ਕਰਵਾ ਰਹੀ ਹੈ ਕਿਉਂਕਿ ਸਿਖੀ ਖਤਮ ਹੋ ਜਾਏ।

ਗੋਰੇ ਵੀ ਆਖਦੇ ਸਨ। ਸਿੱਖ ਨ ਹੁੰਦੇ ਹਿੰਦੂ-ਸ਼ੈਤਾਨ ਅਜ਼ਾਦ ਹੋ ਹੀ ਨਹੀਂ ਸਕਦੇ। ਜੇ ਇਹਨਾਂ ਨੂੰ ਅਜ਼ਾਦੀ ਦੇ ਦਿੱਤੀ This Country will go to Dogs ਚਰਚਿਲ ਨੇ ਕਿਹਾ ਸੀ-ਇਹ ਦੇਸ਼ ਨੂੰ ਕੁੱਤੇ ਖਾ ਜਾਣਗੇ-ਖਾਈ ਜਾ ਰਹੇ

ਹਨ-ਤੁਸੀਂ ਦੇਖ ਹੀ ਰਹੇ ਹੋ। ਇਹ ਕੋਈ ਰਾਜ ਥੋੜੀ ਹੈ। ਮੁਸਲਮਾਨਾਂ ਦਾ ਰਾਜ ਸੀ ਉਹਨਾਂ ਦਾ ਕਹਿਣ ਹੈ ਜੇ ਸਿੱਖ ਨ ਹੋਣ ਤਾਂ ਹਿੰਦੂਆਂ ਨੂੰ ਤਾਂ ਕੱਚਿਆਂ ਨੂੰ ਖਾ ਜਾਈਏ। ਮੁਸਲਮਾਨ ਹਿੰਦੂ ਦੇ ਮੂੰਹ ਵਿੱਚ ਥੁੱਕਦਾ ਸੀ। ਅੱਜ ਵੀ ਮੁਸਲਮਾਨ ਤਕੜਾ ਹੈ। ਹੋਰ 10/20 ਸਾਲਾਂ ਨੂੰ ਦੇਖ ਲੈਣਾ-ਤੁਹਾਨੂੰ ਨ ਕੱਚਿਆਂ ਨੂੰ ਖਾ ਗਏ ਤਾਂ ਕਹਿਣਾ।

ਮੁਸਲਮਾਨ ਨੇ ਦਰਬਾਰ ਸਾਹਿਬ ਢੁਹਾ ਦਿੱਤਾ ਸੀ। ਸਰੋਵਰ ਪੂਰ ਦਿੱਤਾ ਸੀ। ਸਿੱਖਾਂ ਨੂੰ ਮਾਰਨ ਦੀ ਚਾਲ ਸੀ-ਨਾਂ ਨਿਸ਼ਾਨ ਮਿਟਾ ਦਿਓ ਸਿੱਖਾਂ ਦਾ। 80 ਰੁ: ਮੁੱਲ ਪਾ ਦਿੱਤਾ, ਖਤਮ ਕਰ ਦਿਓ ਸਿੱਖ। ਹਿੰਦੂਆਂ ਤੋਂ ਕੋਈ ਘਬਰਾਹਟ ਨਹੀਂ ਸੀ। ਹਿੰਦੂ ਦੀ ਧੀ ਮਾਂ ਭੈਣ ਲੈ ਜਾਂਦਾ ਸੀ ਮੁਸਲਮਾਨ, ਸਵੇਰੇ ਛੱਡ ਜਾਂਦਾ ਸੀ-ਹਿੰਦੂ ਕੁਸਕਦਾ ਨਹੀਂ ਸੀ। ਪੁਰਾਨੀ ਗੱਲ ਕਿਉਂ ਕਰਦੇ ਹੋ, ਮੈਂ ਸ੍ਰੀਨਗਰ ਸੀ, 74 ਵਿੱਚ। ਹਿੰਦੂ ਦੀਆਂ ਕੁੜੀਆਂ ਨੂੰ ਬ੍ਰਾਹਮਣਾਂ ਪੰਡਿਤਾਂ ਦੀਆਂ ਕੁੜੀਆਂ ਨੂੰ ਮੁਸਲਮਾਨ ਸ਼ਰੇਆਮ ਛੇੜਦਾ ਸੀ-ਹਿੰਦੂ ਬੋਲਦਾ ਨਹੀਂ ਸੀ-ਹਿੰਦੂ ਪੈਸੇ ਦਾ ਭੁੱਖਾ ਹੈ ਇੱਜ਼ਤ ਦਾ ਭੁੱਖਾ ਨਹੀਂ ਹੈ ਅੱਜ ਦਿਖਾਓ ਇਕ ਵੀ ਹਿੰਦੂ, ਸ੍ਰੀਨਗਰ ਵਿੱਚ। ਹੁਣ ਤਾਂ ਸਿੱਖ ਵੀ ਉਥੋਂ ਆ ਰਹੇ ਹਨ। ਹਿੰਦੂਆਂ ਦਾ ਰਾਜ ਹੋਵੇ-ਹਿੰਦੂ, ਹਿੰਦੋਸਤਾਨ ਵਿਚੋਂ ਉਜਾੜ ਦਿੱਤੇ ਜਾਣ-ਉਹਨਾਂ ਦੇ ਕੈਂਪ ਲੱਗ ਜਾਣ-ਕੈਂਪਾਂ ਵਿਚੋਂ ਰੋਟੀ ਖਾਣ। ਇਸਨੂੰ ਰਾਜ ਕਹੀਦਾ ਹੈ? ਹਿੰਦੂ ਕੋਲ ਹੌਸਲਾ ਨਹੀਂ-ਮਰਨਾ ਨਹੀਂ ਚਾਹੁੰਦਾ। ਜਾਨ ਪਿਆਰੀ ਹੈ। ਹਿੰਦੂ ਸਿੱਖ ਨਾਲ ਸਿੱਧਾ ਲੜ ਨਹੀਂ ਸਕਦਾ। ਸਿੱਖ ਮਰਨ ਨੂੰ ਤਿਆਰ ਹੈ। ਦੇਹਧਾਰੀ ਗੁਰੂ ਹਿੰਦੂ ਸਰਕਾਰ ਦੀ ਪੈਦਾਇਸ਼ ਹੈ। ਸਿੱਖ ਸਿੱਧੇ ਤਾਂ ਮਾਰੇ ਨਹੀਂ ਜਾ ਸਕਦੇ, ਇਹਨਾਂ ਕੋਲ ਤਾਕਤ ਦਾ ਵਸੀਲਾ ਕੀ ਹੈ? ਅੰਮ੍ਰਿਤ-ਰਹਿਤ-ਬਾਣੀ-ਸਿਮਰਨ-ਸੰਗਤਿ ਇਹ ਗੱਲਾਂ ਹੀ ਖੋਹ ਲਓ। ਦੇਹਧਾਰੀ ਗੁਰੂ ਪੈਦਾ ਕਰ ਦਿੱਤੇ। ਸਿੱਖ ਸੰਗਤਿ ਨੂੰ ਪਾੜੋ ਤੇ ਉਜਾੜ ਦਿਓ ਰੱਬ ਵਲੋਂ-ਖੋਖਲਾ ਕਰ ਦਿਓ ਰੂਹਾਨੀਅਤ ਵਲੋਂ। ਤਾਕਤ ਦਾ ਸੋਮਾ ਹੀ ਬੰਦ ਕਰ ਦਿਓ। ਅੰਮ੍ਰਿਤ ਦੀ ਜਗਾਹ ਸ਼ਰਾਬ ਪੀਣ-ਖੋਹਲ ਦਿਓ ਠੇਕੇ। ਨਸ਼ੇ ਦੀਆਂ ਗੋਲੀਆਂ ਖੁਆ ਕੇ ਮਾਰ ਦਿਓ ਸਿਖ ਨੂੰ। 2 ਰੁ: ਦੀ ਗੋਲੀ ਹੈ। 50 ਪੈਸੇ ਦੀ ਮਿਲਦੀ ਹੈ। ਡੇਢ ਰੁ: ਕੌਣ ਦੇ ਰਿਹਾ ਹੈ-ਗੋਰਮਿੰਟ। ਸਿੱਖ ਗੋਲੀ ਖਾ ਕੇ ਮਰ ਜਾਏ। ਮਰ ਗਿਆ। ਸਿੱਖ ਕੌਮ ਕਿੰਨੀ ਬੇਵਕੂਫ ਹੈ? ਤੁਸੀਂ ਅੰਦਾਜਾ ਲਾਓ ਇਸ ਦੀ ਅਕਲ ਦਾ। ਆਪਣੇ ਜਗਤ ਪਿਤਾ ਨੂੰ ਛੱਡ ਕੇ-ਹੋਰ ਨੂੰ ਪਿਓ ਕਹਿਣਾ-ਹਰਾਮ ਦੇ ਬਨਣਾ-ਇਹ ਸਿੱਖਾਂ ਦੀ ਅਕਲ ਹੈ। ਸਚਖੰਡਿ ਨੂੰ ਛੱਡ ਕੇ ਨਰਕਾਂ ਵਿੱਚ ਜਾਣਾ-ਇਹ ਸਿੱਖਾਂ ਦੀ ਅਕਲ ਹੈ। ਅਸਲੀ ਸੰਗਤਿ ਨੂੰ ਛੱਡ ਕੇ-ਕੁੜੀਆਂ ਨਾਲ ਡਾਂਸ ਕਰਨਾ-ਉਹਨੂੰ ਸੰਗਤਿ ਕਹਿਣਾ। ਇਹ ਸਿੱਖਾਂ ਦੀ ਅਕਲ ਹੈ। ਵਾਹਿਗੁਰੂ ਨਾਮ ਛੱਡ ਕੇ ਹੋਰ ਨਾਮ ਜਪਨਾ।

ਇਹ ਸਿੱਖਾਂ ਦੀ ਅਕਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ, ਜੋ ਧੁਰਿ ਕੀ ਬਾਣੀ ਹੈ- ਜਿਸ ਦਾ ਪ੍ਰਕਾਸ਼ ਸਚਖੰਡਿ ਹੈ, ਜੋ ਵਾਹਿਗੁਰੂ ਵਲੋਂ ਅਪਰੂਵਡ, ਮਨਜ਼ੂਰਸ਼ੁਦਾ ਹੈ, ਜੋ ਜਗਤ ਗੁਰੂ ਹੈ, ਸਾਰੀ ਸ੍ਰਿਸ਼ਟੀ ਨੂੰ ਤਾਰਨ ਦੀ ਸਮਰਥਾ ਹੈ-ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਹੈ-ਜਿਸਨੂੰ ਰੱਬ ਵੀ ਮੱਥਾ ਟੇਕਦਾ ਹੈ-ਉਹਨੂੰ ਛੱਡ ਕੇ ਟੱਟੀ- ਪੇਸ਼ਾਬ ਦੇ ਭਰੇ ਬੈਗ ਨੂੰ ਮੱਥਾ ਟੇਕਨਾ-ਗੁਰੂ ਕਹਿਣਾ-ਇਹ ਸਿੱਖਾਂ ਦੀ ਅਕਲ ਹੈ। ਸਿੱਖਾਂ ਨੂੰ ਰੱਬ ਨਾਲੋਂ ਤੋੜ ਕੇ ਨਾਸਤਿਕ-ਕਾਮਰੇਡ-ਕੌਮ-ਨਸ਼ਟ ਬਣਾਉਣਾ ਹੀ ਬਣਾਉਣਾ ਹੈ। ਕੌਮ-ਨਸ਼ਟ ਗੁਰਦੁਆਰਿਆਂ ਵਿਚ ਕਹਿੰਦੇ ਹਨ। ਗੁਰੂ ਗੋਬਿੰਦ ਸਿੰਘ ਵਰਗਾ ਹੋਰ ਕੋਈ ਵੱਡਾ ਕਮਿਉਨਸਟ ਨਹੀਂ ਸੀ। ਭਾਵ ਉਹ ਗੁਰੂ ਰੱਬ, ਰੱਬ ਨੂੰ ਨਹੀਂ ਮੰਨਦਾ ਸੀ-ਨਾਸਤਿਕ ਸੀ। ਇਹ ਸਿੱਖਾਂ ਦੀ ਅਕਲ ਹੈ। ਆਪਣੇ ਧਰਮ ਦਾ ਪਤਾ ਨਹੀਂ-ਮੰਨਣਾ ਨਹੀਂ-ਦੂਜਿਆਂ ਦੇ ਧਰਮ ਨੂੰ ਉਚੱਾ ਕਹਿਣਾ-ਇਹ ਸਿੱਖਾਂ ਦੀ ਅਕਲ ਹੈ। ਸਾਡਾ ਪਰਚਾਰ ਹੀ ਨਹੀਂ-ਸਾਨੂੰ ਸਮਝ ਵੀ ਨਹੀਂ।

**ਪ੍ਰਭਿ ਕੈ ਸਿਮਰਨ ਗਿਆਨੁ ਧਿਆਨੁ ਤਤੁ ਬੁਧਿ॥**

ਤਤ ਬੁਧੀ ਸਿਖਾਂ ਕੋਲ ਹੈ ਹੀ ਨਹੀਂ, ਕਿਉਂਕਿ ਉਹ ਸਿਮਰਨ ਨਾਲ ਆਉਂਦੀ ਹੈ। ਸਿਮਰਨ ਸਿੱਖ ਕਰਦਾ ਹੀ ਨਹੀਂ-ਕਰਨਾ ਠੀਕ ਵੀ ਨਹੀਂ ਸਮਝਦਾ-ਕਰ ਵੀ ਨਹੀਂ ਸਕਦਾ। ਅਕਲ ਕਿਥੋਂ ਆਉਂਣੀ ਹੈ? ਬਹੁਤ ਔਖੀ ਖੇਡ ਹੈ।

**ਇਕ ਬਾਣੀ ਇਕੁ ਗੁਰੁ ਇਕੋ ਸਬਦ ਵੀਚਾਰੁ॥**

ਦਾ ਫਾਰਮੂਲਾ ਯਾਦ ਰਖੇਂਗਾ ਤਾਂ ਤਰੇਂਗਾ-ਨਹੀਂ ਤਾਂ ਕੋਈ ਬਚਾਓ ਨਹੀਂ। ਤੂੰ ਆਪ ਨਹੀਂ ਬਚ ਸਕਿਆ-ਕਿਸੇ ਨੂੰ ਕੀ ਬਚਾਏਂਗਾ। ਤੂੰ ਤਾਂ ਸਾਰੀ ਸ੍ਰਿਸ਼ਟੀ ਨੂੰ ਤਾਰਨਾ ਸੀ-ਸਚਖੰਡਿ ਨਾਲ ਜੋੜਨਾ ਸੀ, ਤੂੰ ਆਪ ਗੰਦੇ ਟੋਏ ਵਿੱਚ ਡਿੱਗ ਪਿਆ ਹੈ। ਵਾਹਿਗੁਰੂ ਭਲੀ ਕਰੇ-ਤੈਨੂੰ ਸਮਝ ਆਵੇ-ਅੰਮ੍ਰਿਤ ਛਕੇਂ-ਬਾਣੀ ਵਿਚਾਰੇ- ਸਿਮਰਨ ਕਰੇ-ਸੇਵਾ ਕਰੇ-ਤੇਰੀ ਹਉਮੈ ਮਰੇ-ਤੈਨੂੰ ਆਪਣੀ ਤੇ ਰੱਬ ਦੀ ਤੇ ਗੁਰੂ ਨਾਨਕ ਦੀ ਦਸੇ ਪਾਤਿਸ਼ਾਹੀਆਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਸਲੀਅਤ ਸਮਝ ਆਵੇ ਕਿ ਇਹ ਤਿੰਨੇ ਇਕੋ ਹੀ ਹਨ। ਸਿਖ ਧਰਮ Universal ਧਰਮ ਹੈ ਤੂੰ ਡੱਬੀ ਵਿੱਚ ਬੰਦ ਕਰਕੇ ਉਤੇ Tape ਲਪੇਟ ਦਿੱਤੀ ਹੈ-ਸਿੱਖਾਂ ਦਾ ਕਹਿ ਕੇ। ਬਾਬੇ ਨੂੰ ਛੋਟਾ ਕਰ ਦਿੱਤਾ ਹੈ। ਬਾਬਾ ਰੱਬ ਸਾਰਿਆਂ ਦਾ ਸਾਂਝਾ ਹੈ ਤੇਰੇ ਇੱਕਲੇ ਦਾ ਨਹੀਂ। ਰੱਬ ਦੇ ਅਸੂਲਾਂ ਦਾ ਕਿਉਂਕਿ ਆਪ ਹੀ ਰੱਬ ਹੈ। ਦੁਨੀਆਂ ਤੇ ਉਸ ਦਾ ਪਰਚਾਰ ਕਰ-ਉਹ ਇਨਸਾਨੀਅਤ ਦਾ ਗੁਰੂ ਹੈ। Guru of Humanity. ਸਿਰਫ ਸਿੱਖ ਕੌਮ ਦਾ ਨਹੀਂ।

# ਗੁਰਬਾਣੀ ਸਚਖੰਡਿ ਦਾ ਰਾਹ ਦਸਦੀ ਹੈ ਸਿਮਰਨ ਸਚਖੰਡਿ ਪਹੁੰਚਾ ਦੇਂਦਾ ਹੈ

ਜੇ ਅਸੀਂ ਧਿਆਨ ਨਾਲ ਬਾਣੀ ਵਿਚਾਰੀਏ ਤਾਂ ਪਤਾ ਲੱਗੇਗਾ ਕਿ ਬਾਣੀ ਨਾਮ ਜਪਨ ਨੂੰ ਕਹਿੰਦੀ ਹੈ। ਕੁਛ ਕੰਮ ਕਰਨ ਨੂੰ ਕਹਿੰਦੀ ਹੈ। ਕੁਛ ਕੰਮ ਛੱਡਣ ਨੂੰ ਕਹਿੰਦੀ ਹੈ। ਇਸੇ ਨੂੰ ਅਸੀਂ ਰਹਿਤ ਕੁਰਹਿਤ ਆਖਦੇ ਹਾਂ। ਰਹਿਤ ਹੈ-ਇਹ ਸਾਰੇ ਕੰਮ ਕਰਨੇ ਹਨ। ਕੁਰਹਿਤ ਹੈ-ਇਹ ਕੰਮ ਨਹੀਂ ਕਰਨੇ।

ਉਦਾਹਰਨ : ਗੁਟਕਾ ਚੁੱਕਿਆ ਪਾਠ ਕਰ ਲਿਆ ਤੇ ਪਾਠ 40 ਸਾਲ ਤੋਂ ਕਰ ਰਿਹਾ ਹਾਂ ਰੋਜ਼ ਰੋਟੀਨ ਵਿਚ ਕਰ ਰਹੇ ਹਾਂ। ਜੇ ਪੁਛ ਲਿਆ-**ਜੇ ਜੁਗ ਚਾਰੇ ਆਰਜਾ**-ਕੀ ਹੁੰਦਾ ਹੈ? **ਭੁਗਤਿ ਗਿਆਨੁ ਦਇਆ ਭੰਡਾਰਨ** ਕੀ ਹੁੰਦੀ ਹੈ? **ਆਸਣ ਲੋਇ ਲੋਇ ਭੰਡਾਰੁ** ਕੀ ਹੁੰਦਾ ਹੈ? **ਸਾਚੀ ਲਿਵੈ ਬਿਨੁ ਦੇਹੁ ਨਿਮਾਣੀ,** ਕੀ ਹੁੰਦੀ ਹੈ? ਇਸ ਤਰ੍ਹਾਂ ਨਹੀਂ ਪਤਾ, ਅਸੀਂ ਤਾਂ ਸਿਰਫ ਪਾਠ ਹੀ ਕਰਦੇ ਹਾਂ। ਸੋਚੋ, ਜਿਹੜੀ ਗੱਲ ਤੁਹਾਨੂੰ ਸਮਝ ਨਹੀਂ ਆ ਰਹੀ, ਤੁਹਾਡੇ ਤੇ ਅਸਰ ਕਿਵੇਂ ਕਰੇਗੀ? ਜੇ ਅਸਰ ਨਹੀਂ ਕਰੇਗੀ ਤਾਂ ਜੀਵਨ ਕਿਵੇਂ ਬਦਲੇਗੀ? ਜੇ ਜੀਵਨ ਨਹੀਂ ਬਦਲਿਆ ਤਾਂ ਮਨੁੱਖਾ ਜਨਮ ਤੇ ਕੁੱਤੇ ਸੂਰ ਕਾਂ ਸੱਪ ਵਿੱਚ ਕੀ ਫਰਕ ਹੈ? ਫਿਰ ਮਨੁੱਖਾ ਜਨਮ ਲੈਣ ਦੀ ਕੀ ਲੋੜ ਸੀ? ਅਸੀਂ ਤਾਂ ਪਹਿਲਾਂ ਹੀ ਕੁੱਤੇ ਬਿੱਲੇ ਸੂਰ ਕਾਂ ਬਣ ਕੇ ਨਰਕਾਂ ਵਿੱਚ ਭਟਕ ਰਹੇ ਸੀ। ਵਾਹਿਗੁਰੂ ਨੇ ਗੁਰੂ ਪਾਤਿਸ਼ਾਹ ਨੇ ਮਿਹਰ ਕੀਤੀ ਸਾਨੂੰ ਨਰਕਾਂ ਵਿਚੋਂ ਕੱਢਿਆ ਤੇ ਮਨੁੱਖਾ ਜਨਮ ਦਿੱਤੈ ਤੇ ਸਮਝਾਇਆ ਹੁਣ ਦੁਬਾਰਾ ਨਰਕਾਂ ਵਿੱਚ ਨਾ ਜਾਈਂ। ਅੰਮ੍ਰਿਤ ਛੱਕ ਕੇ ਸਿਮਰਨ ਕਰੀਂ।

**ਇਹ ਜੀਉ ਬਹੁਤੇ ਜਨਮ ਭਰੰਮਿਆ ਤਾਂ ਸਤਿਗੁਰਿ ਸਬਦੁ ਸੁਣਾਇਆ॥੪੬੫॥**

**ਫਿਰਤ ਫਿਰਤ ਭੇਟੇ ਜਨ ਸਾਧੂ ਪੂਰੈ ਗੁਰਿ ਸਮਝਾਇਆ॥੬੭੬॥**

**ਆਨ ਸਗਲ ਬਿਧਿ ਕਾਮਿ ਨ ਆਵੈ ਹਰਿ ਹਰਿ ਨਾਮੁ ਧਿਆਇਆ॥**

ਅਰਥ : ਤੂੰ ਜੂਨਾਂ ਵਿੱਚ ਭਟਕ ਰਿਹਾ ਸੀ ਤਾਂ ਗੁਰੂ ਨਾਨਕ ਪਾਤਿਸ਼ਾਹ ਨੇ ਅੰਮ੍ਰਿਤ ਛਕਾ ਕੇ ਤੈਨੂੰ ਵਾਹਿਗੁਰੂ ਸਿਮਰਨ ਸਬਦੁ ਸੁਣਾਇਆ। ਕੰਨਾਂ ਵਿੱਚ ਮੰਤਰ ਦਿੱਤਾ। ਬੋਲ! ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਤੇ ਆਪਾਂ ਕੀ ਕਦਰ ਪਾਈ?

ਅਰਥ : ਅਸੀਂ ਜੂਨਾਂ ਵਿੱਚ ਭਟਕ ਰਹੇ ਸੀ-ਕੁੱਤੇ ਸੂਰ ਕਾਂ ਸੀ। ਮਨੁੱਖਾ ਜਨਮ ਬਾਬੇ ਨਾਨਕ ਦੀ ਕਿਰਪਾ ਨਾਲ ਮਿਲ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਮਝਾਇਆ ਕਿ ਮਨੁੱਖਾ ਜਨਮ ਹੁਣ ਮਿਲ ਗਿਆ ਹੈ ਸਿਰਫ ਵਾਹਿਗੁਰੂ ਵਾਹਿਗੁਰੂ ਨਾਮ ਜਪੀਂ ਹੋਰ ਕੋਈ ਵਿਧੀ ਹੋਰ ਕੋਈ ਤਰੀਕਾ, ਤੇਰਾ ਅੱਗੇ ਕੰਮ ਨਹੀਂ ਆਉਣਾ ਸਚਖੰਡਿ। ਨਹੀਂ ਤਾਂ ਦੁਬਾਰਾ ਫਿਰ ਨਰਕਾਂ ਵਿੱਚ ਜਾਏਂਗਾ, ਯਾਦ ਰੱਖੀਂ। ਅਸੀਂ ਬਾਣੀ ਵਿਚਾਰਦੇ ਹੀ ਨਹੀਂ-ਪਾਠ ਕਰੀਂ ਜਾਂਦੇ ਹਾਂ। ਪਾਠ ਨੂੰ ਸਮਝਦੇ ਹੀ ਨਹੀਂ। ਗੁਰੂਆਂ ਨੇ ਬਾਣੀ ਲਿਖ ਕੇ ਕਿੰਨਾ ਪਰਉਪਕਾਰ ਕੀਤਾ ਹੈ ਜੀਵ ਤੇ? ਅਸੀਂ ਬੁਧੂ ਦੇ ਬੁਧੂ। ਪਾਤਿਸ਼ਾਹ ਦੇ 239 ਸਾਲ ਪਰਉਪਕਾਰ ਲਈ ਲਾਏ। ਪੱਕੇ ਤੌਰ ਤੇ ਰੱਬ ਨੂੰ ਪ੍ਰਤੱਖ ਕਰ ਗਿਆ, ਗੱਦੀ ਦੇ ਗਿਆ, ਇਹੀ ਰੱਬ ਹੈ ਤੇ ਅਸੀਂ ਗਾਣਿਆਂ ਦੀ ਤਰ੍ਹਾਂ ਗੁਰਬਾਣੀ ਦਾ ਗਾਇਨ ਕਰੀ ਜਾ ਰਹੇ ਹਾਂ। ਗਾਉਣ ਵਾਲੇ ਕੀਰਤਨੀਏ ਦਾ ਜੀਵਨ ਨਹੀਂ ਬਦਲਿਆ। ਪਾਠੀ ਦਾ ਜੀਵਨ ਨਹੀਂ ਬਦਲਿਆ। ਗ੍ਰੰਥੀ ਦਾ ਜੀਵਨ ਨਹੀਂ ਬਦਲਿਆ। ਸੇਵਾਦਾਰ ਦਾ ਜੀਵਨ ਨਹੀਂ ਬਦਲਿਆ। ਗੁਰਦੁਆਰੇ ਦੇ ਪ੍ਰਧਾਨ ਸੈਕਟਰੀ ਨੇ ਅੰਮ੍ਰਿਤ ਹੀ ਨਹੀਂ ਛੱਕਿਆ। ਕਮੇਟੀ ਦੇ ਕਿਸੇ ਮੈਂਬਰ ਨੇ ਅੰਮ੍ਰਿਤ ਨਹੀਂ ਛੱਕਿਆ, ਉਹਨਾਂ ਨੇ ਜ਼ਰੂਰਤ ਹੀ ਮਹਿਸੂਸ ਨਹੀਂ ਕੀਤੀ, ਕਿਉਂਕਿ ਬਾਣੀ ਨਹੀਂ ਵਿਚਾਰੀ, ਸਿਰਫ ਪੜ੍ਹੀ ਹੀ ਹੈ। ਬਾਣੀ ਕੀ ਕਹਿ ਰਹੀ ਹੈ ਪਤਾ ਹੀ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਿੱਸਦੇ, ਬੋਲਦੇ, ਸੁਣਦੇ ਰੱਬ ਹਨ-ਰੱਬ ਨੇ ਆਪਣਾ ਪ੍ਰਕਾਸ਼ ਕੀਤਾ ਹੋਇਆ ਹੈ ਤੇ ਆਪ ਰੱਬ ਮੱਥਾ ਟੇਕਦਾ ਹੈ, ਸਾਨੂੰ ਪਤਾ ਹੀ ਨਹੀਂ।

**ਬਾਣੀ ਬਿਰਲਉ ਬਿਚਾਰਸੀ ਜੇ ਕੋ ਗੁਰਮੁਖਿ ਹੋਇ।।੯੩੫।।**

**ਇਹੁ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ।।੪੦।।**

ਇਸ ਵਾਹਿਗੁਰੂ ਦੀ, ਧੁਰਿ ਕੀ ਬਾਣੀ, ਸਚਖੰਡਿ ਤੋਂ ਆਈ ਬਾਣੀ ਨੂੰ ਕੋਈ ਵਿਰਲਾ ਹੀ ਅੰਮ੍ਰਿਤ ਛੱਕ ਕੇ ਵਿਚਾਰੇਗਾ। ਫਿਰ ਸਮਝ ਆਏਗੀ ਕਿ ਇਹ ਬਾਣੀ ਅਕਾਲ-ਪੁਰਖ ਦੀ ਹੈ ਤੇ ਜੀਵ ਨੂੰ ਸਚਖੰਡਿ ਲੈ ਜਾਏਗੀ-ਆਪਣੇ ਘਰ ਵਿੱਚ। ਜੀਵ-ਰੱਬ ਹੀ ਹੈ। ਇਸੇ ਲਈ ਬਾਣੀ ਲਿਖੀ ਹੈ-ਆਪਣੇ ਆਪ ਨੂੰ ਪਛਾਣ। **ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲ ਪਛਾਣ।।** ਕਿਵੇਂ ਪਛਾਣੇਂ?

**ਗਿਆਨੀ ਗੁਰ ਬਿਨੁ ਭਗਤਿ ਨ ਹੋਇ।।੭੩੨।।**

**ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ।।੫੯।।੪੬੬।।**

**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੇ ਨ ਪਾਇਆ।।**

ਅਰਥ : ਬਾਬੇ ਨਾਨਕ ਦੀ ਬਖਸ਼ਿਸ਼ ਤੋਂ ਬਗੈਰ ਰੱਬ ਦੀ ਸੋਝੀ ਨਹੀਂ ਪੈਂਦੀ। ਅੰਮ੍ਰਿਤ ਛੱਕਣ ਤੋਂ ਬਗੈਰ, ਰਹਿਤ ਵਿਚ ਪ੍ਰਪੱਕ ਰਹਿਣ ਤੋਂ ਬਗੈਰ ਬਾਬਾ ਬਖਸ਼ਿਸ਼ ਨਹੀਂ ਕਰਦਾ।

ਅਰਥ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਗੈਰ ਕਿਸੇ ਨੇ ਵੀ ਰੱਬ ਨੂੰ ਨਹੀਂ ਪਾਇਆ ਨਾ ਹੀ ਕੋਈ ਬਾਬੇ ਨਾਨਕ ਤੋਂ ਅੰਮ੍ਰਿਤ ਛੱਕਣ ਤੋਂ ਬਗੈਰ ਰੱਬ ਨੂੰ ਪਾ ਸਕਦਾ ਹੈ। 700 ਕਰੋੜ ਵਿਚੋਂ ਕਿੰਨਿਆਂ ਨੇ ਰੱਬ ਨੂੰ ਪਾ ਲਿਆ ਹੈ? ਕਿਉਂਕਿ ਬਾਣੀ ਕੀ ਕਹਿ ਰਹੀ ਹੈ ਉਸ ਦੀ ਵਿਚਾਰ ਨਹੀਂ, ਪਾਠ ਕਰੀ ਜਾ ਰਹੇ ਹਾਂ।

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥੪੬੭॥**
**ਪੜਿ ਪੜਿ ਬੇੜੀ ਪਾਈਅਹਿ ਪੜਿ ਪੜਿ ਗਡੀਅਹਿ ਖਾਤ॥**
**ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥**
**ਪੜੀਅਹਿ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥**
**ਨਾਨਕ ਲੇਖੈ ਇਕ ਗਲ ਹੋਰ ਹਉਮੈ ਝਖਣਾ ਝਾਖ॥੧॥**

ਪੜ੍ਹੀ ਜਾਹ ਜਿਹਨਾ ਮਰਜ਼ੀ ਪੜ੍ਹੀ ਜਾਹ, ਗੜੀਆਂ ਭਰ ਲੈ, ਖਾਤੇ ਭਰ ਲੈ, ਸਾਰੀ ਉਮਰ ਪੜ੍ਹਦਾ ਰਹੁ, ਸਾਰੇ ਸਾਲ, ਸਾਰੇ ਮਹੀਨੇ, ਸਾਰੇ ਸੁਆਸਾਂ ਤੱਕ ਪੜ੍ਹਦਾ ਰਹੁ, ਕੁਛ ਨਹੀਂ ਬਨਣਾ। ਲੇਖੇ ਵਿੱਚ, ਸਚਖੰਡਿ ਤਾਂ ਇਕੁ ਹੀ ਗੱਲ ਪਰਵਾਨ ਹੋਣੀ ਹੈ, ਸਿਮਰਨ ਕਿੰਨਾ ਕੀਤਾ ਹੈ, ਸੁਰਤੀ ਕਿੰਨੀ ਜੋੜੀ ਹੈ, ਬਾਕੀ ਤਾਂ ਸਭ ਹਉਮੈ ਵਿੱਚ ਹੀ ਝੱਖ ਮਾਰੀ ਹੈ। ਜੀਵ ਦਾ ਪੜ੍ਹਿਆ ਕਿਉਂ ਨਹੀਂ ਪਰਵਾਣ ਕੀਤਾ? ਉਸ ਨੇ ਪੜ੍ਹ ਕੇ ਅਮਲ ਨਹੀਂ ਕੀਤਾ। ਸਿਮਰਨ ਨਹੀਂ ਕੀਤਾ, ਸੁਰਤੀ ਵਾਹਿਗੁਰੂ ਵਿੱਚ ਨਹੀਂ ਜੋੜੀ। ਬਾਣੀ ਧਿਆਨ ਨਾਲ ਨਹੀਂ ਵਿਚਾਰੀ।

**ਕਿਆ ਪੜੀਐ ਕਿਆ ਗੁਨੀਐ॥**
**ਕਿਆ ਬੇਦ ਪੁਰਾਨਾਂ ਸੁਣੀਐ॥੬੫੫॥**
**ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥**
**ਹਰਿ ਕਾ ਨਾਮੁ ਨ ਜਪਸਿ ਗਵਾਰਾ॥ ਕਿਆ ਸੋਚਹਿ ਬਾਰੰਬਾਰਾ॥**

ਬਾਣੀ ਪੜ੍ਹਨ ਨਾਲ ਕੀ ਹੋ ਜਾਂਦਾ ਹੈ? ਬਾਣੀ ਵਿਚਾਰਨ ਦਾ ਵੀ ਕੀ ਫਾਇਦਾ ਹੈ? ਵੇਦਾਂ ਤੇ ਪੁਰਾਨਾਂ ਨੂੰ ਸੁਨਣ ਨਾਲ ਕੀ ਹੋ ਜਾਂਦਾ ਹੈ? ਪੜ੍ਹਨ-ਸੁਣਨ ਨਾਲ ਜੀਵਨ ਵਿੱਚ ਕੀ ਤਬਦੀਲੀ ਆਉਂਦੀ ਹੈ ਜੇ ਸੁਭਾਵ ਨਹੀਂ ਬਦਲਿਆ ਸਹਜ ਨਹੀਂ ਆਇਆ ਤੇ ਰੱਬ ਨਹੀਂ ਮਿਲਿਆ। ਪਤਾ ਈ! ਰੱਬ ਕਿਉਂ ਨਹੀਂ ਮਿਲਿਆ।

ਮੂਰਖਾ! ਵਾਹਿਗੁਰੂ ਵਾਹਿਗੁਰੂ ਨਾਮ ਤਾਂ ਤੂੰ ਜਪਦਾ ਹੀ ਨਹੀਂ-ਸਿਮਰਦਾ ਹੀ ਨਹੀਂ-ਰੱਬ ਕਿਵੇਂ ਮਿਲ ਜਾਏਗਾ? ਬਾਰ ਬਾਰ ਕੀ ਸੋਚਾਂ ਸੋਚੀ ਜਾ ਰਿਹਾ ਹੈ।

**ਭਾਈ ਰੇ ਭਗਤਿ ਹੀਨ ਕਾਹੇ ਜਗਿ ਆਇਆ॥੩੨॥**

**ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ॥**

ਬਾਣੀ ਕੀ ਕਹਿ ਰਹੀ ਹੈ? ਜੇ ਸਿਮਰਨ ਵਿੱਚ ਸੁਰਤਿ ਨਹੀਂ ਸੀ ਜੋੜਨੀ ਤਾਂ ਦੁਨੀਆਂ ਵਿਚ ਜਨਮ ਲੈਣ ਦਾ ਕੀ ਮਨੋਰਥ ਸੀ? ਪੂਰੇ ਗੁਰੂ ਨਾਨਕ ਦਾ ਦਸਿਆ ਵਾਹਿਗੁਰੂ ਵਾਹਿਗੁਰੂ ਸਿਮਰਨ ਨਾ ਕੀਤਾ, ਸਿਮਰਨ ਵਿੱਚ ਸੁਰਤਿ ਨ ਜੋੜੀ, ਭਗਤੀ ਨਾ ਕੀਤੀ, ਆਪਣਾ ਜਨਮ ਵਿਅਰਥ ਹੀ ਗਵਾ ਲਿਆ। ਦੇਖੋ! ਬਾਣੀ ਦਾ ਉਪਦੇਸ਼ ਕੀ ਹੈ? ਸਿਮਰਨ-ਸੁਰਤੀ-ਭਗਤੀ। ਆਪਾਂ ਕੀ ਕਰ ਰਹੇ ਹਾਂ? ਫਿਰ ਕੀ ਪ੍ਰਾਪਤੀ ਹੋ ਸਕਦੀ ਹੈ। ਬਾਣੀ ਭਗਤੀ ਕਰਨ ਨੂੰ ਸਮਝਾ ਰਹੀ ਹੈ ਆਪ ਭਗਤੀ ਨਹੀਂ ਹੈ। ਬਾਣੀ ਸਿਮਰਨ ਕਰਨ ਨੂੰ ਸਮਝਾ ਰਹੀ ਹੈ, ਆਪ ਸਿਮਰਨ ਨਹੀਂ-ਸਿਮਰਨ ਅਸੀਂ ਕਰਨਾ ਹੈ। ਬਾਣੀ ਸੁਰਤੀ ਲਾਉਣ ਦਾ ਉਪਦੇਸ਼ ਦੇ ਰਹੀ ਹੈ ਆਪ ਸੁਰਤੀ ਨਹੀਂ। ਸੁਰਤੀ ਅਸੀਂ ਜੋੜਨੀ ਹੈ। ਰੱਬ ਜੀਵ ਨੂੰ ਸਮਝਾ ਰਿਹਾ ਹੈ। ਤੂੰ ਸੁਰਤਿ ਜੋੜ ਕੇ ਮੇਰੇ ਕੋਲ ਆਉਣੈ। ਰੱਬ ਤਾਂ ਆਦਿ ਤੋਂ ਹੀ ਸਚਖੰਡਿ ਹੈ ਤੇ ਉਥੇ ਵਾਹਿਗੁਰੂ ਵਾਹਿਗੁਰੂ ਸਿਮਰਨ ਆਦਿ ਤੋਂ ਹੀ ਹੋ ਰਿਹਾ ਹੈ। ਆਦਿ ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ, ਬਾਬਾ ਨਾਨਕ ਆਦਿ ਤੋਂ ਹੀ ਚੌਰ ਕਰ ਰਿਹਾ ਹੈ। ਆਦਿ ਬਾਬਾ ਆਖਦਾ ਕੀ ਹੈ ਜੀਵ ਨੂੰ?

**ਜਿਨ ਹਰਿ ਜਪਿਆ ਸੇ ਹਰਿ ਹੋਇ॥੬੬੭॥**

ਜਿਹਨਾਂ ਨੇ ਵਾਹਿਗੁਰੂ ਵਾਹਿਗੁਰੂ ਜਪਿਆ ਹੈ ਉਹ ਵਾਹਿਗੁਰੂ ਹੀ ਹੋ ਗਏ। ਇਹ ਬਾਣੀ ਦਾ ਵਾਹਿਗੁਰੂ ਦਾ ਉਪਦੇਸ਼ ਹੈ, ਜਿਹੜੇ ਵੀ ਜਪਨਗੇ ਉਹ ਬਾਬੇ ਨਾਨਕ-ਵਾਹਿਗੁਰੂ ਵਰਗੇ ਹੋ ਜਾਣਗੇ। ਬਾਬਾ ਤਾਂ ਅੱਗੇ ਹੀ ਵਾਹਿਗੁਰੂ ਹੈ। ਬਾਬਾ ਆਪਣੇ ਪੁੱਤਰ ਨੂੰ ਵੀ ਆਪਣੇ ਵਰਗਾ ਬਣਾਉਣਾ ਚਾਹੁੰਦਾ ਹੈ। ਆਖਦਾ ਹੈ ਜਪੋ, ਜਪ, ਮੇਰੇ ਵਰਗਾ ਹੋ ਜਾਏਂਗਾ। ਆਖ ਕੌਣ ਰਿਹਾ ਹੈ? ਬਾਣੀ-ਗੁਰਬਾਣੀ-ਕਿੰਨੇ ਲਿਖੀ ਹੈ ਬਾਬੇ ਨਾਨਕ ਨੇ ਬਾਬਾ ਨਾਨਕ ਕੌਣ ਹੈ? ਵਾਹਿਗੁਰੂ। ਬਾਣੀ ਕਿਸ ਦੀ ਹੈ? ਵਾਹਿਗੁਰੂ ਦੀ। ਅਸੀਂ ਕੌਣ? ਵਾਹਿਗੁਰੂ ਦੀ ਅੰਸ਼-ਵਾਹਿਗੁਰੂ ਦੇ ਪੁੱਤਰ। ਫਿਰ ਮੇਰੇ ਵਰਗਾ ਬਣ-ਸਿਮਰਨ ਕਰਕੇ ਸੁਰਤਿ ਜੋੜ ਕੇ ਹੀ ਬਣ ਸਕੇਂਗਾ। ਬਾਣੀ ਵਾਹਿਗੁਰੂ ਦਾ ਉਪਦੇਸ਼ ਹੈ। ਜੀਵ ਨੂੰ ਸਿਮਰਨ ਕਰਨ ਲਈ ਪ੍ਰੇਰ ਰਿਹੈ। ਆਪਾਂ ਗੰਦ ਦੇ ਭਰੇ ਹੋਏ ਛਪੜ ਵਿੱਚ ਡੁੱਬ ਰਹੇ ਹਾਂ, ਡੁੱਬ ਜਾਵਾਂਗੇ ਪਰ ਸਿਮਰਨ ਨਹੀਂ

ਕਰਨਾ-ਸੁਰਤੀ ਨਹੀਂ ਜੋੜਨੀ-ਬਾਬਾ ਕਰ ਲੈ ਜੋ ਕਰਨਾ ਹੈ ਅਸੀਂ ਸਿਮਰਨ ਨਹੀਂ ਕਰਨਾ-ਸੁਰਤੀ ਨਹੀਂ ਜੋੜਨੀ-ਤੇਰੇ ਆਖੇ ਨਹੀਂ ਲੱਗਨਾ ਬਾਣੀ ਪੜ੍ਹਨੀ ਹੈ ਵਿਚਾਰਨੀ ਨਹੀਂ ਜੇ ਵਿਚਾਰਨੀ ਹੈ ਤਾਂ ਅਮਲ ਨਹੀਂ ਕਰਨਾ ਜੇ ਅਮਲ ਵੀ ਕੀਤਾ ਤਾਂ ਸਿਮਰਨ ਨਹੀਂ ਕਰਨਾ, ਜੇ ਬੋਲ ਕੇ 2/4 ਮਿੰਟ ਸਿਮਰਨ ਕੀਤਾ ਤਾਂ ਵੀ ਸੁਰਤਿ ਨਹੀਂ ਜੋੜਨੀ। ਜੇ ਮਾੜਾ ਮੋਟਾ ਚੁੱਪ ਕਰ ਵੀ ਗਏ ਤਾਂ ਸੁੰਨ-ਸਮਾਧ ਨਹੀਂ ਹੋਣਾ ਕਿਉਂਕਿ ਬਾਬਾ! ਅਸੀਂ ਤੇਰੇ ਦਰਸ਼ਨਾਂ ਨੂੰ ਮੰਨਦੇ ਹੀ ਨਹੀਂ। ਦੂਜਾ ਅਸੀਂ ਅਗਲੀ ਦੁਨੀਆਂ ਨੂੰ ਮੰਨਦੇ ਹੀ ਨਹੀਂ। ਤੀਜਾ-ਅਸੀਂ ਸਚਖੰਡਿ ਮੰਨਦੇ ਹੀ ਨਹੀਂ। ਤੂੰ ਜੋ ਲਿਖਿਆ ਹੈ ਗਲਤ ਲਿਖਿਆ ਹੈ, ਐਵੇਂ ਸਾਨੂੰ ਡਰਾਇਆ ਹੈ, ਤੂੰ ਹਉਆ ਸੀ। ਸਾਨੂੰ ਐਸ਼ ਕਰਨ ਤੋਂ ਰੋਕਿਆ ਹੈ। ਇਸੇ ਲਈ ਅਸੀਂ ਅੰਮ੍ਰਿਤ ਨਹੀਂ ਛਕਿਆ, ਸਾਰੀ ਦੁਨੀਆਂ ਕੋਈ ਅੰਮ੍ਰਿਤਧਾਰੀ ਹੈ? ਸਾਰੇ ਮਰਨਗੇ ਨਰਕਾਂ ਵਿੱਚ ਜਾਣਗੇ, ਮੈਂ ਵੀ ਚਲਾ ਜਾਵਾਂਗਾ। ਦੇਖ! ਮੈਂ ਕੰਨਾਂ ਵਿੱਚ ਵਾਲੀਆਂ ਪਾ ਲਈਆਂ ਹਨ, ਰੋਜ਼ ਪੀਂਦਾ ਹਾਂ, ਕੁੜੀਆਂ ਮਗਰ ਸੀਟੀਆਂ ਮਾਰਦਾ ਹਾਂ, Girl Friends ਨਾਲ ਘੁੰਮਦਾ ਹਾਂ, ਰੋਜ਼ ਸ਼ੇਵ ਕਰਦਾ ਹਾਂ, ਐਸ਼ ਕਰਦਾ ਹਾਂ, ਤੂੰ ਸਾਰੀਆਂ ਗੱਲਾਂ ਨੂੰ ਕੁਰਹਿਤ ਦੱਸ ਕੇ ਰੋਕਦਾ ਹੈ। ਦੱਸ ਕੌਣ ਠੀਕ ਹੈ, ਤੂੰ ਕਿ ਮੈਂ। ਕਿਹਨੇ ਦੇਖਿਆ ਹੈ ਤੇਰੀ ਅਗਲੀ ਸਦੀਵੀ ਸੁਖੀ ਦੁਨੀਆਂ ਨੂੰ। ਗੁਰਦੁਆਰੇ ਵਾਲੇ ਤਾਂ ਮੈਨੂੰ ਕਦੇ ਰੋਕਦੇ ਹੀ ਨਹੀਂ। ਮੈਂ 100 ਰੁਪਏ ਦੇ ਦਿਆਂ ਤੇ ਮੇਰਾ ਜਸ ਗਾਉਂਦੇ ਹਨ, ਤੇਰੀ ਅਗਲੀ ਦੁਨੀਆਂ ਬਾਰੇ ਤਾਂ ਗੱਲ ਹੀ ਨਹੀਂ ਕਰਦੇ। ਮੈਨੂੰ ਕਦੇ ਕਿਸੇ ਭਾਈ ਨੇ ਗ੍ਰੰਥੀ ਨੇ ਅੰਮ੍ਰਿਤ ਛੱਕਣ ਨੂੰ ਨਹੀਂ ਕਿਹਾ, ਕਿਉਂਕਿ ਜਦੋਂ ਉਹ ਫਿਲਮੀ ਟਿਊਨਾ ਤੇ ਗਾਉਂਦੇ ਹਨ ਤੇਰੀ ਰੱਬੀ ਬਾਣੀ, ਮੈਨੂੰ ਉਹ ਗਾਣਿਆਂ ਦੀ ਤਰ੍ਹਾਂ ਚੰਗੀ ਲੱਗਦੀ ਹੈ, ਮੈਂ ਪੈਸੇ ਦਿੰਦਾ ਹਾਂ, ਉਹ ਤੇਰਾ ਜਸ ਭੁੱਲ ਜਾਂਦੇ ਹਨ, ਮੇਰਾ ਜਸ ਕਰਦੇ ਹਨ, ਗੁਰਮੁਖ ਪਿਆਰੇ, ਗੁਰੂ ਕੇ ਲਾਲ, ਸੂਝਵਾਨ ਗਿਆਨੀ ਜੀ ਨੇ 100 ਰੁਪਏ ਭੇਟਾ ਕੀਤਾ ਹੈ, ਵਾਹਿਗੁਰੂ ਹੋਰ ਤਰੱਕੀ ਬਖਸ਼ੇ। ਮੈਂ ਹੋਰ ਪੀਂਦਾ ਹਾਂ ਨਿੱਤ ਨਵੀਂ ਕੁੜੀ ਨਾਲ ਘੁੰਮਦਾ ਹਾਂ। ਭਾਈ ਨੇ ਤਾਂ ਕਦੀ ਮੈਨੂੰ ਮੇਰੀਆਂ ਵਾਲੀਆਂ ਬਾਰੇ ਵੀ ਕੁੱਝ ਨਹੀਂ ਕਿਹਾ। ਤੈਨੂੰ ਮੰਨਾਂ, ਤੇਰੇ ਭਾਈ ਨੂੰ ਮੰਨਾਂ। ਮੈਨੂੰ ਤਾਂ ਇਹਨੇ ਹੀ ਸਮਝ ਦੇਣੀ ਹੈ। ਬਾਬਾ! ਜੇ ਇਹੀ ਹਾਲ ਰਿਹਾ ਤਾਂ ਤੇਰੀ ਸਿੱਖੀ ਖਤਮ ਹੀ ਖਤਮ ਹੈ। ਬਾਬਾ! ਤੂੰ ਆਪ ਦੱਸ ਤੇਰੇ ਹਿਸਾਬ ਨਾਲ ਤਾਂ ਮੈਂ ਗੁਰਦੁਆਰੇ ਵੜ੍ਹ ਹੀ ਨਹੀਂ ਸਕਦਾ-ਚਾਰੇ ਕੁਰਹਿਤਾਂ ਕਰਦਾ ਹਾਂ। ਮੇਰਾ ਮਨ ਬਹੁਤ ਸਾਫ ਹੈ। ਇਹ ਗੁਰਦੁਆਰੇ ਵਾਲੇ ਤਾਂ ਮੇਰਾ ਸਤਿਕਾਰ ਕਰਦੇ ਹਨ ਮੈਨੂੰ ਜੀ ਆਇਆਂ ਆਖਦੇ ਹਨ Welcome ਕਰਦੇ ਹਨ। ਬਾਬਾ! ਤੂੰ ਦੱਸ,

ਤੇਰੀ ਸਿੱਖੀ ਕਿੱਥੇ ਖੜ੍ਹੀ ਹੈ ਤੇ ਕਿੰਨੇ ਸਾਲ ਹੋਰ ਹੈ? ਇਹ ਬੁਢੇ ਮਰ ਗਏ ਤਾਂ ਪੀੜੀ ਸਾਡੀ ਆਉਣੀ ਹੈ, ਦਸ ਕਿਹੜੀ ਰਹਿਤ ਤੇ ਕੁਰਹਿਤ ਹੈ? ਦਸ! ਕਿਹੜਾ ਸਿਮਰਨ ਤੇ ਸੁਰਤੀ ਹੈ? ਮੈਂ ਤਾਂ ਆਪਣੀ Girl Friend ਨਾਲ ਗੁਰਦੁਆਰੇ ਆਉਂਦਾ ਹਾਂ। ਸਾਰੀ ਪਰਕਰਮਾਂ ਵਿੱਚ ਉਸਦੇ ਨਾਲ ਚਿਟ ਚੈਟ ਕਰਦਾ ਹਾਂ। ਗੱਪਾਂ ਮਾਰਦਾ ਹਾਂ, ਮਾਖੌਲ ਕਰਦਾ ਹਾਂ, ਛੇੜਦਾ ਆਉਂਦਾ ਹਾਂ, ਮੈਨੂੰ ਤਾਂ ਕੋਈ ਵੀ ਬਾਬਾ ਕੁਝ ਵੀ ਨਹੀਂ ਕਹਿੰਦਾ। ਫਿਰ ਅਸੀਂ ਦੋਵੇਂ ਇੱਕਠੇ ਮੱਥਾ ਟੇਕਦੇ ਹਾਂ, ਤੈਨੂੰ ਤਾਂ ਮੰਨਦੇ ਹੀ ਹਾਂ, ਤੂੰ ਛੱਡ ਇਹ ਰਹਿਤ-ਕੁਰਹਿਤ ਨੂੰ। ਸਾਰੀ ਦੁਨੀਆਂ ਹੀ ਤੇਰੀ ਹੈ, ਤੈਨੂੰ ਹੀ ਮੰਨਦੀ ਹੈ। ਬਾਬਾ! ਇਕ ਘੰਟਾ ਲੱਗਦਾ ਹੈ ਤੈਨੂੰ ਮੱਥਾ ਟੇਕਨ ਲੱਗਿਆਂ, ਬੜੀ ਭੀੜ ਹੁੰਦੀ ਹੈ, ਵਾਰੀ ਹੀ ਨਹੀਂ ਆਉਂਦੀ ਪਰ ਮੈਂ ਬੋਰ ਨਹੀਂ ਹੁੰਦਾ, ਮੇਰੇ ਨਾਲ ਮੇਰੀ ਫਰੈਂਡ ਹੁੰਦੀ ਹੈ, ਮੈਂ ਕਦੀ ਕਦੀ ਘੁਟ ਪੀ ਕੇ ਵੀ ਆ ਜਾਂਦਾ ਹਾਂ। ਭਾਈ ਮੈਨੂੰ ਕੁਝ ਨਹੀਂ ਆਖਦੇ, ਅਸੀਂ ਰਲ ਕੇ ਹੀ ਪੀਂਦੇ ਹਾਂ। ਬਾਬਾ! ਤੇਰੇ ਅਸੂਲ ਬਹੁਤ ਔਖੇ ਹਨ, ਅੱਜ ਦੀ ਦੁਨੀਆਂ ਵਿਚ ਹੋ ਹੀ ਨਹੀਂ ਸਕਦੇ।

**ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ॥੩੯੭॥**

**ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥**

**ਹਰਿ ਕਾ ਸੇਵਕੁ ਸੋ ਹਰਿ ਜੇਹਾ॥੧੦੭੬॥**

**ਭੇਦੁ ਨ ਜਾਣਹੁ ਮਾਣਸ ਦੇਹਾ॥**

**ਹਰਿ ਨਾਨਕ ਭੇਦੁ ਨ ਭਾਈ॥੨੦੫॥**

**ਜੋਤੀ ਜੋਤਿ ਸਮਾਈ॥**

ਅਰਥ : ਜਿਹਨਾਂ ਨੂੰ ਵਾਹਿਗੁਰੂ ਨਾਮ ਭੁੱਲਦਾ ਹੀ ਨਹੀਂ-ਜਪਦੇ ਹੀ ਰਹਿੰਦੇ ਹਨ, ਉਹਨਾਂ ਵਿੱਚ ਤੇ ਰੱਬ ਵਿੱਚ ਕੋਈ ਫਰਕ ਨਹੀਂ ਹੁੰਦਾ। ਵਾਹਿਗੁਰੂ ਦਾ ਅੰਮ੍ਰਿਤਧਾਰੀ ਗੁਰਸਿਖ ਆਪਣੇ ਮਾਲਕ ਵਾਹਿਗੁਰੂ ਵਰਗਾ ਹੀ ਹੁੰਦਾ ਹੈ। ਉਸ ਦੇ ਮਨੁੱਖਾ ਸਰੀਰ ਵੱਲ ਨ ਦੇਖੋ ਉਹ ਸਰੀਰ ਵਿੱਚ ਹੀ ਰੱਬ ਵਰਗਾ ਹੈ। ਜਦੋਂ ਮੇਰਾ ਮਿਲਾਪ ਹੋਇਆ ਰੱਬ ਨਾਲ, ਮੇਰੇ ਤੇ ਰੱਬ ਵਿੱਚ ਫਰਕ ਹੀ ਕੋਈ ਨਹੀਂ ਸੀ। ਮੇਰੀ ਜੋਤ ਰੱਬ ਦੀ ਜੋਤਿ ਵਿੱਚ ਸਮਾ ਗਈ। ਇਹ ਸੁਰਤੀ ਲਾਉਣ ਦੀ ਬਖਸ਼ਿਸ਼ ਹੈ। ਹੋਰ ਦੇਖੋ!

**ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥**

**ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ॥੧੧੦੩॥**

ਅਰਥ : ਬੇਦ ਤੇ ਪੁਰਾਨ ਨੂੰ ਪੜ੍ਹਨ ਦਾ ਕੀ ਫਾਇਦਾ (ਬਾਣੀ ਪੜ੍ਹਨ ਦਾ ਕੀ

ਫਾਇਦਾ?) ਬਾਣੀ ਤਾਂ ਚੰਦਨ ਹੈ ਪਰ ਖੋਤੇ ਨੂੰ ਖੁਸ਼ਬੂ ਨਹੀਂ ਆਉਂਦੀ-ਉਸ ਨੂੰ ਤਾਂ ਭਾਰ ਹੀ ਹੈ ਲਕੜਾਂ ਦਾ। ਐ ਖੋਤੇ ਵਰਗੇ ਜੀਵ! ਜੇ ਤੈਨੂੰ ਵਾਹਿਗੁਰੂ ਨਾਮ ਜਪਨ ਦੀ ਅਵਸਥਾ ਹੀ ਸਮਝ ਨਹੀਂ ਆਈ ਤਾਂ ਸਚਖੰਡਿ ਕਿਵੇਂ ਜਾਏਂਗਾ? ਬਾਣੀ ਤਾਂ ਨਾਮ ਜਪਨ ਨੂੰ ਕਹਿ ਰਹੀ ਹੈ। ਬਾਣੀ ਆਪ ਨਾਮ ਨਹੀਂ ਹੈ। ਸਿਮਰਨ ਅਸੀਂ ਕਰਨਾ ਹੈ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ**
**ਮੂਰਤਿ ਅਜੂੰਨੀ ਸੈਭੰ ਗੁਰਪ੍ਰਸਾਦਿ॥**

ਬਾਣੀ ਸਮਝਾ ਰਹੀ ਹੈ। ਰੱਬ ਪ੍ਰਕਾਸ਼ ਇਕ ਹੈ, ਇਕ ਰਸ ਹੈ, ਸਰਬ-ਵਿਆਪਕ ਹੈ। ਉਸ ਦਾ ਵਾਹਿਗੁਰੂ ਵਾਹਿਗੁਰੂ ਨਾਮ ਸਚਾ ਹੈ (ਬਾਕੀ ਸਾਰੇ ਝੂਠੇ ਹਨ) ਸਾਰੀ ਕੁਦਰਤਿ ਦਾ ਸ੍ਰਿਸ਼ਟੀ ਦਾ ਕਰਨਹਾਰ ਹੈ ਤੇ ਸਾਰਿਆਂ ਵਿਚ ਸਮਾਇਆ ਹੋਇਆ ਹੈ। ਉਹ ਪ੍ਰਕਾਸ਼-ਨੂਰ ਕਿਸੇ ਤੋਂ ਡਰਦਾ ਨਹੀਂ। ਉਸ ਪ੍ਰਕਾਸ਼ ਜੋਤਿ ਦਾ ਕਿਸੇ ਨਾਲ ਵੈਰ ਨਹੀਂ। ਉਹ ਪਰਮ ਆਤਮਾ ਸਮੇਂ ਨਾਲ ਪ੍ਰਭਾਵਿਤ ਨਹੀਂ, ਮੌਤ ਨਹੀਂ ਆਉਂਦੀ। ਜੂਨਾਂ ਵਿੱਚ ਨਹੀਂ ਆਉਂਦਾ। ਉਸ ਦਾ ਕੋਈ ਮਾਂ ਪਿਓ ਨਹੀਂ-ਪੰਜ ਭੂਤਕ ਨਹੀਂ-ਉਹ ਪ੍ਰਕਾਸ਼ ਆਪਣੇ ਆਪ ਤੋਂ ਬਣਿਆ ਹੈ। ਸਿਰਫ ਗੁਰੂ ਨਾਨਕ ਦੀ ਕਿਰਪਾ ਨਾਲ ਮਿਲਦਾ ਹੈ। ਫਿਰ ਉਸ ਨੂੰ ਜਪੁ। ਉਸ ਦਾ ਸਿਮਰਨ ਕਰ। ਕੌਣ ਕਰੇ ਬਾਬਾ ਕਿ ਵਾਹਿਗੁਰੂ? ਅਸੀਂ ਜੀਵਾਂ ਨੇ ਜਪਨਾ ਹੈ, ਬਾਣੀ ਨੇ ਸਮਝਾ ਦਿੱਤਾ ਹੈ, ਸੁਰਤਿ ਅਸੀਂ ਜੋੜਨੀ ਹੈ। ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸੁਰਤਿ ਜੋੜਨੀ ਹੈ? ਆਪ ਤਾਂ ਵਾਹਿਗੁਰੂਆਂ ਦੇ ਵਾਹਿਗੁਰੂ ਹਨ। ਸਮਝ ਬਾਣੀ ਕੀ ਸਮਝਾ ਰਹੀ ਹੈ? ਬਾਣੀ ਇਕ ਸਿਖਿਆ ਹੈ ਇਕ ਉਪਦੇਸ਼ ਹੈ ਜੋ ਆਪਾਂ ਕਮਾਉਣਾ ਹੈ। ਇਹ ਗੱਲ ਸਮਝ ਧਿਆਨ ਨਾਲ।

**ਕਾਦੀ ਕੂੜੁ ਬੋਲਿ ਮਲੁ ਖਾਇ॥੬੬੨॥**
**ਬ੍ਰਾਹਮਣੁ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ॥**
**ਤੀਨੇ ਓਜਾੜੇ ਕਾ ਬੰਧੁ॥੨॥**

ਅਰਥ : ਮੁਸਲਮਾਨ ਕਾਜੀ ਝੂਠ ਬੋਲ ਕੇ ਇਨਸਾਫ ਕਰਦਾ ਹੈ, ਗੂੰਹ ਖਾਂਦਾ ਹੈ। ਬ੍ਰਾਹਮਣ ਇਸ਼ਨਾਨ ਕਰਦਾ ਹੈ, ਸਾਫ ਸੁਥਰਾ ਰਹਿੰਦਾ ਹੈ ਪਰ ਬੰਦੇ ਖਾ ਜਾਂਦਾ ਹੈ। ਜੋਗੀ ਅੰਨ੍ਹਾ ਹੈ, ਅਗਿਆਨੀ ਹੈ, ਉਸ ਨੂੰ ਰੱਬ ਦੇ ਮਿਲਣ ਦਾ ਤਰੀਕਾ ਨਹੀਂ ਆਉਂਦਾ। ਇਹ ਤਿੰਨੇ ਹੀ ਉਜਾੜੇ ਦਾ ਮੂਲ ਹਨ। ਜੀਵ ਨੂੰ ਨਰਕਾਂ ਵਿੱਚ ਭੇਜਦੇ

ਹਨ। ਇਸਨੂੰ ਭਾਵੇਂ ਕਰੋੜ ਵਾਰੀ ਪੜ੍ਹ ਲਓ, ਇਹੀ ਅਰਥ ਹੈ-ਫਿਰ ਇਕੋ ਵਾਰੀ ਪੜ੍ਹ ਕੇ ਸਮਝ ਲਓ। ਬਾਰ ਬਾਰ ਕਿਉਂ ਪੜ੍ਹਦੇ ਹੋ?

**ਹਿੰਦੂ ਮੂਲੇ ਭੂਲੇ ਅਖੁਟੀ ਜਾਹੀਂ।।੫੫੬।।**

ਅਰਥ : ਹਿੰਦੂ ਨੂੰ ਰੱਬ ਦੀ ਸਮਝ ਆ ਹੀ ਨਹੀਂ ਸਕਦੀ, ਉਹ ਜੰਮਣ ਤੋਂ ਪਹਿਲਾਂ ਹੀ ਭੁੱਲ ਚੁੱਕਾ ਹੈ। ਲੱਖਾਂ ਵਾਰੀ ਪੜ੍ਹ ਲੈ, ਇਹੀ ਅਰਥ ਹਨ। ਫਿਰ ਇਕੋ ਵਾਰੀ ਪੜ੍ਹ ਕੇ ਸਮਝ ਲੈ, ਬਾਣੀ ਵਿਚਾਰ।

**ਗੁਰਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿੰਗਤ ਜਨਮ ਭ੍ਰਸਟਣਹ।।੧੩੫੬।।**

ਭਾਵੇਂ ਲੱਖ ਵਾਰੀ ਪੜ੍ਹ ਲੈ ਭਾਵੇਂ ਕਰੋੜ ਵਾਰੀ। ਅਰਥ ਇਹੀ ਹਨ। ਜਿਸਨੇ ਅੰਮ੍ਰਿਤ ਨਹੀਂ ਛਕਿਆ, ਉਹ ਕੁੱਤਾ ਹੈ, ਸੂਰ ਹੈ, ਖੋਤਾ ਹੈ, ਕਾਂ ਹੈ, ਸੱਪ ਹੈ, ਬੰਦਾ ਨਹੀਂ ਹੈ। ਗੱਲ ਨੂੰ ਸਮਝਣਾ ਹੈ ਇਕੋ ਵਾਰੀ ਸਮਝ ਆ ਗਈ ਹੈ। ਬਾਰ ਬਾਰ ਕੀ ਪੜ੍ਹੀ ਜਾਂਦਾ ਹੈ, ਅਖੰਡ ਪਾਠ ਕਰੀ ਜਾਂਦਾ ਹੈ, ਕਰਾਈ ਜਾਂਦਾ ਹੈ, ਅੰਮ੍ਰਿਤ ਛਕਦਾ ਨਹੀਂ, ਬਾਣੀ ਵਿਚਾਰਦਾ ਨਹੀਂ, ਸਿਮਰਨ ਕਰਦਾ ਨਹੀਂ। ਭਾਵ ਚਾਰੇ ਕੁਰਹਿਤਾਂ ਕਰਦਾ ਹੈ, ਅਖੰਡ ਪਾਠ ਕਰਵਾ ਕੇ ਧਰਮੀ ਬਣ ਜਾਂਦਾ ਹੈ, ਬਾਬੇ ਨੂੰ ਬੇਵਕੂਫ ਸਮਝਦਾ ਹੈ, ਆਪ ਕਾਂ ਹੈ। ਅਖੰਡ ਪਾਠ ਕਰਾਉਣ ਦਾ ਹੁਕਮ ਨਹੀਂ, ਅਸੀਂ ਕਰਵਾਈ ਜਾ ਰਹੇ ਹਾਂ। ਤੀਰਥਾਂ ਤੇ ਜਾਣ ਦਾ ਹੁਕਮ ਨਹੀਂ, ਅਸੀਂ ਜਾਈਂ ਜਾ ਰਹੇ ਹਾਂ। ਸਰੋਵਰਾਂ ਤੇ ਤੀਰਥਾਂ ਤੇ ਬੁਧੂ ਬੰਦੇ ਇਸ਼ਨਾਨ ਕਰਦੇ ਹਨ, ਅਸੀਂ ਕਰੀ ਜਾ ਰਹੇ ਹਾਂ। ਬਾਬਾ ਆਖਦਾ ਹੈ ਮੈਂ ਕਾਂ ਤੋਂ ਹੰਸ ਬਣਾ ਦਿਆਂਗਾ, ਜੇ ਬਾਣੀ ਵਿਚਰ ਕੇ ਸਿਮਰਨ ਕਰੇਂਗਾ ਤਾਂ। ਅਸੀਂ ਹੰਸ ਤੋਂ ਕਾਂ ਬਣੀ ਜਾ ਰਹੇ ਹਾਂ।

**ਦੁਰਮਤਿ ਭਾਗਹੀਨ ਮਤਿ ਫੀਕੇ ਨਾਮ ਸੁਨਤ ਆਵੈ ਮਨਿ ਰੋਹੈ।।**
**ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ**
**ਖਾਇ ਮੁਖਿ ਗੋਹੈ।।੩।।**
**ਮਾਣਸੁ ਜਨਮੁ ਪੁੰਨਿ ਕਰ ਪਾਇਆ ਬਿਨੁ ਨਾਵੈ ਧ੍ਰਿਗੁ ਧ੍ਰਿਗੁ**
**ਬਿਰਥਾ ਜਾਈ।।**
**ਨਾਮ ਬਿਨਾ ਰਸ ਕਸ ਦੁਖ ਖਾਵੈ ਮੁਖੁ ਫੀਕਾ ਥੁਕ ਥੂਕ**
**ਮੁਖਿ ਪਾਈ।।੩।।**

ਅਰਥ : ਜਿਸ ਨੇ ਵੀ ਗੁਰੂ ਦੀ ਮਤਿ ਨਹੀਂ ਲਈ, ਉਹ ਭੈੜੀ ਮਤਿ ਵਾਲੇ ਬਹੁਤ ਮੰਦ ਭਾਗੀ ਹਨ, ਉਹਨਾਂ ਦੀ ਅਕਲ ਬੜੀ ਹੋਛੀ ਹੈ, ਬੇਅਕਲ ਹਨ, ਵਾਹਿਗੁਰੂ

ਵਾਹਿਗੁਰੂ ਨਾਮ ਸੁਨਣ ਤੇ ਉਹਨਾਂ ਨੂੰ ਮਨ ਵਿੱਚ ਗੁੱਸਾ ਆਉਂਦਾ ਹੈ (ਸੰਗਤਿ ਵਿਚੋਂ ਉਠ ਕੇ ਚਲੇ ਜਾਂਦੇ ਹਨ) ਕਾਂ ਨੂੰ ਅੰਮ੍ਰਿਤ ਰਸ ਪਾ ਦੇਈਏ-ਖਾਂਦਾ ਨਹੀਂ, ਖੁਸ਼ ਹੋ ਕੇ ਨਹੀਂ ਖਾਂਦਾ, ਉਹ ਮੂੰਹ ਵਿੱਚ ਗੂੰਹ ਪਾ ਕੇ ਖਾ ਕੇ ਖੁਸ਼ ਹੁੰਦਾ ਹੈ, ਰੱਜਦਾ ਹੈ। ਸਾਡਾ ਇਹੀ ਹਾਲ ਹੈ। ਕਦੀ ਗੁਰਦੁਆਰਿਆਂ ਵਿੱਚ ਸਿਮਰਨ ਹੁੰਦਾ ਦੇਖਿਆ ਹੈ? ਸੁਰਤੀ ਲੱਗਦੀ ਹੋਵੇ? ਤੁਸੀਂ ਸਿਮਰਨ ਕਰਕੇ ਦੇਖੋ-80% ਕਾਂ ਉਠ ਜਾਣਗੇ, ਉਹਨਾਂ ਨੇ ਗੂੰਹ ਖਾਣਾ ਹੈ। ਸਿਮਰਨ ਕਰਨ ਨਾਲ ਅੰਮ੍ਰਿਤ ਰਸ ਆਉਣਾ ਹੈ-ਕਾਂ ਨੂੰ ਚੰਗਾ ਨਹੀਂ ਲੱਗਦਾ।

ਅਰਥ : ਮਨੁੱਖਾ ਜਨਮ ਦੀ ਚੰਗੇ ਭਾਗਾਂ ਕਰਕੇ, ਪਿਛਲੇ ਚੰਗੇ ਕਰਮਾਂ ਕਰਕੇ ਪ੍ਰਾਪਤੀ ਹੋਈ ਸੀ, ਅੰਮ੍ਰਿਤ ਛਕਣ ਤੋਂ ਬਗੈਰ, ਵਾਹਿਗੁਰੂ ਨਾਮ ਦੀ ਪ੍ਰਾਪਤੀ ਤੋਂ ਬਗੈਰ ਵਿਅਰਥ ਚਲਾ ਗਿਆ, ਫਿਟ ਲਾਹਨਤ, ਹਜ਼ਾਰ ਵਾਰੀ ਫਿਟੇ ਮੂੰਹ ਤੇਰੇ। ਵਾਹਿਗੁਰੂ ਨਾਮ ਜਪਨ ਤੋਂ ਬਗੈਰ, ਜੋ ਖਾ ਰਿਹਾ ਹੈਂ, ਦੁੱਖ ਹੀ ਸਹੇੜ ਰਿਹਾ ਹੈ, ਮੂੰਹ ਬੇ-ਰਸਾ ਹੀ ਰਹਿਣਾ ਹੈ, ਤੇਰੇ ਮੂੰਹ ਵਿੱਚ ਥੁੱਕਾਂ ਹੀ ਪੈਣੀਆਂ ਹਨ। ਕੀ ਫਾਇਦਾ?

1. **ਗੁਰ ਪੂਰਾ ਗੁਰ ਸਬਦੁ ਸਿਞਾਣੈ॥੫॥ ਵਾਰ ੧੨॥**
2. **ਪਾਰਬ੍ਰਹਮੁ ਗੁਰ ਸਬਦੁ ਹੈ ਸਤਸੰਗਿ ਨਿਵਾਸੀ॥੧॥ ਵਾਰ ੯॥**
   **ਸਾਧ ਸੰਗਤਿ ਸਚਖੰਡਿ ਹੈ ਭਾਉ ਭਗਤਿ ਅਭਿਆਸੀ॥**
3. **ਵਾਹਿਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ॥**

ਅਰਥ : (1) ਪੂਰੇ ਗੁਰੂ ਦੀ ਪਛਾਣ ਵਾਹਿਗੁਰੂ ਸਿਮਰਨ ਵਿੱਚ ਸੁਰਤਿ ਜੋੜਿਆਂ ਹੀ ਹੁੰਦੀ ਹੈ।

(2) ਰੱਬ, ਪਰਮਾਤਮਾ-ਵਾਹਿਗੁਰੂ ਸਿਮਰਨ ਹੀ ਹੈ, ਸਤਸੰਗਤਿ ਵਿੱਚ ਉਹ ਰਹਿੰਦਾ ਹੈ, ਸਤਸੰਗਤਿ ਸਚਖੰਡੁ ਹੈ, ਜਿੱਥੇ ਰੱਬ ਵੱਸਦਾ ਹੈ ਉਸਨੂੰ ਸਚਖੰਡਿ, ਸਚ ਦਾ ਖੰਡ ਹੀ ਆਖੀਦਾ ਹੈ। ਉਤਲੇ ਸਚਖੰਡਿ ਵਿੱਚ ਰੱਬ ਪ੍ਰਤੱਖ ਦਿੱਸਦਾ ਹੈ, ਪਰ ਥੱਲੇ ਸੰਗਤਿ ਦੀ ਕ੍ਰਿਪਾ ਨਾਲ ਦਿੱਸ ਪੈਂਦਾ ਹੈ। ਪ੍ਰੇਮ ਨਾਲ ਭਗਤੀ ਦੀ ਕਮਾਈ ਕਰਨੀ ਪੈਂਦੀ ਹੈ।

(3) ਰੱਬ ਗੁਰੂ ਸ਼ਬਦ ਹੀ ਹੈ-ਵਾਹਿਗੁਰੂ ਸਿਮਰਨ ਹੀ ਹੈ।

ਬਹੁਤ ਪ੍ਰਮਾਣ ਹਨ ਕਿ ਰੱਬ-ਪਰਮਾਤਮਾ-ਨੂਰ ਜੋਤ-ਪ੍ਰਕਾਸ਼ ਸ਼ਬਦ ਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀ ਸ਼ਬਦ ਹੀ ਹਨ-ਉਹ ਤਾਂ ਪ੍ਰਤੱਖ ਸ਼ਬਦ ਹੀ ਹਨ।

ਇਹ ਸ਼ਬਦ ਸਿੱਖਿਆ ਦੇਂਦਾ ਹੈ ਉਸ ਰੱਬ ਦੇ ਸ਼ਬਦ ਨੂੰ ਸਿਮਰੋ-ਜਪੋ। ਰੱਬ ਮਿਲ ਜਾਏਗਾ।

**ਨਾਮੈ ਹੀ ਤੇ ਸਭ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ॥**

ਨਾਮ-ਵਾਹਿਗੁਰੂ-ਵਾਹਿਗੁਰੂ ਸ਼ਬਦ। ਗੁਰੂ-ਵੀ ਸ਼ਬਦ ਉਹ ਸਾਡੇ ਸਾਹਮਣੇ ਹੈ। ਸਚਖੰਡਿ ਵੀ ਵਾਹਿਗੁਰੂ ਵਾਹਿਗੁਰੂ ਹੋ ਰਿਹਾ ਹੈ। ਸ਼ਬਦ ਦਾ ਹੀ ਪ੍ਰਕਾਸ਼ ਹੈ। ਸ਼ਬਦ ਨੂੰ ਵੀ ਵਾਹਿਗੁਰੂ ਚੌਰ ਕਰ ਰਿਹਾ ਹੈ। ਸ਼ਬਦ ਹੀ ਮਾਲਕ ਹੈ ਸਚਖੰਡ ਦਾ। ਮਨਮੁਖ, ਮਾਇਆ ਦੇ ਦਿਮਾਗ ਵਿੱਚ ਗੱਲ ਨਹੀਂ ਜਾਂਦੀ, ਗੱਲ ਸਮਝਣੀ ਕੋਈ ਔਖੀ ਨਹੀਂ।

**ਸਬਦੁ ਚੀਨਿ ਆਤਮ ਪਰਗਾਸਿਆ ਸਹਜੇ ਰਹਿਆ ਸਮਾਈ॥**

ਸਬਦੁ-ਵਾਹਿਗੁਰੂ ਸਿਮਰਨ ਨੇ ਹੀ ਰੱਬ ਦਾ ਪ੍ਰਕਾਸ਼ ਕਰਨਾ ਹੈ। ਸਾਡੇ ਅੰਦਰ ਵੀ ਸ਼ਬਦ ਵਾਹਿਗੁਰੂ ਨੇ ਹੀ ਵਾਹਿਗੁਰੂ ਦਾ ਪ੍ਰਕਾਸ਼ ਕਰਨਾ ਹੈ।

**ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥**

**ਨਾਮ ਕੇ ਧਾਰੇ ਆਗਾਸ ਪਾਤਾਲ॥ ਨਾਮ ਕੇ ਧਾਰੇ ਸਗਲ ਅਕਾਰ॥**

**ਨਾਮ ਕੇ ਧਾਰੇ ਪੁਰੀਆ ਸਭ ਭਵਨ॥**

ਅਰਥ : ਨਾਮ-ਵਾਹਿਗੁਰੂ। ਵਾਹਿਗੁਰੂ-ਸ਼ਬਦ। ਸ਼ਬਦ-ਆਤਮਾ। ਸ਼ਬਦ ਦੇ ਆਸਰੇ ਸਾਰੇ 700 ਕਰੋੜ ਜੀਵ ਹਨ। ਸਾਰੇ ਖੰਡ ਬ੍ਰਹਿਮੰਡ ਸ਼ਬਦ ਦੇ ਆਸਰੇ ਹੀ ਹਨ। ਅਕਾਸ਼ ਤੇ ਪਤਾਲ ਸ਼ਬਦ ਦੇ ਆਸਰੇ ਹੀ ਹਨ। ਸਾਰਾ ਦਿੱਸਦਾ ਅਕਾਰ ਸ਼ਬਦ ਦੇ ਆਸਰੇ ਹੀ ਹੈ। ਸਾਰੇ ਪੁਰੀਆਂ ਤੇ ਭਵਨ ਸ਼ਬਦ ਦੇ ਆਸਰੇ ਹੀ ਹਨ।

**ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥**

**ਪ੍ਰਭ ਕੈ ਸਿਮਰਨੁ ਗਿਆਨੁ ਧਿਆਨੁ ਤਤੁ ਬੁਧਿ॥**

ਸਿਮਰਨ-ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਨਾ। ਵਾਹਿਗੁਰੂ-ਸ਼ਬਦ। ਸ਼ਬਦ ਦਾ ਜਾਪ ਕੀਤਿਆਂ ਰਿਧੀਆਂ ਸਿਧੀਆਂ ਨੌ ਖਜ਼ਾਨੇ ਪ੍ਰਾਪਤ ਹੋ ਜਾਂਦੇ ਹਨ-ਆਪਾਂ ਨੂੰ ਹੋਏ, ਆਪਾਂ ਸੰਗਤਿ ਵਿਚ ਸਿਮਰਨ ਹੀ ਨਹੀਂ ਕਰਦੇ। ਰੱਬ ਦੇ ਵਾਹਿਗੁਰੂ ਵਾਹਿਗੁਰੂ ਸ਼ਬਦ ਦਾ ਜਾਪ ਕੀਤਿਆਂ, ਰੱਬ ਦੀ ਸਮਝ ਆ ਜਾਂਦੀ ਹੈ, ਸੁਰਤੀ ਜੁੜ ਜਾਂਦੀ ਹੈ ਤੇ ਅਸਲੀਅਤ ਸਮਝਣ ਵਾਲੀ ਬੁਧੀ ਆ ਜਾਂਦੀ ਹੈ।

ਇਹ ਸਾਰੀਆਂ ਗੱਲਾਂ ਕੌਣ ਸਮਝਾ ਰਿਹਾ ਹੈ? ਸ਼ਬਦ ਗੁਰੂ

ਸ਼ਬਦ-ਗੁਰੂ ਜੀਵ ਦੇ ਉਪਕਾਰ ਲਈ ਪ੍ਰਕਾਸ਼ ਕੀਤਾ ਹੈ।

ਜੀਵ ਨੂੰ ਸਮਝਾਉਣ ਲਈ ਪ੍ਰਕਾਸ਼ ਕੀਤਾ ਹੈ ਜੀਵ ਰੱਬ ਦੀ ਬਣਾਈ ਖੇਡ ਸਮਝ ਸਕੇ।

ਜੀਵ ਸ਼ਬਦ ਦੀ ਵਿਚਾਰ ਕਰਕੇ, ਆਪਣੇ ਆਪ ਨੂੰ ਸਮਝ ਸਕੇ।

ਜੀਵ ਬਾਣੀ ਵਿਚਾਰੇ, ਭੁੱਲ ਕੇ ਵੀ ਕੁਰਹਿਤ ਨ ਕਰੇ। ਹਮੇਸ਼ਾ ਨਾਮ ਜਪਦਾ ਰਹੇ। ਅੰਮ੍ਰਿਤ ਛਕਣ ਨਾਲ ਸਚਖੰਡਿ ਜਾਣ ਦਾ ਰਾਹ ਖੁਹਲ ਜਾਂਦਾ ਹੈ। ਜੀਵ ਅੰਮ੍ਰਿਤ ਛੱਕ ਕੇ ਬਾਣੀ ਵਿੰਚਾਰ ਕੇ-ਸਿਮਰਨ ਵਿਚ ਸੁਰਤਿ ਜੋੜ ਕੇ, ਆਪਣੇ ਘਰ ਸਚਖੰਡਿ ਪਹੁੰਚੇ। ਨਰਕਾਂ ਤੋਂ ਬਚ ਜਾਏ। 84 ਲੱਖ ਜੂਨਾਂ ਤੋਂ ਬਚ ਜਾਏ। ਮਾਇਆ ਤੋਂ ਬਚ ਜਾਏ ਜੋ ਇਸ ਦਾ ਸਰੀਰ ਹੀ ਹੈ।

ਜੀਵ ਵੀ ਆਤਮਾ ਹੀ ਹੈ-ਆਤਮਾ ਸ਼ਬਦ ਹੈ। ਜੀਵ ਸ਼ਬਦ-ਗੁਰੂ-ਸ਼ਬਦ ਰੱਬ-ਸ਼ਬਦ। ਜੀਵ ਸ਼ਬਦ ਨੇ ਸ਼ਬਦ ਗੁਰੂ ਨੂੰ ਵਿਚਾਰ ਕੇ ਸ਼ਬਦ ਦਾ ਜਾਪ ਕਰਕੇ ਸ਼ਬਦ ਵਾਹਿਗੁਰੂ ਵਿੱਚ ਲੀਨ ਹੋਣਾ ਹੈ।

ਸਮਝਣਾ ਕੀ ਔਖਾ ਹੈ? ਸਮਝ ਗਿਆ ਸੁ ਜਿੱਤ ਗਿਆ-ਸਚਖੰਡਿ ਗਿਆ। ਨਾ ਸਮਝਿਆ-ਉਹ ਹਾਰ ਗਿਆ-ਰੱਬ ਹੁੰਦਾ ਹੋਇਆ ਨਰਕਾਂ ਵਿੱਚ ਗਿਆ। ਬੰਦੇ ਦੇ ਪੰਜ-ਭੂਤਕ ਦਾ ਸਰੀਰ ਦਾ ਤਾਂ ਕੋਈ ਰੋਲ ਹੀ ਨਹੀਂ। ਦਿੱਸਦੀ ਚੀਜ਼ ਦਾ ਕੋਈ ਰੋਲ ਹੀ ਨਹੀਂ। ਦਿੱਸਦੀ ਹਰ ਚੀਜ਼ ਨਾਸ਼ਵੰਤ ਹੈ। ਅਦ੍ਰਿਸ਼ਟ ਅਬਿਨਾਸੀ ਹੈ, ਜੀਵ ਅਬਿਨਾਸ਼ੀ ਹੈ-ਸਰੀਰ ਨਾਸ਼ਵੰਤ ਹੈ। ਜੀਵ ਅਬਿਨਾਸੀ ਨੇ ਅਬਿਨਾਸ਼ੀ ਗੁਰੂ ਤੇ ਅਬਿਨਾਸ਼ੀ ਵਾਹਿਗੁਰੂ ਨਾਲ ਯਾਰੀ ਪਾਉਣੀ ਹੈ। ਸਰੀਰ ਨਾਸ਼ਵੰਤ ਹੈ-ਨਾਸ਼ਵੰਤ ਨਾਲ ਯਾਰੀ ਨਹੀਂ ਪਾਉਣੀ। ਨਾਮ, ਗੁਰੂ, ਵਾਹਿਗੁਰੂ ਤੇ ਜੀਵ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਨ ਵਾਲਾ ਅਬਿਨਾਸ਼ੀ ਹੈ। ਬਾਕੀ ਸਾਰੇ ਨਾਸਵੰਤ ਹਨ। ਜੋਤਿ ਦਾ ਜੋਤਿ ਨਾਲ ਮਿਲਾਪ ਹੋਣਾ ਹੈ, ਸਰੀਰ ਨਾ ਰੱਬ ਹੈ ਨਾ ਉਤੋਂ ਆਇਆ ਹੈ, ਜੀਵ ਰੱਬ ਹੈ, ਗੁਰੂ ਰੱਬ ਹੈ, ਰੱਬ ਰੱਬ ਹੈ, ਇਹਨਾਂ ਤਿੰਨਾਂ ਦਾ ਮਿਲਾਪ ਸ਼ਬਦ ਨੇ ਕਰਾਉਣਾ ਹੈ। ਸ਼ਬਦ ਵਾਹਿਗੁਰੂ ਹੈ, ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਸੂਲਾਂ ਦੇ ਗੁਰੂ ਹਨ ਸਿੱਖਾਂ ਦੇ ਗੁਰੂ ਨਹੀਂ ਹਨ। ਅੰਦਰਲੇ ਅੰਮ੍ਰਿਤ ਦੇ ਗੁਰੂ ਹਨ।

# GURU OF HUMANITY

ਪਹਿਲਾਂ ਸਾਰੀਆਂ ਗੱਲਾਂ ਨੋਟ ਕਰੋ :

(1) ਬਾਬਾ ਨਾਨਕ ਪੰਜ ਭੂਤਕ ਨਹੀਂ।

(2) ਬਾਬਾ ਨਾਨਕ ਰੱਬ ਹੈ-ਪਰਮਾਤਮਾ ਹੈ-ਪ੍ਰਕਾਸ਼ ਹੈ-God ਹੈ-ਰਾਮ ਹੈ-ਰਹੀਮ ਹੈ।

(3) ਬਾਬਾ ਨਾਨਕ ਆਦਿ ਹੈ, ਜੁਗਾਦਿ ਹੈ, ਅਨਾਦਿ ਹੈ, ਹੈ ਭੀ-ਹੋਏਗਾ ਵੀ।

(4) ਬਾਬਾ ਅਬਿਨਾਸ਼ੀ ਹੈ-ਸਦੀਵੀ ਹੈ-ਪੁਰਖ ਹੈ-ਸਾਰਿਆਂ ਵਿੱਚ ਸਮਾਇਆ ਹੋਇਆ ਹੈ। 700 ਕਰੋੜ ਦੇ ਸਰੀਰ ਵਿੱਚ ਬਾਬਾ ਨਾਨਕ ਹੈ।

(5) ਬਾਬਾ ਨਾਨਕ ਕਰਤਾ ਹੈ ਕੁਦਰਤਿ ਦਾ, ਸਿਰਜਣਹਾਰ ਹੈ ਸ੍ਰਿਸਟੀ ਦਾ, 700 ਕਰੋੜ ਜੀਵ ਉਸ ਨੇ ਹੀ ਪੈਦਾ ਕੀਤੇ ਹਨ ਤੇ ਮਾਰਦਾ ਵੀ ਉਹੀ ਹੈ।

(6) ਬਾਬਾ ਨਾਨਕ ਅਗਲੀ ਦੁਨੀਆਂ ਸਚਖੰਡੁ-ਨਰਕਾਂ ਦਾ ਕਰਤਾ ਹੈ ਤੇ ਸਚਖੰਡੁ ਦਾ ਮਾਲਕ ਹੈ।

(7) ਕਰਤਾਰ-All Mighty Power-ਪ੍ਰਕਾਸ਼-ਨੂਰ-ਜੋਤ-God-ਬਿਧਾਤਾ-ਸਿਰਜਣਹਾਰ-ਰਾਮ-ਰਹੀਮ ਆਪ ਹੀ ਗੁਰੂ ਨਾਨਕ ਬਣਿਆ।

(8) ਰੱਬ ਸਾਰੀ ਸ੍ਰਿਸ਼ਟੀ ਨੂੰ ਕਿਵੇਂ ਸਮਝਾਉਂਦਾ ਆਪਣੇ ਬਾਰੇ? ਰੱਬ ਸੂਖਸ਼ਮ ਹੈ ਸਰੀਰ ਨਹੀਂ, ਪੰਜ ਭੂਤਕ ਨਹੀਂ।

(9) ਰੱਬ ਅਦ੍ਰਿਸ਼ਟ ਹੈ, ਅਲੱਖ ਹੈ, ਨਿਰੰਜਨ ਹੈ, ਨਿਰੰਕਾਰ ਹੈ, ਅਗੱਮ ਹੈ, ਅਗੋਚਰ ਹੈ, ੴ ਹੈ। ॥ਗੁਰਪ੍ਰਸਾਦਿ॥

ਨੋਟ : ਕੋਈ ਪੰਜ ਭੂਤਕ ਸਰੀਰ, ਗੁਰੂ ਨਾਨਕ ਦੀ ਕਿਰਪਾ ਤੋਂ ਬਗੈਰ ਰੱਬ ਨੂੰ ਜਾਣਦਾ ਹੋਵੇ 2.5 Billion Dollars ਇਨਾਮ ਲੈ ਜਾਏ-ਆਓ ਸਾਹਮਣੇ ਆਓ।

(10) ਸਾਰੀ ਸ੍ਰਿਸ਼ਟੀ ਦੇ ਜੀਵ ਉਸ ਵਰਗੇ ਹਨ, ਉਸਦੇ ਪੁੱਤਰ ਹਨ, ਉਸ ਦੀ

ਅੰਸ ਹਨ।

(11) ਆਪ ਰੱਬ ਨੇ ਆਪਣਾ ਸੂਖਸ਼ਮ ਰੂਪ ਦੱਸਣ ਲਈ-ਪਹਿਲਾਂ ਆਪ ਆਦਿ ਜੁਗਾਦਿ ਅਨਾਦਿ ਵਿਚ ਗੁਰੂ ਨਾਨਕ ਬਣਿਆ। ਮੈਂ ਤੁਹਾਡੇ ਵਰਗਾ ਹੀ ਹਾਂ, ਮੇਰਾ ਸੂਖਸ਼ਮ-ਨਿਰਗੁਣ ਸਰੂਪ ਤੁਹਾਡੇ ਵਰਗਾ ਹੀ ਸਰਗੁਣ ਸਰੂਪ ਹੈ, ਜੀਵ ਸਾਜ ਦਿੱਤੇ, ਅੱਜ ਜੀਵ 700 ਕਰੋੜ ਹੈ। ਵਿਚ ਵੀ ਆਪ ਬੈਠਾ ਹੈ। ਕਰਤਾ ਵੀ ਹੈ-ਪੁਰਖੁ ਵੀ ਹੈ। ਜੀਵਨ ਵੀ ਦੇਂਦਾ ਹੈ-ਮਾਰਦਾ ਵੀ ਆਪ ਹੀ ਹੈ।

(12) ਜੀਵ ਦੀ ਉਤਪਤੀ ਉਸ ਦੇ ਮਨ ਪਰਚਾਵੇ ਦੀ ਖੇਡ ਹੈ, ਜੋ ਉਹ ਆਪ ਹੀ ਖੇਡ ਰਿਹਾ ਹੈ, ਜੀਵ ਦੀ ਤੇ ਸਰੀਰ ਦੀ ਆਪਣੀ ਹੋਂਦ ਹੈ ਹੀ ਨਹੀਂ। ਰੱਬ ਤਾਂ ਅਰਬਦ-ਨਰਬਦ-ਖਰਬਦ-ਆਦਿ-ਜੁਗਾਦਿ-ਅਨਾਦਿ ਵੀ ਹੈਗਾ ਸੀ-ਪਰ ਸ੍ਰਿਸ਼ਟੀ ਨਹੀਂ ਸੀ-ਕੁਦਰਤਿ ਨਹੀਂ ਸੀ।

ਆਪਣਾ ਖੇਲੁ ਆਪ ਕਰ ਦੇਖਹਿ ਠਾਕੁਰਿ ਰਚਨੁ ਰਚਾਇਆ॥

ਨੋਟ : ਇਹ ਪੰਜ ਆਦਿ-ਜੁਗਾਦਿ-ਅਨਾਦਿ ਸਨ-ਹਨ-ਰਹਿਣਗੇ ਵੀ।

(1) ਰੱਬ, ਪ੍ਰਕਾਸ਼, ਜੋਤ, ਨੂਰ-ਪਰਮ-ਆਤਮਾ-ਰਾਮ-ਰਹੀਮ-God

(2) ਬਾਬਾ ਨਾਨਕ-ਦਸੇ ਪਾਤਿਸ਼ਾਹੀਆਂ-ਪੰਜ ਪਿਆਰੇ-ਚਾਰੇ ਸਾਹਿਬਜ਼ਾਦੇ ਤੇ ਸੰਗਤ, ਸਿੰਘ

(3) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

(4) ਸਚਖੰਡ-ਸਚ-ਖੰਡਿ-ਸਚ ਦਾ ਖੰਡ, ਰੱਬ ਦਾ ਘਰ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ, ਆਦਿ-ਜੁਗਾਦਿ-ਅਨਾਦਿ ਤੋਂ ਹੈ ਤੇ ਰੱਬ ਦੀ ਜੋਤ-ਨੂਰ-ਪ੍ਰਕਾਸ਼ ਪ੍ਰਤੱਖ ਹੈ-ਦਿੱਸਦਾ ਹੈ-ਚਾਨਣ ਹੀ ਚਾਨਣ ਹੈ। Light ਹੀ Light ਹੈ।

(5) ਉਥੇ ਆਦਿ ਜੁਗਾਦਿ ਅਨਾਦਿ ਤੋਂ ਵਾਹਿਗੁਰੂ ਸਿਮਰਨ ਹੋ ਰਿਹਾ ਹੈ। ਵਾਹਿਗੁਰੂ ਵਾਹਿਗੁਰੂ ਵਾਹ ਗੁਰੂ, ਵਾਹੁ ਗੁਰੂ, ਵਾਹੁ ਗੁਰੂ।

ਰੱਬ ਦਾ ਤੱਖਤ ਹੈ, ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਬਾਬਾ ਨਾਨਕ ਜੀ ਬੈਠੇ ਬਹੁਤ ਸਹਿਜ ਵਿਚ ਹੋਲੀ ਤੋਂ ਹੋਲੀ ਚੌਰ ਕਰ ਰਹੇ ਹਨ। ਚਾਰ ਪਾਤਿਸ਼ਾਹੀਆਂ ਖੱਬੇ ਪਾਸੇ ਬੈਠੀਆਂ ਹਨ, ਚਾਰ ਪਾਤਿਸ਼ਾਹੀਆਂ ਸੱਜੇ ਪਾਸੇ ਬੈਠੀਆਂ ਹਨ। ਦਸਵੇਂ ਪਾਤਿਸ਼ਾਹ ਬਾਹਿਰ ਬੈਠੇ ਸ੍ਰਿਸ਼ਟੀ ਦੀ ਸੰਭਾਲ ਕਰ ਰਹੇ

ਹਨ। ਉਥੋਂ ਧਰਤੀ ਇਕ ਗੇਂਦ ਫੁਟਬਾਲ ਦੀ ਨਿਆਈਂ ਹੈ। ਸੰਭਾਲ ਬਹੁਤ ਔਖੀ ਨਹੀਂ। Automatic ਹੈ। ਸਾਰੀ ਕੁਦਰਤਿ ਆਪਣੇ ਅਸੂਲ ਸਮਝਦੀ ਹੈ ਤੇ ਰੱਬ ਦੇ ਡਰ ਵਿੱਚ ਆਪਣੇ ਆਪ ਚਲ ਰਹੀ ਹੈ।

(13) ਉਤਲੀ ਸਾਰੀ ਖੇਡ ਸੂਖਸਮ ਹੈ, ਪੰਜ ਭੂਤਕ ਨਹੀਂ ਹੈ। ਨਿਰਗੁਣ ਹੈ, ਸਰਗੁਣ ਨਹੀਂ।

ਨੋਟ : ਉਤਲੀਆਂ 13+5 = 18 ਗੱਲਾਂ ਵਿਚੋਂ ਕੋਈ ਗੱਲ ਗਲਤ ਸਾਬਤ ਕਰ ਦੇਵੇ-ਤੂੰ ਵੀ 2.5 Billion Dollars ਲੈ ਜਾਈਂ। ਆ ਸਾਹਮਣੇ ਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਹਿਦ ਐਸੇ ਗੁਰੂ ਹਨ, ਐਸੇ ਰੱਬ ਹਨ, ਐਸੇ ਵਾਹਿਗੁਰੂਆਂ ਦੇ ਵਾਹਿਗੁਰੂ ਹਨ, ਐਸੇ ਰੱਬ ਦਾ ਪ੍ਰਕਾਸ਼ ਹਨ, ਨੂਰ ਹਨ, ਜੋਤ ਹਨ ਕਿ ਇਹਨਾਂ ਦੇ ਅਸੂਲਾਂ ਤੋਂ ਬਗੈਰ, ਧੁਰਿ ਕੀ ਬਾਣੀ ਨੂੰ ਵਿਚਾਰਨ ਤੋਂ ਬਗੈਰ, ਕੋਈ ਜੀਵ ਰੱਬ ਨੂੰ ਨਹੀਂ ਜਾਣ ਸਕਦਾ। ਅਗਰ ਤੂੰ ਜਾਣਦਾ ਹੈ ਤਾਂ ਸਾਹਮਣੇ ਤਾਂ ਆਹ, ਆ ਦੱਸ ਕੀ ਜਾਣਦਾ ਹੈ? ਕਿਵੇਂ ਜਾਣਦਾ ਹੈ?

**ਇਹ ਸਾਡੀ ਬੇਵਕੂਫੀ ਹੈ ਕਿ ਅਸੀਂ ਰੱਬ ਦਾ ਪਰਚਾਰ ਹੀ ਨਹੀਂ ਕੀਤਾ। ਗੁਰਦੁਆਰੇ ਚੜ੍ਹਾਵਾ ਜ਼ਿਆਦਾ ਹੈ-ਸਾਰੇ ਮਸੰਦ ਬਣ ਗਏ ਹਨ-ਸਾਰੇ ਮਾਇਆ ਖਾਂਦੇ ਹਨ-ਪੰਡਿਤਾਂ-ਬ੍ਰਾਹਮਣਾਂ ਨੂੰ ਮਾਤ ਪਾ ਗਏ ਹਨ। ਪਰਚਾਰ ਕਿਹਨੇ ਕਰਨਾ ਸੀ? ਇਹਨਾਂ ਮਸੰਦਾਂ ਨੇ ਰੱਬ ਨੂੰ ਡੱਬੀ ਵਿੱਚ ਬੰਦ ਕਰਕੇ, ਉਤੇ ਟੇਪ ਲਪੇਟ ਦਿੱਤੀ ਹੈ, ਕਿਤੇ ਰੱਬ ਨੂੰ ਹਵਾ ਨਾ ਲੱਗ ਜਾਏ। ਸੰਗਰਾਂਦ-ਮਸਿਆ-ਪੂਰਨਮਾਸ਼ੀ ਮਨਾਉਂਦੇ ਹਨ-ਮਾਇਆ ਦੀ ਖਾਤਰ-ਮਾਇਆ ਨੂੰ ਪੂਜਦੇ ਹਨ, ਜੋ ਇਹਨਾਂਦੀ ਦਾਸੀ ਹੈ। ਨੌਕਰਾਨੀ ਹੈ। ਬਾਬਾ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ। ਸਾਰੇ Universe ਕਰੋੜਾਂ ਬ੍ਰਹਿਮੰਡਾਂ ਦਾ ਸਿਰਜਣਹਾਰ ਹੈ, ਅਸੀਂ ਸਿਖਾਂ ਤੱਕ ਸੀਮਤ ਰੱਖ ਲਿਆ। ਹੋਰ ਕਿਸੇ ਨੂੰ ਅੰਦਰ ਹੀ ਨਹੀਂ ਵੜਣ ਦਿੱਤਾ।**

ਆਪ ਨੂੰ ਹੀ ਸਮਝ ਨਹੀਂ ਆਈ, ਦੂਸਰਿਆਂ ਨੂੰ ਕੀ ਸਮਝਾਉਂਣਾ ਸੀ?

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਸੂਲ Universal ਅਸੂਲ ਹਨ। ਅਸੀਂ ਆਪ ਹੀ ਨਹੀਂ ਅਪਣਾਏ-ਦੂਜਿਆਂ ਨੂੰ ਕਿਵੇਂ ਕਹਿ ਸਕਦੇ ਹਾਂ?

ਕੰਨਾਂ ਵਿੱਚ ਵਾਲੀਆਂ ਪਾਈਆਂ ਹੋਈਆਂ ਹਨ, ਗੁਰਦੁਆਰੇ ਜਾ ਰਿਹੈ ਹੈ। ਭਾਈ!

ਤੂੰ ਕੀ ਲੈਣ ਜਾ ਰਿਹਾ ਹੈ? ਤੇਰਾ ਉਹ ਗੁਰੂ ਹੀ ਨਹੀਂ, ਤੈਨੂੰ ਕੁੱਤਾ, ਸੱਪ, ਸੂਰ, ਕਾਂ ਆਖਦਾ ਹੈ। ਮਸੰਦ ਦੱਸਦਾ ਨਹੀਂ-ਇਹ ਸਿਖਾਂ ਦੇ ਗੁਰੂ ਨਹੀਂ ਹਨ, ਅਸੂਲਾਂ ਦੇ ਗੁਰੂ ਹਨ, ਅੰਦਰੋਂ ਅੰਮ੍ਰਿਤ ਲੱਭ ਕੇ ਦਿੰਦੇ ਹਨ, ਅੰਮ੍ਰਿਤ ਦੇ ਦਾਤੇ ਹਨ, ਅੰਮ੍ਰਿਤ ਦੇ ਗੁਰੂ ਹਨ।

ਨੋਟ: 700 ਕਰੋੜ ਵਿਚੋਂ ਕਿਸੇ ਨੇ ਅੰਦਰੋਂ ਅੰਮ੍ਰਿਤ ਲੱਭਾ ਹੈ? ਜਿਸ ਲਈ ਇਹ ਸਰੀਰ ਦੀ ਪ੍ਰਾਪਤੀ ਹੋਈ ਹੈ। ਹੈ ਕੋਈ-ਕੋਈ ਦੁਨੀਆਂ ਵਿੱਚ।

ਸਭ ਤੋਂ ਪਹਿਲਾਂ ਇਹ ਗੱਲ ਸਮਝਣੀ ਜ਼ਰੂਰੀ ਹੈ, ਸਰੀਰ ਕਿਉਂ ਮਿਲਿਆ ਹੈ, ਸਰੀਰ ਕੀ ਹੈ? ਇਸ ਦੀ ਉਤਪਤੀ ਕਿਉਂ ਹੋਈ ਹੈ? ਰੱਬ ਤਾਂ ਪਹਿਲਾਂ ਵੀ ਹੈਗਾ ਸੀ-ਜਦੋਂ ਕੁਦਰਤਿ ਨਹੀਂ ਸੀ। ਧਰਤੀ ਹੀ ਨਹੀਂ ਸੀ। ਰੱਬ ਨੇ ਕੀ ਖੇਡ ਰਚੀ? ਸਰੀਰ ਕੀ ਕਰਨ ਆਇਆ ਹੈ, ਕੀ ਕਰ ਰਿਹਾ ਹੈ? ਕਿਉਂ ਆਇਆ ਹੈ, ਕਿਥੋਂ ਆਇਆ ਹੈ, ਕਿੰਨੇ ਭੇਝਿਆ ਹੈ, ਕੀ ਕਰਨ ਭੇਜਿਆ ਹੈ, ਇਸਦਾ ਮੇਨ ਮਕਸਦ ਕੀ ਹੈ? ਕਿਉਂਕਿ ਇਨੇ ਮਰ ਵੀ ਜਾਣਾ ਹੈ, ਮੌਤ ਦਾ ਭਰੋਸਾ ਕੋਈ ਨਹੀਂ-ਆਉਂਣੀ ਹੀ ਨਿਹਚਲ ਹੈ। ਮੌਤ ਕਿਵੇਂ ਆਉਂਦੀ ਹੈ, ਬੰਦਾ ਮਰਦਾ ਕਿਵੇਂ ਹੈ? ਫਿਰ ਕਿੱਥੇ ਜਾਂਦਾ ਹੈ, ਕਿਵੇਂ ਜਾਂਦਾ ਹੈ, ਫਿਰ ਅੱਗੇ ਕੀ ਹੁੰਦਾ ਹੈ। ਦੁਨੀਆਂ ਜੰਮਦੀ-ਮਰਦੀ ਕਿਵੇਂ ਹੈ? ਇਹ ਸਾਰੀ ਖੇਡ ਕੀ ਹੈ?

**ਸਭ ਤੋਂ ਪਹਿਲਾਂ ਸੰਝਣਾ ਸਮਝਾਉਂਣਾ ਜ਼ਰੂਰੀ ਹੈ। ਜੀਵ ਕੌਣ ਹੈ, ਕਿਥੋਂ ਆਇਆ ਹੈ, ਕਿੰਨੇ ਭੇਜਿਆ ਹ, ਕੀ ਕਰਨ ਆਇਆ ਹੈ ਕਿਥੇ ਜਾਣਾ ਹੈ, ਕੀ ਕਰਨਾ ਹੈ? ਇਸ ਦੀ ਕਿੰਨੀ ਉਮਰ ਹੈ, ਫਿਰ ਮਰਦਾ ਕਿਉਂ ਹੈ, ਬੁੱਢਾ ਕਿਵੇਂ ਹੋਈ ਜਾ ਰਿਹਾ ਹੈ? ਸਰੀਰ ਕੰਮ ਕਿਵੇਂ ਕਰਦਾ ਹੈ, ਅੰਦਰ ਕੌਣ ਹੈ? ਉਹ ਕਿਹੜੀ ਸ਼ਕਤੀ ਹੈ ਜੋ ਸਰੀਰ ਨੂੰ ਚਲਾ ਰਹੀ ਹੈ, ਉਸ ਦਾ ਮਾਲਕ ਕੌਣ ਹੈ, ਉਹ ਮਾਲਕ ਕਿਥੇ ਹੈ। ਅਸੀਂ ਹੁਣ ਕੀ ਕਰਨਾ ਹੈ, ਕਿਵੇਂ ਰੱਬ ਨੂੰ ਮਿਲਣਾ ਹੈ? ਫਿਰ ਕੀ ਹੋਏਗਾ ਜੇ ਨਾ ਮਿਲੇ। ਜੇ ਮਿਲ ਪਏ, ਫਿਰ ਕੀ ਹੋਏਗਾ। ਜੀਵਨ-ਮਰਨ ਕੀ ਹੈ-ਮੌਤ ਕੀ ਹੈ? ਮੌਤ ਕਿਸਨੂੰ ਆਉਂਦੀ ਹੈ, ਮਰਦਾ ਕੌਣ ਹੈ ਤੇ ਕੌਣ ਨਹੀਂ ਮਰਦਾ? ਮੌਤ ਚੰਗੀ ਹੈ ਕਿ ਜੀਵਨ, ਇਹ ਸਾਰਾ ਪੱਖ ਸਕੂਲਾਂ ਵਿੱਚ ਗੁਰਦੁਆਰਿਆਂ ਵਿਚ ਸਮਝਾਉਣਾ ਚਾਹੀਦਾ ਹੈ। ਪਰ ਸਮਝਾਵੇ ਕੌਣ? ਸਮਝ ਕਿਸੇ ਨੂੰ ਨਹੀਂ।**

ਇਹੋ ਹੀ ਗੱਲ ਪਰਚਾਰਨੀ ਸੀ-ਜੋ ਅਸੀਂ ਪ੍ਰਚਾਰ ਨਹੀਂ ਕੀਤਾ।

ਨੋਟ : ਛੁਟੀ ਹੋਏਗੀ। ਸਿੱਖਾਂ ਦੇ ਗੁਰੂ-ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਸਿਖ **Mean - Student -** ਵਿਦਿਆਰਥੀ-ਸਿਖਿਆਰਥੀ-ਸਿੱਖਿਆ ਲੈਣ ਵਾਲਾ ਬਾਬਾ ਨਾਨਕ ਸਿੱਖਾਂ ਦਾ ਗੁਰੂ ਕਿਵੇਂ ਹੋਇਆ?

ਕਿਹੜਾ ਸਿੱਖ ਉਸਦੀ ਸਿੱਖਿਆ ਤੇ ਚਲ ਰਿਹਾ ਹੈ? ਜਿਹੜਾ ਸੇਵ ਕਰਦਾ ਹੈ, ਸ਼ਰਾਬ ਪੀਂਦਾ ਹੈ, ਭੁਕੀ ਖਾਂਦਾ ਹੈ, ਡੋਡੇ ਪੀਂਦਾ ਹੈ, ਹਰਾਮੀ ਹੈ, ਸਮਗਲਰ ਹੈ, ਕਾਤਲ ਹੈ, ਕੁੜੀਆਂ ਨਾਲ ਭੋਗ ਕਰਦਾ ਹੈ, ਸਿਗਰਟਾਂ ਪੀਂਦਾ ਹੈ, ਕੰਨਾਂ ਵਿੱਚ ਵਾਲੀਆਂ ਪਾਈਆਂ, ਗੱਲੀਆਂ ਵਿੱਚ ਸੀਟੀਆਂ ਮਾਰਦਾ ਫਿਰਦਾ ਹੈ, ਅਵਾਰਾ ਕੁੱਤੇ ਦੀ ਤਰ੍ਹਾਂ ਹਲਕਿਆ ਸੜਕਾਂ ਤੇ ਘੁੰਮਦਾ ਫਿਰਦਾ ਹੈ, ਜਿਸ ਨੇ ਕੋਈ ਕੁਰਹਿਤ ਹੀ ਨਹੀਂ ਛੱਡੀ-ਮਾਇਆਧਾਰੀ-ਸਾਕਤ-ਮਨਮੁਖ-ਜਿਹੜਾ ਗੁਰਦੁਆਰੇ ਦਾ ਚੜ੍ਹਾਵਾ ਖਾ ਜਾਂਦਾ ਹੈ, ਲਾਲਚੀ ਕੁੱਤਾ ਹੈ-ਗੁਰੂ ਘਰ ਨੂੰ ਖਾ ਗਿਆ, ਗੁਰੂ ਘਰ ਦੀ ਸੋਨੇ ਦੀ ਚੌਂਕੀ ਚੁੱਕ ਕੇ ਲੈ ਗਿਆ, ਹਰਮਿੰਦਰ ਸਾਹਿਬ ਤੋਂ ਸੋਨੇ ਦਾ ਪੱਤਰਾ ਹੀ ਲਾਹ ਕੇ ਲੈ ਗਿਆ। ਹੀਰਿਆਂ ਦੀ ਮਾਲਾ ਲੈ ਗਿਆ, ਉਹ ਬੇਵਕੂਫਾਂ ਦਾ ਗੁਰੂ ਹੈ ਜਿਹੜੇ ਅੰਨ੍ਹੇਵਾਹ ਦਾਨ, ਦੇਈ ਜਾ ਰਹੇ ਹਨ। ਮਸੰਦਾਂ ਦੇ ਪੇਟ ਭਰਨ ਲਈ। ਕਰੋੜਾਂ ਦਾ ਚੜ੍ਹਾਵਾ ਤੇ ਬਾਬੇ ਦੀ ਸਿੱਖੀ ਦਾ ਨਾਂ ਨਿਸ਼ਾਨ ਨਹੀਂ-ਉਹਨਾਂ ਦਾ ਗੁਰੂ ਹੈ?

ਭਾਈ ਮਰਦਾਨਾ ਕੌਣ ਸੀ, ਫਿਰ ਉਹ ਸਿੱਖ ਕਿਵੇਂ ਹੋਇਆ?

ਸਾਈ ਮੀਆਂ ਮੀਰ ਕੌਣ ਸੀ, ਫਿਰ ਉਹ ਸਿੱਖ ਕਿਵੇਂ ਹੋਇਆ?

ਬਾਬਾ ਤਾਂ ਸਿੱਖਾਂ ਦਾ ਗੁਰੂ ਸੀ।

ਅੱਲਾ ਬਖਸ਼ ਸਿੱਖੀ ਦਾ ਪ੍ਰਚਾਰ ਕਰਦਾ ਰਿਹਾ। ਉਹ ਸਿੱਖ ਕਿਵੇਂ ਹੋਇਆ? ਗਨੀ ਖਾਂ ਨਬੀ ਖਾਂ-ਆਲਮਗੀਰ ਤੱਕ ਦਸਵੇਂ ਪਾਤਿਸ਼ਾਹ ਨੂੰ ਲਿਆਏ-ਉਹ ਸਿੱਖ ਕਿਵੇਂ ਹੋਏ-ਇਹ ਸਾਰੇ ਮੁਸਲਮਾਨ ਸਨ।

ਬਾਬਾ ਤਾਂ ਸਿੱਖਾਂ ਦਾ ਗੁਰੂ ਹੈ।

ਕੌਲਾਂ ਮੁਸਲਮਾਨ ਕਾਜ਼ੀ ਦੀ ਕੁੜੀ ਸੀ। ਉਸ ਦੇ ਨਾਂ ਤੇ ਅਜੇ ਵੀ ਕੌਲ ਸਰ ਬਣਿਆ ਹੋਇਆ ਹੈ। ਉਹ ਕਿਵੇਂ ਸਿੱਖ ਹੋਈ?

ਬਾਬਾ ਤਾਂ ਸਿਰਫ ਤੇ ਸਿਰਫ ਸਿੱਖਾਂ ਦਾ ਗੁਰੂ ਹੈ।

ਕਿੰਨੇ ਹਿੰਦੂਆਂ ਦਾ ਨਾਂ ਲਿਖਾਂ-ਚੂਹੜੇ ਚਮਾਰਾਂ ਦਾ ਨਾਂ ਲਿਖਾਂ, ਮਹਜਬੀ ਸਿੱਖਾਂ ਦਾ

ਨਾਂ ਲਿਖਾਂ-ਨਾਈ-ਛੀਬੇ ਦਾ ਨਾਂ ਲਿਖਾਂ-ਜੁਲਾਹੇ-ਕਸਾਈ ਦਾ ਨਾਂ ਲਿਖਾਂ, ਜੋ ਬਾਬੇ ਦੇ ਨਿਕਟਵਰਤੀ ਸਨ-ਇਹ ਕਿਵੇਂ ਹੋਏ? ਪੰਜ ਪਿਆਰੇ ਕਿਵੇਂ ਸਿੱਖ ਹੋਏ? ਉਹ ਤਾਂ ਨਾਈ ਛੀਬੇ ਝੀਊਰ ਸਨ।

ਬਾਬਾ ਤਾਂ ਹੈ ਹੀ ਸਿਰਫ ਸਿੱਖਾਂ ਦਾ ਗੁਰੂ?

ਅਸਲ ਵਿੱਚ ਓਦੋਂ ਸਿੱਖ ਹੈ ਹੀ ਕਿੱਥੇ ਸਨ? ਤੂੰ ਕਿੱਥੇ ਸੀ, ਮੈਂ ਕਿੱਥੇ ਸੀ, ਅਸੀਂ ਕੀ ਸੀ, ਨਾ ਸਮਝ ਆਈ ਨਾ ਹੀ ਅਕਲ ਆਉਣੀ ਹੈ।

**ਬਾਬੇ ਦੀ ਰੋਟੀਆਂ ਤਿੰਨ ਕੰਮ ਕਰੇਨ।।**

**ਮਤ ਮਾਰਨ, ਹੱਡ ਗਾਲ੍ਹਣ, ਉਦਮ (ਪ੍ਰਚਾਰ) ਕਰਨ ਨਾ ਦੇਣ।।**

ਸਿਖੀ ਤੋਂ ਅਰਥ ਹੈ ਸਿੱਖਿਆ-ਕਿਹੜੀ ਸਿਖਿਆ-ਜੋ ਉਤੇ ਲਿਖਿਆ ਹੈ, ਸਭ ਕੁਝ ਸਮਝਣ ਦੀ ਸਿੱਖਿਆ। ਜੀਵ ਨੂੰ ਰੱਬ ਦੀ ਖੇਡ ਸਮਝਾਉਣ ਦੀ ਸਿੱਖਿਆ। ਸਿੱਖਿਆ ਅਸਲ ਕੀ ਹੈ-ਇਨਸਾਨੀਅਤ-ਮਨੁੱਖਤਾ Mankind-Humanity. ਕਦੀ ਵੀ ਗਲਤ ਕੰਮ ਨਾ ਕਰਨਾ-ਇਹ ਕਿਵੇਂ ਹੋ ਸਕਦਾ ਹੈ? ਇਹ ਬਾਬਾ ਸਮਝਾਉਣ ਆਇਆ ਸੀ। ਹੋ ਸਕਦਾ ਹੈ।

ਹੁਣ ਦਸ ਇਹ ਸਿਖਿਆ-ਇਨਸਾਨੀਅਤ-ਮਨੁੱਖਤਾ-Humanity ਸਿਰਫ ਸਿਖਾਂ ਲਈ ਹੈ ਕਿ ਹਰ ਮਨੁੱਖ ਲਈ-ਤੂੰ ਆਪ ਸੋਚ। ਜੇ ਸਾਰਿਆਂ ਲਈ ਹੈ ਤਾਂ ਸਾਰੇ ਕਿਉਂ ਨਹੀਂ ਲੈਂਦੇ। ਕਿਉਂਕਿ ਔਖੀ ਹੈ ਕਿਉਂਕਿ ਇਨਸਾਨ ਬਨਣਾ ਬਹੁਤ ਔਖਾ ਹੈ। ਇਨਸਾਨ ਬਨਣ ਲਈ ਬਹੁਤ ਸ਼ਰਤਾਂ ਮੰਨਣੀਆਂ ਪੈਂਦੀਆਂ ਹਨ-ਜੋ ਬਹੁਤ ਔਖੀਆਂ ਹਨ। ਹੈਵਾਨ ਬਨਣ ਲਈ ਕੋਈ ਸ਼ਰਤ ਹੀ ਨਹੀਂ, ਸਰੀਰ ਹੈ ਹੀ ਹੈਵਾਨ, ਹੈਵਾਨ ਤਾਂ ਬੰਦਾ ਆਪਣੇ ਆਪ ਹੀ ਬਣ ਜਾਂਦਾ ਹੈ। ਰੱਬ ਨੂੰ ਇਹ ਪਸੰਦ ਨਹੀਂ। ਰੱਬ ਦਾ ਇਮਤਿਹਾਨ ਬਹੁਤ ਬਹੁਤ ਔਖਾ ਹੈ, ਕੋਈ ਕੋਈ ਹੀ ਪਾਸ ਕਰਦਾ ਹੈ, ਉਹ ਵੀ ਉਸ ਦੀ ਬਖਸ਼ਿਸ਼ ਨਾਲ। ਹਰ ਬੰਦਾ ਇਹ ਇਮਤਿਹਾਨ ਨਹੀਂ ਪਾਸ ਕਰ ਸਕਦਾ।

ਸਾਰੀ ਰੱਬੀ ਬਾਣੀ ਵਿੱਚ ਕਿਤੇ ਨਹੀਂ ਲਿਖਿਆ ਮੈਂ ਸਿਖਾਂ ਦਾ ਗੁਰੂ ਹਾਂ। ਮੈਂ ਸਿਖਾਂ ਦਾ ਰੱਬ ਹਾਂ। ਹਾਂ ਇਹ ਜ਼ਰੂਰ ਸਮਝ ਆਉਂਦੀ ਹੈ ਕਿ ਇਹ ਅਸੂਲ ਮੰਨਣ ਵਾਲਾ ਹੀ ਰੱਬ ਦਾ ਪੁੱਤਰ ਬਣ ਸਕਦਾ ਹੈ, ਦੂਸਰਾ ਨਹੀਂ। ਅਗਰ ਕੋਈ ਦੂਸਰਾ ਹੈ ਤਾਂ ਜ਼ਰੂਰ ਦਿਖਾਉਂਣਾ। ਖੋਜ ਅਧੂਰੀ ਨਾਹ ਰਹਿ ਜਾਏ।

## ਰੱਬ ਦੀ ਪਹਿਲੀ ਸ਼ਰਤ

**(1) ਸਿਰ ਤੋਂ ਲੈ ਕੇ ਪੈਰਾਂ ਤੱਕ ਸਰੀਰ ਤੋਂ ਰੋਮਾਂ ਦੀ ਬੇਅਦਬੀ ਨਹੀਂ ਕਰਨੀ। ਸਰੀਰ ਮੇਰੇ ਰਹਿਣ ਲਈ ਮੇਰਾ ਨਿਜ ਘਰ ਹੈ। ਮੈਂ ਬਣਾਇਆ ਹੈ।** ਸਿਰ ਦੇ ਵਾਲ ਨਹੀਂ ਮੁੰਮਨਣੇ-ਦਾਹੜੀ ਨਹੀਂ ਕਟਨੀ-ਕਿਤੋਂ ਵੀ ਕਟਿੰਗ ਨਹੀਂ ਕਰਨੀ। ਹੁਣ ਦਸ 700 ਕਰੋੜ ਵਿਚੋਂ ਕਿੰਨੇ ਜੀਵ ਹਨ? ਜਿਹੜੇ ਰੋਮਾਂ ਦੀ ਬੇਅਦਬੀ ਨਹੀਂ ਕਰਦੇ? ਜੇ ਤੂੰ ਕਹੇਂ ਕਿ ਗੋਰੇ ਕਰਿਸ਼ਨ ਸਾਰੇ ਹੀ ਕਰਦੇ ਹਨ/ਤਾਂ ਦਸ।

ਕੀ ਜੀਸਸ Jesus ਕਰਦਾ ਸੀ?

ਹਿੰਦੂ ਨੂੰ ਕਹੇਂਗਾ-ਸਾਰੇ ਹੀ ਮੋਨੇ ਘੋਨੇ ਹਨ।

ਕ੍ਰਿਸ਼ਨ ਨੂੰ ਕੇਸ਼ਵ ਕਰਕੇ ਬੁਲਾਉਂਦੇ ਹਨ, ਅੱਜ ਵੀ ਬੁਲਾਉਂਦੇ ਹੋ।

ਸ਼ਿਵ ਜੀ ਨੇ ਕੇਸਾਂ ਵਿੱਚ ਗੰਗਾ ਉਤਾਰ ਲਈ ਸੀ।

ਰਾਮ ਨੂੰ ਅੱਜ ਵੀ ਬਣਾਉਟੀ ਕੇਸ ਲਾ ਕੇ ਰਾਮ ਲੀਲਾ ਕਰਦੇ ਹੋ।

ਦਰੋਪਤੀ-ਸੀਤਾ ਦਾ ਸੁਹੱਪਣ ਕੇਸ ਲਾ ਕੇ ਰਾਮ ਲੀਲਾ ਕਰਦੇ ਹੋ।

ਅੱਜ ਸਿਖਾਂ ਦਾ ਆਪਣਾ ਸਰੂਪ ਵਿਗੜੀ ਜਾ ਰਿਹਾ ਹੈ, ਸਾਰੇ ਘੋਨੇ ਮੋਨੇ। ਅਗਲੀ ਪੀੜੀ ਸਾਰੀ ਘੋਨੇ ਮੋਨਿਆਂ ਦੀ ਹੋ ਰਹੀ ਹੈ, ਇਸੇ ਤਰ੍ਹਾਂ ਹਿੰਦੂ ਸਾਰੇ ਸਾਬਤ ਸੂਰਤ ਸਨ, ਗੁਰੂ ਸਾਹਿਬ ਨੇ ਲਿਖ ਦਿੱਤਾ ਹਿੰਦੂਆਂ ਨੂੰ ਸਾਰੀ ਉਮਰ ਅਕਲ ਨਹੀਂ ਆ ਸਕਦੀ, ਉਹਦੇ ਵਿਚ ਸਾਡੀ ਵੀ ਅਗਲੀ ਪੀੜੀ ਆਉਂਦੀ ਹੈ। ਅਕਲ ਇਹਨਾਂ ਨੂੰ ਵੀ ਹੈ ਨਹੀਂ। ਬਾਬਾ ਇਨਸਾਨੀਅਤ ਦੀ ਗੱਲ ਕਰਦਾ ਹੈ। ਹੁਣ ਕੋਈ ਘੋਨਾ-ਮੋਨਾ ਦਿਖਾ ਦੇ, ਜਿਹੜਾ ਰੱਬ ਨੂੰ ਜਾਣਦਾ ਹੋਵੇ, ਮਾਇਆ ਦਾ ਭੁੱਖਾ ਨਾ ਹੋਵੇ?

**(2) ਦੂਸਰਾ ਅਸੂਲ ਰੱਬ ਦਾ ਹੈ। ਕਿਸੇ ਔਰਤ ਨੂੰ ਛੇੜਨਾ ਨਹੀਂ। ਸਾਰਿਆਂ ਨੂੰ ਆਪਣੀ ਮਾਂ ਧੀ ਭੈਣ ਸਮਝਣਾ ਹੈ।**

ਸਾਰੀ ਸ੍ਰਿਸ਼ਟੀ ਵਿਚੋਂ ਦਿਖਾ ਦੇਹ, ਕਿਹੜਾ ਸਤਿਵਾਦੀ ਹੈ। ਅੱਜ ਤਾਂ ਕੁੜੀ ਮੁੰਡੇ ਦੇ ਮਗਰ ਮਗਰ ਤੁਰੀ ਫਿਰਦੀ ਹੈ। ਅੱਗੇ ਸ਼ਰਮ ਹੁੰਦੀ ਸੀ ਅੱਜ ਉਹ ਰਹੀ ਨਹੀਂ। ਕੁੜੀ ਨੰਗੀ ਰਹਿ ਕੇ ਖੁਸ਼ ਹੈ। ਕਪੜਾ ਸਰੀਰ ਤੋਂ ਉਤਰਦਾ ਜਾਂਦਾ ਹੈ ਹੋਰ 10/20 ਸਾਲਾਂ ਨੂੰ ਸਿਰਫ ਬਰਾ ਰਹਿ ਜਾਣੀ ਹੈ, ਬਾਕੀ ਕਪੜੇ ਦੀ ਲੋੜ ਹੀ ਨਹੀਂ। ਸਰੀਰ ਨੂੰ ਢੱਕਣ ਦਾ ਰਿਵਾਜ਼ ਹੀ ਨਹੀਂ ਰਹਿਣਾ। ਸਭਿਆਚਾਰੀ ਜੰਗਲੀ/ਨਾਂਗਾ। ਦਿਖਾ ਦੇਹ ਕੋਈ ਚਰਿੱਤਰਹੀਨ, ਰੱਬ ਨੂੰ ਜਾਣਦਾ ਹੋਵੇ। ਇਨਸਾਨੀਅਤ ਦਾ

ਧਾਰਨੀ ਹੋਵੇ। 8000 ਕੁਆਰੀਆਂ ਕੁੜੀਆ ਦਾ ਅਬੋਰਸ਼ਨ ਹੋਇਆ ਹੈ, ਚੰਡੀਗੜ੍ਹ H.T. Report

**(3) ਕੋਈ ਨਸ਼ਾ ਨਾ ਕਰਦਾ ਹੋਵੇ। ਤੀਜੀ ਸ਼ਰਤ ਹੈ।**

**ਸਿਗਰਟ-ਸਿਗਾਰ-ਸਮੈਕ-ਸ਼ਰਾਬ-ਬੀਅਰ-ਭੁਕੀ-ਡੋਡੇ ਕੋਈ ਵੀ ਨਸ਼ਾ ਨਾ ਕਰਦਾ ਹੋਵੇ।** 80% ਨਸ਼ਾ ਕਰਦੇ ਹਨ। ਭਾਵ ਸਾਰੇ ਹੀ ਨਸ਼ਾ ਕਰਦੇ ਹਨ। 20% ਬੱਚੇ ਤੇ ਬੁੱਢੇ ਹਨ। ਅੱਜ ਕਲ ਹਰ ਅਮੀਰ ਸ਼ਹਿਰੀ ਔਰਤ ਨਸ਼ਾ ਕਰਦੀ ਹੈ। ਕੋਕਟੇਲ ਪੀਂਦੀ ਹੈ। ਸਰਦਾਰਨੀਆਂ ਪੀਂਦੀਆਂ ਹਨ-ਨੰਗਾ ਡਾਂਸ ਕਰਦੀਆਂ ਹਨ। ਪਰਾਏ ਮਰਦਾਂ ਨਾਲ ਪੀ ਕੇ ਨਚਦੀਆਂ ਹਨ। ਪੀ ਕੇ ਵਹੁਟੀਆਂ ਬਦਲਦੀਆਂ ਹਨ-ਇਹੀ ਹੈ ਬਾਬੇ ਨਾਨਕ ਦੀ ਦੱਸੀ ਇਨਸਾਨੀਅਤ?

ਦਿਖਾ ਹੁਣ ਕੋਈ ਨਸ਼ਾ ਕਰਨ ਵਾਲਾ ਰੱਬ ਨੂੰ ਜਾਣਦਾ ਹੋਵੇ। ਸਿੱਖ ਹੋਵੇ ਜਾਂ ਕੋਈ ਹੋਰ, ਕੀ ਬਾਬੇ ਦੇ ਅਸੂਲ ਵੱਖਰੇ ਵੱਖਰੇ ਹਨ?

ਬਾਬਾ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ ਤਾਂ ਅਸੂਲ ਵੀ ਸਾਰੀ ਸ੍ਰਿਸ਼ਟੀ ਲਈ ਹਨ। ਰੱਬ ਸਾਰੀ ਸ੍ਰਿਸ਼ਟੀ ਦਾ ਸਾਂਝਾ ਹੈ ਕਿ ਸਿਰਫ ਸਿੱਖਾਂ ਦਾ ਹੈ?

ਰੱਬ ਬਹੁਤ ਸਖਤ ਸੁਭਾਅ ਦਾ ਹੈ। ਮੇਰੇ ਅਸੂਲ ਮੰਨ ਲੈ ਸੁਖੀ ਰਹੇਗਾ ਅੱਗੇ, ਜੇ ਨਹੀਂ ਮੰਨੇਗਾ ਤਾਂ ਮਾਰਿਆ ਜਾਏਂਗਾ। ਜੇ ਅਗਲੀ ਦੁਨੀਆਂ ਹੀ ਨਹੀਂ ਤਾਂ ਤੂੰ ਪੀ ਕੇ ਵੀ ਗੁਰਦੁਆਰੇ ਜਾਂਦਾ ਹੈ-ਦਾਹੜੀ ਕੇਸ ਮੁੰਨੇ ਹੋਏ ਫਿਰ ਵੀ ਗੁਰਦੁਆਰੇ ਜਾਂਦਾ ਹੈ, ਉਥੇ ਤੈਨੂੰ ਕੀ ਮਿਲ ਜਾਣਾ ਹੈ? ਤੇਰੇ ਅੰਦਰ ਕਾਹਦਾ ਡਰ ਹੈ? ਅਸੀਂ ਅੰਮ੍ਰਿਤਧਾਰੀ ਤਾਂ ਡਰੀਐ ਤੂੰ ਮਨਮੁਖ! ਕਿਉਂ ਡਰਦਾ ਹੈ, ਕਿਸ ਤੋਂ ਡਰਦਾ ਹੈ? ਤੇਰਾ ਤਾਂ ਕੋਈ ਰੱਬ ਨਹੀਂ ਕੋਈ ਗੁਰੂ ਨਹੀਂ, ਤੂੰ ਅੰਨ੍ਹਾ ਹੈ।

ਇਸ ਲਈ ਦੇਹਧਾਰੀ ਗੁਰੂ ਪੈਦਾ ਹੋ ਗਿਆ। 99% ਦੁਨੀਆਂ ਅੰਨੀ ਹੈ, ਮੈਂ ਕਿਉਂ ਨ ਫਾਇਦਾ ਲੈ ਲਵਾਂ। ਉਹ ਕੁਰਹਿਤਾਂ ਦੱਸਦਾ ਹੀ ਨਹੀਂ। ਰੱਬ ਨੂੰ ਗਲਤ ਦੱਸਦਾ ਹੈ, ਗੁਰੂਬਾਬੇ ਨਾਨਕ ਨੂੰ ਵੀ ਗਲਤ ਦੱਸਦਾ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੀ ਗਲਤ ਦੱਸਦਾ ਹੈ। ਇਹ ਇਨਸਾਨੀਅਤ ਦਾ ਅਸਲ-ਕਾਤਲ ਹੈ।

**(4) ਚੌਥੀ ਸ਼ਰਤ ਹੈ ਮੁਸਲਮਾਨਾਂ ਦਾ ਤਿਆਰ ਕੀਤਾ ਹੋਇਆ ਕੁੱਠਾ ਨਹੀਂ ਖਾਣਾ।**

ਬਾਬਾ ਲਿਖਦਾ ਹੈ

**ਹਿੰਦੂ ਮੁਸਲਮਾਨ ਦੋਇ ਦਰਗਹ ਅੰਦਰ ਲੈਣ ਨ ਢੋਈ॥**

(ਭਾਈ ਗੁਰਦਾਸ)

**ਬੁਤਿ ਪੂਜਿ ਪੂਜਿ ਹਿੰਦੂ ਮੂਏ, ਤੁਰਕ ਮੂਏ ਸਿਰੁਨਾਈ॥** (੬੫੪)

**ਹਿੰਦੂ ਅੰਨਾ ਤੁਰਕੂ ਕਾਨਾ॥**

ਤੂੰ ਦਿਖਾ ਦੇਹ ਕੋਈ ਹਿੰਦੂ ਮੁਸਲਮਾਨ ਤਰਿਆ ਹੋਵੇ। ਅੱਜ ਤੇਰੀ ਪੀੜੀ ਹਿੰਦੂ ਬਣਦੀ ਜਾ ਰਹੀ ਹੈ ਇਹ ਤਰ ਜਾਏਗੀ? ਬਾਬਾ ਅਸੂਲਾਂ ਦਾ ਗੁਰੂ ਹੈ ਕਿ ਸਿਖਾਂ ਦਾ?

**ਅੰਮ੍ਰਿਤਸਰੁ ਸਤਿਗੁਰ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥**

(੪੯੩)

ਇਥੇ ਤਾਂ ਨੇੜੇ ਰਹਿਣ ਵਾਲੇ ਹੰਸ ਤੋਂ ਕਾਂ ਬਣਦੇ ਜਾ ਰਹੇ ਹਨ। ਬਾਬਾ ਇਹਨਾਂ ਦਾ ਵੀ ਗੁਰੂ ਹੀ ਹੈ?

ਅਕਾਲੀ ਸਾਰੇ ਹੀ ਸਿੱਖ ਹਨ ਕੋਈ ਇਕ ਵੀ ਗੁਰੂ ਦਾ ਸਿੱਖ ਹੋਵੇ।

**ਗੁਰ ਸਤਿਗੁਰ ਕਾ ਜੋ ਸਿਖ ਅਖਾਵੇ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥** (੩੦੫)

ਸਵੇਰੇ ਉਠੱ ਕੇ ਕੌਣ ਸਿਮਰਨ ਕਰਦਾ ਹੈ, ਸਵੇਰੇ ਉਠਦਾ ਹੀ ਕਿਹੜਾ ਸਿੱਖ ਹੈ? ਬਾਬਾ ਇਹਨਾਂ ਦਾ ਹੀ ਗੁਰੂ ਹੈ, ਇਹੀ ਬਹੁਤਾ ਮੱਥਾ ਟੇਕਦੇ ਹਨ। ਜਿਹਨੇ ਕੁਰਹਿਤੀਏ ਹਨ, ਉਹਨਾਂ ਹੀ ਜ਼ਿਆਦਾ ਗੁਰਦੁਆਰੇ ਜਾਂਦੇ ਹਨ, ਉਹਨਾਂ ਹੀ ਜ਼ਿਆਦਾ ਮੱਥਾ ਟੇਕਦੇ ਹਨ, ਨੱਕ ਰਗੜਦੇ ਹਨ, ਅਖੰਡ ਪਾਠ ਰੱਖਦੇ ਹਨ, ਜ਼ਿਆਦਾ ਦਾਨ ਦੇਂਦੇ ਹਨ-ਜਿਹਨਾਂ ਨਾਲ ਭਾਈ ਮਸੰਦ-ਪੰਡਿਤ ਬਣ ਗਏ ਹਨ। ਬਹੁਤਾ ਮਾਇਆ ਹੀ ਭਾਈਆਂ ਦਾ ਜੀਵਨ ਖੋਹ ਕੇ ਲੈ ਗਈ। ਭਾਈ ਗੁੰਡੇ ਬਣ ਗਏ। ਸ਼ਰਾਬੀ ਬਣ ਗਏ। ਹਰਾਮਖੋਰ ਹੋ ਗਏ-ਗੁਰੂ ਘਰ ਨੂੰ ਹੀ ਖਾਣ ਲੱਗ ਪਏ। ਆਦਮਖੋਰ ਹੋ ਗਏ, ਸਿਖਿਆ ਕੋਈ ਦੇਣੀ ਨਹੀਂ। "ਮਾਨਸਖਾਨੇ ਕਰੇ ਨਿਵਾਜ" ਤੁਹਾਨੂੰ ਹੀ ਲਿਖਿਆ ਹੈ ਬਾਬਾ ਸਾਰਿਆਂ ਦਾ ਪਿਤਾ ਹੈ, ਸਾਰਿਆਂ ਬਾਰੇ ਲਿਖ ਰਿਹਾ ਹੈ। ਰੱਬ ਅਸੂਲਾਂ ਦਾ ਹੈ, ਸਿਖਾਂ ਦਾ ਨਹੀਂ। ਰੱਬ ਕਿਸੇ ਦਾ ਵੀ ਨਹੀਂ, ਜੇ ਕੁਰਹਿਤ ਕਰਦੇ ਹੋ ਤਾਂ। ਰੱਬ ਸਭ ਦਾ ਹੈ ਜੇ ਅੰਮ੍ਰਿਤਧਾਰੀ ਬਣ ਕੇ ਰਹਿਤ ਵਿਚ ਪ੍ਰਪਕ ਹੋ ਤਾਂ। ਬਾਬਾ ਰੱਬ ਹੈ-ਹਜ਼ਾਰਾਂ ਪ੍ਰਮਾਣ ਹਨ ਬਾਣੀ ਵਿੱਚ।

**ਗੁਰੂ, ਨਾਨਕੁ, ਨਾਨਕੁ ਹਰਿ ਸੋਇ॥ (ਉਹੀ)** (੮੬੫)

ਅਰਥ : ਬਾਬਾ ਨਾਨਕ ਹੀ ਗੁਰੂ ਹੈ, ਉਹੀ ਬਾਬਾ ਨਾਨਕ ਹਰੀ ਹੈ, ਰੱਬ ਹੈ, ਵਾਹਿਗੁਰੂ ਹੈ।

**ਸਤਿਗੁਰ ਨਾਨਕ ਦੇਉ ਹੈ ਪਰਮੇਸਰੁ ਸੋਈ॥ (ਉਹੀ)**

(ਭਾਈ ਗੁਰਦਾਸ)

ਅਰਥ : ਸਤਿਗੁਰ ਬਾਬਾ ਨਾਨਕ (ਦੇਉ) ਰੱਬੀ ਪ੍ਰਕਾਸ਼ ਹੈ, ਉਹੀ ਰੱਬ ਹੈ, ਪਰਮੇਸਰੁ ਹੈ।

**ਗੁਰੁ ਕਰਤਾ, ਗੁਰੁ ਕਰਨਹਾਰ, ਗੁਰੁ ਨਿਰੰਕਾਰ, ਗੁਰ ਅਗਮ,**
**ਗੁਰ ਅਗੋਚਰ, ਗੁਰ ਪਾਰਜਾਤ, ਗੁਰ ਸਿਰਜਨਹਾਰ, ਗੁਰ ਪੂਰਾ,**
**ਗੁਰੂ ਅਭੁਲ, ਗੁਰੂ ਦਾਤਾ।** (੫੨)

**ਸਤਿਗੁਰ ਮੇਰੇ ਸਚਾ ਸਾਜ॥** (ਸਾਜਣਾ-Creation) (੧੧੪੨)

ਅਰਥ : ਬਾਬੇ ਨਾਨਕ ਦੀ ਕੀਤੀ ਸਾਰੀ ਕੁਦਰਤਿ ਦੀ ਸਾਜਣਾ ਸਚੀ ਹੈ, ਭਾਵ ਸਿਰਜਣਹਾਰ ਹੈ। ਤੁਸੀਂ ਦੱਸ ਦਿਓ ਕਰਤਾ ਕੌਣ ਹੈ? ਰੱਬ ਹੈ, ਪਰਮਾਤਮਾ ਹੈ, ਉਹੀ ਪਰਮਾਤਮਾ ਕਹਿ ਰਿਹਾ ਹੈ, ਮੈਂ ਹੀ ਗੁਰੂ ਨਾਨਕ ਬਣਿਆ।

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਿਉ॥** (੧੪੦੮)

ਅਰਥ : ਉਸ ਰੱਬੀ ਜੋਤਿ-ਨੂਰ-ਪ੍ਰਕਾਸ਼-ਪਰਮ-ਆਤਮਾ ਨੇ ਆਪਣੇ ਆਪ ਨੂੰ ਗੁਰੂ ਨਾਨਕ ਕਹਾਇਆ। 700 ਕਰੋੜ ਵਿਚੋਂ ਕੋਈ ਸਬੂਤ ਕਰ ਦੇਵੇ ਇਹ ਠੀਕ ਨਹੀਂ-ਗਲਤ ਹੈ।

**ਕਲਜੁਗਿ ਪ੍ਰਮਾਣੁ ਨਾਨਕ ਗੁਰੂ ਅਗੰਦੁ ਅਮਰੁ ਕਹਾਇਓ॥**
**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥**

(੧੩੯੦)

ਅਰਥ : ਕਲਜੁਗ ਵਿਚ ਬਾਬਾ ਨਾਨਕ ਪ੍ਰਤੱਖ ਆ ਗਿਆ, ਜਿਸ ਨੇ ਆਪਣੇ ਆਪ ਨੂੰ ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਕਹਾਇਆ। ਆਦਿ ਅਕਾਲ ਪੁਰਖ ਦਾ ਹੁਕਮ ਹੈ ਹੁਣ ਸਦੀਵੀ ਰਾਜ, ਬਾਬੇ ਨਾਨਕ ਦਾ ਹੀ ਰਹੇਗਾ। ਕੋਈ ਸ਼ਕ ਹੈ ਤਾਂ ਦੱਸ। ਅੱਜ ਵੀ ਰਾਜ ਬਾਬੇ ਨਾਨਕ ਦਾ ਹੈ-ਆਦਿ ਤੋਂ ਹੈ, ਅੰਤ ਤੱਕ ਰਹੇਗਾ। ਹੁਣ ਦਸੋ ਬਾਬਾ ਸਿੱਖਾਂ ਦਾ ਹੈ ਕਿ ਸਾਰੀ ਸ੍ਰਿਸ਼ਟੀ ਦਾ ਹੈ। ਬਾਬਾ ਅੰਮ੍ਰਿਤ ਦਾ ਦਾਤਾ ਹੈ

ਹੋਰ ਕਿਸੇ ਦਾ ਸੱਕਾ ਨਹੀਂ। ਬਾਬਾ ਅੰਮ੍ਰਿਤਧਾਰੀ ਨੂੰ ਹੀ ਸਚਖੰਡਿ ਲਿਜਾਂਦਾ ਹੈ, ਉਸ ਨੂੰ ਆਪਣਾ ਪੁੱਤਰ ਆਖਦਾ ਹੈ। ਬਾਕੀ ਸਾਰਿਆਂ ਨੂੰ ਨਰਕਾਂ ਵਿੱਚ ਸੁੱਟਦਾ ਹੈ ਤੇ ਸਾਰਿਆਂ ਨੂੰ ਹਰਾਮੀ ਆਖਦਾ ਹੈ।

**ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ॥**

**ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ॥** (੫੨੮)

ਅਰਥ : ਐ ਜੀਵ! ਅੰਮ੍ਰਿਤ ਛੱਕ ਕੇ ਵਾਹਿਗੁਰੂ ਨਾਮ ਦੀ ਦਾਤਿ ਨਹੀਂ ਲਈ, ਤੂੰ ਬੇਸ਼ਰਮ ਹੈਂ, ਤੇਰਾ ਅੱਗੇ ਨੱਕ ਵੱਢ ਦਿੱਤਾ ਜਾਣਾ ਹੈ। ਤੂੰ ਇਸ ਤਰ੍ਹਾਂ ਹੈ, ਜਿਵੇਂ ਕੰਜਰੀ ਦੇ ਘਰ ਪੁੱਤਰ ਜੰਮ ਪਏ ਤਾਂ ਸਾਰੇ ਹਰਾਮਦਾ ਆਖਦੇ ਹਨ, ਤੈਨੂੰ ਵੀ ਅੱਗੇ ਹਰਾਮਦਾ ਆਖਣਗੇ।

ਤੈਨੂੰ ਬਾਬਾ ਹਰਾਮਦਾ ਆਖਦਾ ਹੈ ਤੂੰ ਉਸੇ ਕੋਲ ਗੁਰਦੁਆਰੇ ਤੁਰਿਆ ਜਾ ਰਿਹਾ ਹੈਂ। ਤੈਨੂੰ ਬਖਸ਼ਿਸ਼ ਕਰੇਗਾ ਜਾਂ ਤੈਨੂੰ ਕੋਈ ਪ੍ਰਾਪਤੀ ਹੋਈ ਹੈ। ਤੂੰ ਆਪ ਹੀ ਦੱਸ।

**ਸੀਸ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥** (੪੭੦)

ਅਰਥ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਣ ਦਾ ਕੀ ਫਾਇਦਾ? ਤੂੰ ਅੰਦਰੋਂ ਤਾਂ ਉਸਦੇ ਅਸੂਲਾਂ ਨਾਲ ਸਹਿਮਤ ਨਹੀਂ ਤੇ ਉਲਟਾ ਕੁਰਹਿਤ ਕਰਦਾ ਹੈ।

**ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥** (੬੯੦)

ਅਰਥ : ਹੇ ਵਾਹਿਗੁਰੂ! ਹੇ ਹਰੀ! ਜਿਹੜੀ ਮਾਂ ਨੇ ਆਪਣੇ ਬੱਚਿਆਂ ਨੂੰ ਅੰਮ੍ਰਿਤ ਛਕਾ ਕੇ ਵਾਹਿਗੁਰੂ ਨਾਮ ਦੀ ਦਾਤਿ ਨਹੀਂ ਲਈ, ਹਿਰਦੇ ਵਿੱਚ ਵਾਹਿਗੁਰੂ ਨਾਮ ਵਸਿਆ ਹੀ ਨਹੀਂ-ਇਹੋ ਜਿਹੀ ਮਾਂ ਨੂੰ ਬਾਂਝ ਹੀ ਰਹਿਣ ਦੇਂਦਾ-ਇਹੋ ਜਿਹੀ ਮਾਂ ਨੂੰ ਬਾਂਝ ਕਰ ਦੇ। ਪਤਾ ਕਿਉਂ? ਤੈਨੂੰ ਨਰਕਾਂ ਵਿਚੋਂ ਕੱਢ ਕੇ ਤਾਂ ਮਨੁੱਖਾ ਜਨਮ ਦਿੱਤਾ ਸੀ ਕਿ ਅੰਮ੍ਰਿਤ ਛੱਕ ਕੇ ਵਾਹਿਗੁਰੂ ਨਾਮ ਜਪ ਕੇ ਮੁਕਤ ਹੋ ਕੇ ਸਚਖੰਡਿ ਆ ਜਾਈਂ-ਮੇਰੇ ਕੋਲ-ਮੇਰੇ ਘਰ-ਸਦੀਵੀ ਸੁਖੀ। ਮਾਂ! ਤੂੰ ਇਹਨਾਂ ਨੂੰ ਨਾਮ ਦੀ ਦਾਤਿ ਹੀ ਨਾ ਦਿਵਾਈ। ਇਹ ਫਿਰ ਨਰਕਾਂ ਵਿੱਚ ਜਾਣਗੇ। ਕੀ ਫਾਇਦਾ ਹੋਇਆ, ਮੇਰੀ ਕੀਤੀ ਬਖਸ਼ਿਸ਼ ਦਾ?

ਮੈਂ ਤੇਰਾ ਗੁਰੂ ਤਾਂ ਹੈ ਨਹੀਂ-ਮੈਂ ਤਾਂ ਅੰਮ੍ਰਿਤ ਦਾ ਦਾਤਾ ਹਾਂ। ਅੰਮ੍ਰਿਤ ਦੇਂਦਾ ਹਾਂ,

ਅੰਮ੍ਰਿਤ ਹੀ ਅੰਦਰੋਂ ਲੁਭਾਉਂਦਾ ਹਾਂ। ਤੂੰ ਅੰਮ੍ਰਿਤ ਦਾ ਭਰਿਆ ਹੋਇਆ ਹੈਂ, ਪਰ ਲੱਭ ਨਹੀਂ ਸਕਦਾ, ਮੈਂ ਲੁਭਾਵਾਂਗਾ। ਆ ਅੰਮ੍ਰਿਤ ਛੱਕ।

ਉਦਾਹਰਨ : ਨਲਕਾ ਲੁਆਈ ਦਾ ਹੈ, ਪਾਣੀ ਥੱਲੇ ਹੈ, ਬੋਕੀ 20/30 ਫੁੱਟ ਹੈ। ਉਤੋਂ ਪਾਣੀ ਪਾਈਦਾ ਹੈ, ਨਲਕਾ ਗੇੜੀ ਜਾਈਦਾ ਹੈ, ਹਵਾ (ਹਉਮੈ) ਨਿਕਲ ਜਾਂਦੀ ਹੈ। ਥੱਲੇ ਪਾਣੀ ਦਾ ਉਤੱਲੇ ਪਾਣੀ ਨਾਲ ਮੇਲ ਹੋ ਜਾਂਦਾ ਹੈ। ਪਾਣੀ ਸਾਰੀ ਉਮਰ ਆਉਂਦਾ ਰਹਿੰਦਾ ਹੈ। ਨਲਕਾ ਗੇੜਨ-ਸਿਮਰਨ ਕਰਨਾ-ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਅੰਮ੍ਰਿਤ ਛੱਕ ਲਿਆ ਹੈ-ਸਿਮਰਨ ਕਰੀ ਚੱਲ-ਅੰਦਰਲੇ ਅੰਮ੍ਰਿਤ ਨਾਲ ਜਾ ਮਿਲੇਗਾ।

ਜਿਸੁ ਜਲਨਿਧਿ ਕਾਰਨ ਤੁਮ ਜਗਿ ਆਏ॥
ਸੋ ਅੰਮ੍ਰਿਤ ਗੁਰ ਪਾਹੀ ਜੀਉ॥

ਐ ਜੀਵ! ਤੈਨੂੰ ਸਚਖੰਡਿ ਤੋਂ ਭੇਜਿਆ ਹੀ ਇਸ ਕੰਮ ਨੂੰ ਹੈ, ਕਿ ਜਾਓ, ਅੰਦਰੋਂ ਅੰਮ੍ਰਿਤ ਲੱਭੋ ਪਰ ਉਹ ਅੰਮ੍ਰਿਤ ਸਿਰਫ ਗੁਰੂ ਨਾਨਕ ਕੋਲ ਹੈ।

ਆਨੰਦੁ ਆਨੰਦੁ ਸਭ ਕੋ ਕਹੈ, ਆਨੰਦੁ ਗੁਰੁ ਤੇ ਜਾਣਿਆ॥ (੯੧੭)

ਅਰਥ : ਸਾਰੇ ਅੰਮ੍ਰਿਤ ਅੰਮ੍ਰਿਤ ਦੀਆਂ ਗੱਲਾਂ ਹੀ ਕਰਦੇ ਹਨ ਪਰ ਅੰਦਰਲਾ ਬਾਹਰਲਾ ਅੰਮ੍ਰਿਤ ਸਿਰਫ ਬਾਬੇ ਨਾਨਕ ਕੋਲ ਹੈ। ਈਰਖਾ ਦੀ ਗੱਲ ਹੀ ਨਹੀਂ ਤੁਹਾਡੇ ਕਿਸ ਕੋਲ ਹੈ ਤਾਂ ਦੱਸੋ, ਮੈਂ ਆਪਣਾ ਧਰਮ ਬਦਲ ਲੈਂਦਾ ਹਾਂ। ਮੈਂ ਤਾਂ ਰੱਬ ਨੂੰ ਮਿਲਣਾ ਹੈ, ਤੁਸੀਂ ਮਿਲਾ ਦਿਓ।

ਜਿਨਿ ਐਸਾ ਨਾਮੁ ਵਿਸਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ
ਲਾਗੀ ਗਾਰੀ॥
ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ
ਕਰਿ ਮਹਤਾਰੀ॥੨॥

ਅਰਥ : ਹੇ ਵਾਹਿਗੁਰੂ! ਜਿਹਨਾਂ ਮਨਮੁਖਾਂ ਨੇ ਅੰਮ੍ਰਿਤ ਹੀ ਨਹੀਂ ਛਕਿਆ ਤੇ ਮੇਰਾ ਪਿਆਰਾ ਸੋਹਣਾ ਵਾਹਿਗੁਰੂ ਵਾਹਿਗੁਰੂ ਨਾਮ ਸਿਮਰਨਾ ਭੁਲਾ ਦਿਤਾ ਹੈ ਉਹਨਾਂ ਦੀ ਕੁਲ ਨੂੰ ਸਰਾਪ ਹੈ, ਸਰਾਪ ਲੱਗੇ O'God! Curse them ਹੇ ਵਾਹਿਗੁਰੂ! ਉਹਨਾਂ ਦੀ ਕੁਲ ਵਿੱਚ ਕੋਈ ਗਰਭਵਤੀ pregnant ਹੀ ਨਾ ਹੋਵੇ (ਗਰਭਵਤੀ ਹੋਵੇਗੀ ਕਿਉਂਕਿ ਵਿਆਹੀ ਹੋਈ ਹੈ) (ਫਿਰ ਉਸਦੇ ਪਤੀ ਨੂੰ ਮਾਰ

ਦੇਹ) ਤੇ ਮਾਂ ਨੂੰ ਵਿਧਵਾ ਕਰ ਦੇ-ਪੁੱਤਰ ਜੰਮੇ ਹੀ ਨਾਹ। ਤੂੰ ਮਾਂ ਅੰਮ੍ਰਿਤ ਛੱਕਿਆ ਨਹੀਂ-ਗੁਰਦੁਆਰੇ ਮੱਥਾ ਟੇਕਨ ਜਾ ਰਹੀ ਹੈ। ਤੈਨੂੰ ਕੁਛ ਗੁਰੂ ਸਾਹਿਬ ਨੇ ਦਿੱਤਾ ਹੈ ਜਾਂ ਦੇਣਾ ਹੈ, ਜਾਂ ਤੂੰ ਕੁਛ ਪ੍ਰਾਪਤ ਕੀਤਾ ਹੈ? **ਮਨੁੱਖਾ ਜਨਮ ਦਾ ਮਨੋਰਥ ਕੀ ਹੈ? ਤੇ ਤੂੰ ਕੀ ਪ੍ਰਾਪਤ ਕੀਤਾ ਹੈ? ਆ ਦਸ। ਰੱਬ ਮਿਲ ਗਿਆ ਹੈ? ਗੁਰੂ ਸਾਹਿਬ ਦੇ ਦਰਸ਼ਨ ਹੋਏ? ਕਿਉਂ ਜੀਵਨ ਬਰਬਾਦ ਕਰ ਰਹੀ ਹੈਂ, ਅਜੇ ਵੀ ਗੁਰੂ ਵਾਲੀ ਬਣ-ਅੰਮ੍ਰਿਤ ਛੱਕ ਕੇ ਨਾਮ ਜਪਨਾ ਸ਼ੁਰੂ ਕਰ।**

**ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ**
**ਮੁਖਿ ਗੋਹੈ॥**

ਅਰਥ : ਕਾਂ ਨੂੰ ਅੰਮ੍ਰਿਤ ਖਾਣ ਨੂੰ ਦੇਈਏ ਨਹੀਂ ਖਾਂਦਾ-ਗੂੰਹ ਮੂੰਹ ਵਿੱਚ ਪਾ ਕੇ ਖੁਸ਼ ਹੁੰਦਾ ਹੈ ਤੇ ਗੂੰਹ ਖਾ ਕੇ ਰੱਜਦਾ ਹੈ। ਤੈਨੂੰ ਕਿਹਾ ਹੈ ਐ ਜੀਵ! ਤੂੰ ਵੀ ਅੰਮ੍ਰਿਤ ਨਹੀਂ ਛੱਕਦਾ-ਕਾਂ ਹੈ-ਗੂੰਹ ਖਾਂਦਾ ਹੈਂ-ਗੁਰਦੁਆਰੇ ਕੀ ਕਰਨ ਜਾਂਦਾ ਹੈ? ਖਾਣਾ ਤੂੰ ਗੂੰਹ ਹੀ ਹੈ, ਅੰਮ੍ਰਿਤ ਤੂੰ ਛਕਦਾ ਨਹੀਂ-ਬਾਣੀ ਵਿਚਾਰਦਾ ਨਹੀਂ-ਗੁਰਦੁਆਰੇ ਕਿਉਂ ਗੰਦ ਪਾਉਂਣ ਜਾਂਦਾ ਹੈ? ਬਾਬਾ ਤੇਰਾ ਗੁਰੂ ਨਹੀਂ ਹੈ। ਗੂੰਹ ਖਾਣ ਵਾਲਿਆਂ ਦਾ ਬਾਬਾ ਗੁਰੂ ਨਹੀਂ ਹੈ।

ਬਾਬਾ ਅੰਮ੍ਰਿਤ ਦਾ ਦਾਤਾ ਹੈ, ਮੁਕਤੀ ਦਾ ਦਾਤਾ ਹੈ, ਸਚਖੰਡ ਦਾ ਮਾਲਕ ਹੈ। ਸਰੀਰ ਉਸ ਦੀ ਬਣਾਈ ਖੇਡ ਹੈ, ਉਸਦੀ ਖੇਡ ਨੂੰ ਸਮਝ-ਬਾਣੀ ਵਿਚਾਰ ਕੇ ਪੜ੍ਹ-ਐਵੇਂ ਜੀਵਨ ਬਰਬਾਦ ਕਰੀ ਜਾ ਰਿਹਾ ਹੈਂ?

**ਜੈ ਤਨਿ ਬਾਣੀ ਵਿਸਰਿ ਜਾਏ॥ ਜਿਉ ਪਕਾ ਰੋਗੀ ਵਿਲਲਾਇ॥**

ਤੂੰ ਇਥੇ ਕੋਈ ਵਿਲਕਦਾ ਦੇਖਿਆ ਹੈ? ਕਿਸੇ ਨੂੰ ਬਾਣੀ ਯਾਦ ਹੈ? ਸਭ ਅੱਗੇ ਦੀਆਂ ਗੱਲਾਂ ਹਨ, ਨਰਕਾਂ ਦੀਆਂ, ਕਰੋੜਾਂ ਸਾਲ ਦਾ ਭੁਗਤਾਨ, ਦੇਖ ਤਾਂ ਸਹੀ ਤੂੰ ਕਿਵੇਂ ਚੀਕ ਚਿਹਾੜਾ ਪਾਏਂਗਾ? ਯਾਦ ਕਰੇਂਗਾ ਬਾਬੇ ਨਾਨਕ ਨੂੰ। ਮਨੁੱਖਾ ਜਨਮ ਨੂੰ। ਬਹੁਤ ਹੀ ਕੀਮਤੀ ਸੀ, ਮੈਂ ਐਵੇਂ ਹੀ ਗੁਆ ਲਿਆ। ਸਦੀਵੀ ਦੁਨੀਆਂ ਅਗਲੀ ਹੈ, ਇਹ ਝੂਠੀ ਦੁਨੀਆਂ ਹੈ, ਝੂਠੀ ਦੁਨੀਆਂ 50/60 ਸਾਲ ਦੀ ਹੈ ਸਿਰਫ, ਅਗਲੀ ਦੁਨੀਆਂ ਸਦੀਵੀ ਹੈ-ਅਰਬਾਂ ਸਾਲਾਂ ਦੀ-ਸੁਖੀ ਵੀ-ਦੁਖੀ ਵੀ।

**ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ॥੧॥**
**ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥**

ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬਗੋਇ॥੮॥੧੭॥ (੬੪)

ਅਰਥ : ਅਸਮਾਨ ਧਰਤੀ ਖਤਮ ਹੋ ਜਾਣੇ ਹਨ-ਇੱਕ ਰੱਬ ਹੀ ਸਦੀਵੀ ਹੈ। ਦਿਨ ਤੇ ਸੂਰਜ ਖਤਮ ਹੋ ਜਾਣੇ ਹਨ, ਰਾਤ ਤੇ ਚੰਦਰਮਾ ਖਤਮ ਹੋ ਜਾਣੇ ਹਨ, ਅਕਾਸ਼ ਦੇ ਲੱਖਾਂ ਤਾਰੇ ਖਤਮ ਹੋ ਜਾਣੇ ਹਨ। ਹੇ ਨਾਨਕ! ਸਚ ਆਖ, ਇੱਕ ਰੱਬ ਹੀ ਸਦੀਵੀ ਹੈ। ਸਚਖੰਡਿ ਵਸੈ ਨਿਰੰਕਾਰੁ। ਰੱਬ ਸਦੀਵੀ ਹੈ ਤੇ ਰਹਿੰਦਾ ਸਚਖੰਡਿ ਹੈ। ਐ ਜੀਵ! ਤੂੰ ਵੀ ਰੱਬ ਦਾ ਪੁੱਤਰ ਹੈਂ-ਸਚਖੰਡਿ ਹੀ ਜਾਣਾ ਹੈ। ਅੰਮ੍ਰਿਤ ਛੱਕ ਕੇ ਪੁੱਤਰ ਬਣੀਦਾ ਹੈ। ਤੇਰਾ ਪਿਤਾ ਗੁਰੂ ਗੋਬਿੰਦ ਸਿੰਘ, ਮਾਤਾ-ਸਾਹਿਬ ਕੌਰ ਵਾਸੀ ਆਨੰਦਪੁਰ-ਸਚਖੰਡਿ ਦਾ। ਅਜੇ ਵੀ ਸੋਚ ਲੈ ਐ ਜੀਵ! ਨਹੀਂ ਤਾਂ ਅੰਮ੍ਰਿਤ ਛੱਕਣ ਤੋਂ ਬਗੈਰ ਸਚਖੰਡਿ ਜਾ ਕੇ ਦਿਖਾ ਦੇਹ। ਮੁਕਤੀ ਪ੍ਰਾਪਤ ਕਰਕੇ ਦੇਹ। "ਗੁਰੁ ਬਿਨੁ ਮੁਕਤਿ ਨ ਹੋਏ"

ਸਤਿਗੁਰੁ (ਬਾਬਾ ਨਾਨਕ) ਹੈ ਅੰਮ੍ਰਿਤਸਰੁ ਸਾਚਾ ਮਨੁ ਨਾਵੈ
ਮੈਲੁ ਚੁਕਾਵਣਿਆ॥ (੧੧੩)
ਸਤਿਗੁਰੂ (ਬਾਬਾ ਨਾਨਕ) ਹੈ ਬੋਹਿਥਾ (ਸਚਖੰਡਿ ਜਾਣ ਲਈ ਜਹਾਜ਼)
ਵਿਰਲੈ ਕਿਨੈ ਵਿਚਾਰਿਆ॥
ਕਰਿ ਕਿਰਪਾ ਪਾਰਿ ਉਤਾਰਿਆ॥੧੩॥ (੪੧੦)

ਕਿਰਪਾ ਕਰਕੇ ਪਾਰਲੇ ਬੰਨੇ ਸਚਖੰਡਿ ਹੀ ਉਤਾਰਦਾ ਹੈ।

ਸਤਿਗੁਰੁ (ਬਾਬਾ ਨਾਨਕ) ਦਾਤਾ (ਹੈ) ਮਕਤਿ ਕਰਾਏ॥
ਸਭਿ ਰੋਗ ਗਵਾਏ ਅੰਮ੍ਰਿਤ ਰਸ ਪਾਏ॥ (੧੦੨੮)
ਸਤਿਗੁਰੁ ਦਾਤਾ ਨਾਮ ਕਾ (ਸਿਖਾਂ ਦਾ ਨਹੀਂ) ਪੂਰਾ ਜਿਸੁ ਭੰਡਾਰੁ॥
(੪੯)

ਸਿਖ ਹਰ ਜੀਵ ਬਣ ਸਕਦਾ ਹੈ। ਹਰ ਜੀਵ ਸਿੱਖ ਨਹੀਂ ਹੈ, ਅੰਮ੍ਰਿਤ ਛਕਣ ਨਾਲ ਉਸ ਦੇ ਵਿਦਿਆਰਥੀ ਬਣੀਦਾ ਹੈ। ਉਹ ਮਾਸਟਰ ਬਣਾ ਦੇਂਦਾ ਹੈ।

ਸਤਿਗੁਰ ਕੀ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ॥
ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ॥
(੫੮੯)

ਸਤਿਗੁਰੁ ਜਿਨੀ ਨ ਸੇਵਿਓ (ਸਿਮਰਨ ਨਹੀਂ ਕੀਤਾ) ਸੇ ਕਿਤੁ ਆਏ ਸੰਸਾਰਿ (ਕੀ ਕਰਨ ਆਏ) (੬੯)
ਜਮਦਰਿ ਬਾਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ॥
ਬਿਰਥਾ ਜਨਮੁ ਗਵਾਇਆ ਮਰਿ ਜੰਮੇ ਵਾਰੋ ਵਾਰ॥
(ਚੌਰਾਸੀ ਲੱਖ ਵਾਰ)

ਲੰਬੀ ਸੋਚਨੀ ਸੋਚ! ਮਨੁੱਖਾ ਜਨਮ ਕਿਉਂ ਮਿਲਿਐ? ਸਚਖੰਡਿ ਤੋਂ ਆਇਆ ਹੈਂ ਸਚਖੰਡਿ ਹੀ ਜਾਈਂ-ਨਰਕਾਂ ਵਿੱਚ ਨ ਚਲਾ ਜਾਈਂ। ਗੁਰੂ ਸਾਰਿਆਂ ਦਾ ਸਾਂਝਾ ਹੁੰਦਾ ਹੈ ਕਿਸੇ ਇਕ ਦਾ ਨਹੀਂ। ਉਪਦੇਸ਼ ਚਹੁ ਵਰਨਾ ਨੂੰ ਸਾਂਝਾ ਹੁੰਦਾ ਹੈ ਕਿਸੇ ਇਕ ਲਈ ਨਹੀਂ। ਤੂੰ ਬਾਣੀ ਨੂੰ ਵਿਚਾਰ ਕੇ ਦੇਖ-ਆਸਾ ਦੀ ਵਾਰ-ਸੁਖਮਨੀ ਸਾਹਿਬ, ਸਿਮਰਨ ਕਰਕੇ ਦੇਖ-ਅੱਖਾਂ ਮੀਟ-ਬੋਲ ਵਾਹਿਗੁਰੂ ਵਾਹਿਗੁਰੂ ਹਫਤਾ, ਦਸ ਦਿਨ ਕਰਕੇ ਦੇਖ-ਦੇਖ ਤਾਂ ਸਹੀ-ਕੀ ਹੁੰਦਾ ਹੈ?

ਗੁਰਦੁਆਰੇ ਚਰਨ-ਧੂੜ ਲੈ ਕੇ ਦੇਖ 20 ਦਿਨ-ਦੇਖ ਕੀ ਹੁੰਦਾ ਹੈ? ਦਸਵੰਧ ਕੱਢ ਕੇ ਗੁਰਸਿਖਾਂ ਦੀ ਸੇਵਾ ਕਰਕੇ ਦੇਖ, ਬਰਕਤ ਪੈਂਦੀ ਹੈ ਕਿ ਨਹੀਂ ਐ ਦੁਨੀਆਂ ਸਿਰਫ 4 ਦਿਨਾਂ ਦੀ ਖੇਡ ਹੈ-ਸਰੀਰ ਠੀਕਰਾ ਹੈ, ਤੂੰ ਕੌਣ ਹੈ? ਆਪਣੇ ਆਪ ਨੂੰ ਪਛਾਨਣਾ ਹੈ, ਗੁਰਬਾਣੀ ਦੀ ਬਖਸ਼ਿਸ਼ ਨਾਲ। ਇਨਸਾਨੀਅਤ ਸ਼ੁਰੂ ਹੀ ਚਾਰੇ ਕੁਰਹਿਤਾਂ ਛੱਡਣ ਤੋਂ ਬਾਅਦ ਹੁੰਦੀ ਹੈ। ਇਨਸਾਨ ਬਣ-ਅੱਗੇ ਤੈਨੂੰ ਸਚਖੰਡਿ ਇੱਜਤ ਮਿਲੇਗੀ। ਇਥੇ ਐਸ਼ ਨ ਕਰ, ਅੱਗੇ ਸਾਰੀ ਉਮਰ ਐਸ਼ ਹੈ। ਇਥੇ ਐਸ਼ ਕਰੇਂਗਾ-ਅੱਗੇ ਸਾਰੀ ਉਮਰ ਨਰਕਾਂ ਹੀ ਭੋਗਦਾ ਰਹੇਂਗਾ। ਦਸਵੇਂ ਪਾਤਿਸ਼ਾਹ ਨੇ ਕਿਉਂ ਅੰਮ੍ਰਿਤ ਛੱਕਿਆ ਸੀ? ਲੰਬੀ ਸੋਚ, ਕੀ ਲੋੜ ਪੈ ਗਈ। ਜੀਵਨ ਠੀਕ ਨਹੀਂ ਸੀ, ਕੋਈ ਕੁਰਹਿਤ ਕੀਤੀ ਸੀ? ਤੂੰ ਆਪ ਸੋਚ। ਬਾਬੇ ਦੀ ਖੇਡ ਨੂੰ ਸਮਝ, ਅੰਮ੍ਰਿਤ ਛੱਕ ਕੇ ਸਿੰਘ ਸਜ, ਬਾਣੀ ਵਿਚਾਰ ਕੇ ਸਿਮਰਨ ਕਰਨਾ ਸ਼ੁਰੂ ਕਰ। ਦੇਖ ਜੀਵਨ ਬਦਲ ਜਾਏਗਾ-ਸਚਖੰਡਿ ਚਲਾ ਜਾਏਂਗਾ। ਉਥੇ ਬਾਬੇ ਨੂੰ ਜਾ ਕੇ ਦੇਖੀਂ ਕੌਣ ਹੈ? ਤੇ ਕਿਸ ਦਾ ਗੁਰੂ ਹੈ?

# ਤਾਕਤਵਰ ਕੌਣ ਹੈ?

ਤਾਕਤ ਦੋ ਤਰ੍ਹਾਂ ਦੀ ਹੈ। ਇਕ ਅਸਥੂਲ ਇਕ ਸੂਖਸ਼ਮ। ਅਸਥੂਲ ਦਿੱਸਦੀ ਹੈ। ਸੂਖਸ਼ਮ ਦਿੱਸਦੀ ਨਹੀਂ। ਦੁਨੀਆਂ ਹਮੇਸ਼ਾ ਅਸਥੂਲ ਤਾਕਤ ਦੀ ਗੱਲ ਕਰਦੀ ਹੈ। ਗੁਰੂ ਸਾਹਿਬ ਹਮੇਸ਼ਾ ਸੂਖਸ਼ਮ ਤਾਕਤ ਦੀ ਗੱਲ ਕਰਦੇ ਹਨ। ਗੁਰੂ ਸਾਹਿਬ ਆਖਦੇ ਹਨ, ਸੂਖਸ਼ਮ ਤਾਕਤ ਬਹੁਤ ਤਾਕਤਵਰ ਹੈ। ਸਾਡੀ ਦਿੱਸਦੀ ਤਾਕਤ ਨਾਲੋਂ ਕਰੋੜਾਂ ਗੁਣਾਂ ਜ਼ਿਆਦਾ ਹੈ। ਅਮਰੀਕਾ ਦੁਨੀਆਂ ਦਾ ਸਾਰਿਆਂ ਤੋਂ ਤਾਕਤਵਰ ਦੇਸ਼ ਹੈ। ਬੜੇ ਬੰਬ, ਮਿਜ਼ਾਈਲ-ਨਿਊਕਲਰ ਪਾਵਰ-ਹਵਾਈ ਜਹਾਜ਼-ਸਮੁੰਦਰੀ ਜਹਾਜ਼-ਸੈਨਾ ਸਭ ਤੋਂ ਜ਼ਿਆਦਾ ਹੈ। ਜੇ ਰੱਬ ਦਾ ਇਕ ਝਟਕਾ ਲੱਗ ਜਾਏ ਤਾਂ ਨਿਸ਼ਾਨ ਨਹੀਂ ਰਹਿਣਾ-ਅਮਰੀਕਾ ਦਾ-ਦੁਨੀਆਂ ਦੇ ਨਕਸ਼ੇ ਤੇ ਕਿੱਥੇ ਸੀ-ਅਮਰੀਕਾ। ਰੱਬ ਦੇ ਕਹਿਰ ਤੋਂ ਕੋਈ ਬਚਾਓ ਨਹੀਂ ਕਰ ਸਕਿਆ।

ਹੁਣ ਦੇਖੋ ਸੁਨਾਮੀ ਵਿਚ ਲੱਖਾਂ ਬੰਦੇ ਮਰ ਗਏ, ਅਰਬਾਂ ਦਾ ਨੁਕਸਾਨ ਹੋਇਆ ਹੈ। ਕੋਈ ਤਾਕਤਵਰ ਰੋਕ ਸਕਿਆ-ਰੋਕ ਸਕਦਾ ਹੈ-ਰੋਕ ਸਕੇਗਾ-ਭਾਵੇਂ ਸਾਇੰਸ ਜਿੰਨੀ ਮਰਜ਼ੀ ਤਰੱਕੀ ਕਰ ਲਏ। ਸਾਇੰਸ ਸੂਖਸ਼ਮ ਤਾਕਤ ਬਾਰੇ ਸੋਚ ਵੀ ਨਹੀਂ ਸਕਦੀ। ਬੰਦੇ ਅਜੇ ਸੂਖਸ਼ਮ ਤਾਕਤ ਬਾਰੇ ਕੁੱਝ ਵੀ ਨਹੀਂ ਜਾਣਦੇ।

ਅਸਲ ਵਿਚ ਦੁਨੀਆਂ ਵਿਚ 1038 ਧਰਮ ਹਨ, ਪਰ ਧਰਮ ਬਾਰੇ ਕੁਝ ਵੀ ਨਹੀਂ ਜਾਣਦੇ, ਨਹੀਂ ਤਾਂ ਸਾਰੇ ਧਰਮੀ ਨ ਹੁੰਦੇ। ਧਰਮ-ਹੁੰਦਾ ਹੈ-ਜੀਵਨ ਦਾ ਸਹੀ ਰਾਹ। ਜੀਵਨ ਦਾ ਸਹੀ ਰਾਹ ਹੈ-ਰੱਬ ਨੂੰ ਲੱਭਣਾ। ਦੱਸੋ! ਕੌਣ ਰੱਬ ਨੂੰ ਲੱਭ ਰਿਹਾ ਹੈ, ਕੌਣ ਰੱਬ ਨੂੰ ਜਾਣਦਾ ਹੈ? ਸਾਰੇ ਧਰਮੀ ਹੋਏ ਤਾਂ ਬੰਬ-ਮਿਜ਼ਾਈਲ-ਫੌਜ਼ਾਂ ਦੀ ਲੋੜ ਨਹੀਂ ਸੀ। ਦੇਸ਼ ਹੁੰਦੇ ਪਰ ਬਾਰਡਰ ਨਾ ਹੁੰਦੇ, ਕਚਹਿਰੀ ਨਾ ਹੁੰਦੀ, ਪੁਲਿਸ ਨ ਹੁੰਦੀ। ਧਰਮ ਇਕ ਬਹੁਤ ਉਚੀ ਇਨਸਾਨੀਅਤ ਹੈ, ਜੋ ਕਿਸੇ ਦੇ ਵੀ ਪੱਲੇ ਨਹੀਂ ਹੈ। ਰੱਬ ਦੇ ਦੈਵੀ ਗੁਣ ਹਨ-ਜੋ ਕੋਈ ਵੀ ਜਾਣਦਾ ਨਹੀਂ-ਧਾਰਨ ਕਰਨ ਨੂੰ ਵੀ ਤਿਆਰ ਨਹੀਂ। ਐ ਜੀਵ! ਤੇਰੇ ਅੰਦਰ ਰੱਬ ਹੈ, ਅੰਮ੍ਰਿਤ ਹੈ, ਤੂੰ ਅੰਮ੍ਰਿਤ ਨੂੰ ਲੱਭਣ ਆਇਆ ਹੈ। ਲੱਭ ਗਿਆ ਹੈ ਕਿ ਨਹੀਂ? ਤੂੰ ਕਦੀ ਕੋਸ਼ਿਸ਼ ਕੀਤੀ ਹੈ-ਅੰਮ੍ਰਿਤ ਨੂੰ ਲੱਭਣ ਦੀ। ਤੈਨੂੰ ਪਤਾ ਹੈ ਕਿਵੇਂ ਲਭੀਦਾ ਹੈ? ਤੈਨੂੰ ਪਤਾ ਹੈ ਇਹ ਬਹੁਤ ਔਖੀ ਖੇਡ ਹੈ। ਜੰਗ ਕਰਨੀ ਪੈਂਦੀ ਹੈ-ਜਿੱਤਣਾ ਪੈਂਦਾ ਹੈ, ਹਾਰ ਗਿਆ ਤਾਂ ਮਾਰਿਆ ਗਿਆ। ਲੜਾਈ ਕਿਸ ਨਾਲ ਹੈ? ਜੇ ਇਹ ਗੱਲ ਸਮਝ ਜਾਏਂ ਤਾਂ ਬਾਹਰਲੇ ਸਾਰੇ

ਲੜਾਈ ਝਗੜੇ ਖਤਮ ਹੋ ਹੀ ਜਾਣ। ਸਾਰਿਆਂ ਨਾਲ ਇਕ ਪਿਆਰ ਹੋ ਜਾਏ। ਸਾਰੇ ਇਕ ਹੋ ਜਾਣ। ਸਾਰੇ ਇਕ ਰੱਬ ਦਾ ਰੂਪ ਹੋ ਜਾਣ। ਸਾਰੇ ਮਨੁੱਖ ਤੋਂ ਦੇਵਤੇ ਹੋ ਜਾਣ। ਸਾਰੇ ਲੜਾਈ-ਝਗੜੇ-ਈਰਖਾ-ਦਵੈਖ ਤੋਂ ਰਹਿਤ ਹੋ ਜਾਣ।

ਪਰ ਜਿਹੜਾ ਅੰਦਰਲੀ ਲੜਾਈ ਨਹੀਂ ਲੜਦਾ, ਉਹ ਬਾਹਰਲੀ ਲੜਾਈ ਤੋਂ ਬਚ ਨਹੀਂ ਸਕਦਾ। ਧਰਮ ਨੂੰ, ਅਸਲੀ ਧਰਮ ਨੂੰ ਸਮਝਣ ਦੀ ਬਹੁਤ ਲੋੜ ਹੈ। 1038 ਤੋਂ 1037 ਧਰਮ ਤਾਂ ਨਕਲੀ ਹਨ ਜੋ ਸਿੱਧਾ ਰੱਬ ਨੂੰ ਜਾਣਦੇ ਹੀ ਨਹੀਂ। ਕਿਉਂ ਨਹੀਂ ਜਾਣਦੇ ਹਨ? ਗੁਰੂ ਨੂੰ ਨਹੀਂ ਜਾਣਦੇ। ਸੱਚੇ ਗੁਰੂ ਤੋਂ ਬਗੈਰ ਧਰਮ ਜਾਣਿਆ ਨਹੀਂ ਜਾ ਸਕਦਾ-ਰੱਬ ਨੂੰ ਜਾਣਿਆ ਹੀ ਨਹੀਂ ਜਾ ਸਕਦਾ।

ਰੱਬ ਦਾ ਫਾਰਮੂਲਾ ਹੈ-"ਰੱਬ ਇਕ ਗੁਰੂ ਵੀ ਇਕ" ਦੂਸਰਾ ਅਸੂਲ ਹੈ ਪੰਜ ਭੂਤਕ ਜੋ ਮੈਂ ਬਣਾਇਆ ਹੈ, ਮੈਨੂੰ ਜਾਣ ਨਹੀਂ ਸਕਦਾ-ਇਸ ਕਰਕੇ ਗੁਰੂ ਨਹੀਂ ਹੋ ਸਕਦਾ। ਜੋ ਮੈਨੂੰ ਜਾਣਦਾ ਹੀ ਨਹੀਂ-ਗੁਰੂ ਕਿਵੇਂ ਹੋਇਆ? ਤੁਹਾਨੂੰ ਕੀ ਦੱਸੇਗਾ ਮੇਰੇ ਬਾਰੇ।

ਗੁਰੂ ਆਦਿ ਹੁੰਦਾ ਹੈ-ਜੁਗਾਦਿ ਹੁੰਦਾ ਹੈ-ਅਨਾਦਿ ਹੁੰਦਾ ਹੈ। ਗੁਰੂ ਪੰਜ ਭੂਤਕ ਸਰੀਰ ਨਹੀਂ ਹੁੰਦਾ ਰੱਬੀ ਜੋਤ ਦਾ ਸੂਖਸ਼ਮ ਸਰੀਰ ਹੁੰਦਾ ਹੈ।

**ਜੋਤਿ ਰੂਪ ਹਰਿ ਆਪ ਗੁਰੂ ਨਾਨਕ ਕਹਾਯਿਓ॥**

ਸਰੀਰ ਨੂੰ ਜਾਣਨਾ ਬਹੁਤ ਜ਼ਰੂਰੀ ਹੈ ਕਿਉਂਕਿ ਖੇਡ ਔਖੀ ਹੈ। ਗੁਰੂ ਦੀ ਬਖਸ਼ਿਸ਼ ਗੁਰੂ ਦੀ ਸੂਖਸ਼ਮ ਤਾਕਤ ਤੋਂ ਬਗੈਰ ਅੰਦਰਲੀ ਲੜਾਈ ਲੜੀ ਨਹੀਂ ਜਾਣੀ। ਅੰਦਰਲੀ ਲੜਾਈ ਲੜਨ ਤੋਂ ਬਗੈਰ ਬੰਦਾ, ਬੰਦਾ ਹੀ ਨਹੀਂ-ਹੈਵਾਨ ਹੈ-ਗੁੰਡਾ ਹੈ-ਬਦਮਾਸ਼ ਹੈ, ਇਨਸਾਨੀਅਤ ਸਿਖ ਹੀ ਨਹੀਂ ਸਕਦਾ, ਇਹ ਕਿਉਂ? ਆਓ! ਰੱਬ ਦੀ ਖੇਡ ਨੂੰ ਸਮਝੀਏ। ਭਾਵੇਂ ਰੱਬ ਨੇ ਖੇਡ ਆਪਣੀ ਮੌਜ਼ ਵਿਚ ਬਣਾਈ ਹੈ, ਕਿਉਂਕਿ ਅਰਬਦ ਨਰਬਦ ਧੁੰਧੂਕਾਰਾ ਸੀ। ਪਹਿਲਾਂ ਤਾਂ ਕੁਝ ਵੀ ਨਹੀਂ ਸੀ-ਰੱਬ ਤਾਂ ਹੈਗਾ ਹੀ ਸੀ। ਪਹਿਲਾਂ ਕਿਉਂ ਨਹੀਂ ਕੁਦਰਤਿ ਰਚੀ। ਅਸੀਂ ਜੀਵ ਰੱਬ ਦੇ ਉਲਟ ਕੁਝ ਵੀ ਨਹੀਂ ਕਹਿ ਸਕਦੇ। ਖੇਡ ਭਾਵੇਂ ਬਾਦ ਵਿੱਚ ਰਚੀ-ਖੇਡ ਵਧੀਆ ਨਹੀਂ ਰਚੀ-ਬੜੀ ਗੰਦੀ ਖੇਡ ਰਚੀ। ਬੜੀ ਬਹੁਤ ਹੀ ਤਾਕਤਵਰ ਦੁਸ਼ਮਨ ਦੀ ਫੌਜ਼ ਬਣਾਈ ਤੇ-ਫੌਜ਼ ਵੀ ਸੂਖਸ਼ਮ-ਜੀਵ ਇੱਕਲਾ ਕੀ ਕਰੇ?

ਕਾਮ-ਕ੍ਰੋਧ-ਲੋਭ-ਮੋਹ-ਹੰਕਾਰ-ਈਰਖਾ-ਦਵੈਖ-ਤੇਰ-ਮੇਰ-ਲੜਾਈ-ਝਗੜਾ-ਨਿੰਦਾ-ਚੁਗਲੀ-ਚਿੰਤਾ-ਫਿਕਰ-ਰੋਗ-ਬਿਮਾਰੀ ਆਦਿ ਆਦਿ। ਕੀ

ਕਰੇ ਜੀਵ? ਕਿਸ ਨਾਲ ਲੜੇ-ਕਿਵੇਂ ਲੜੇ-ਇਹਨਾਂ ਸਾਰਿਆਂ ਨਾਲ ਲੜਾਈ ਕਰਨੀ ਹੈ-ਜਿੱਤਣਾ ਹੈ ਤੇ ਫਿਰ ਨਿਰਮੋਹ ਹੋਣਾ ਹੈ, ਤਾਂ ਅੰਮ੍ਰਿਤ-ਰਸ ਆਉਣਾ ਹੈ। ਇਹ ਲੜਾਈ ਕੋਈ ਸੌਖੀ ਹੈ? ਤੁਸੀਂ ਲੜੀ ਹੈ? ਤੁਹਾਨੂੰ ਅੰਮ੍ਰਿਤ ਰਸ ਆਇਆ ਹੈ? ਫਿਰ ਮਨੁੱਖਾ ਜਨਮ ਲੈ ਕੇ ਕੀ ਖੱਟਿਆ-ਅਜਾਈਂ ਹੀ ਜਾ ਰਿਹਾ ਹੈ। ਅਜੇ ਵੀ ਕੁਝ ਕਰੋ। ਇਹ ਸਮਾਂ ਦੁਬਾਰਾ ਨਹੀਂ ਮਿਲਣਾ। ਪਛਤਾਣਾ ਪਵੇਗਾ। ਹੁਣੇ ਹੀ ਕੁਝ ਕਰੋ। ਗੁਰੂ ਦੇ ਚਰਨੀ ਲੱਗੋ-ਅੰਮ੍ਰਿਤ ਛਕੋ-ਨਲਕਾ ਗੇੜੋ-ਉਤੋਂ ਪਾਣੀ ਪਾਈ ਜਾਓ-ਹਵਾ ਨਿਕਲ ਜਾਏਗੀ-ਅੰਮ੍ਰਿਤ ਆ ਜਾਏਗਾ। ਮਿਹਨਤ ਦੀ ਲੋੜ ਹੈ।

ਦੇਖੋ ਸੂਖਸ਼ਮ ਤਾਕਤ ਕਿੰਨੀ ਤਾਕਤਵਰ ਹੈ?

**ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ॥ (੧੩੫੮)**
**ਗਣ ਗੰਧਰਬ ਦੇਵ ਮਾਨੁਖੰ ਪਸੁ ਪੰਖੀ ਬਿਮੋਹਨਹ॥**
**ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸ੍ਵਰਹ॥੪੫॥**

ਅਰਥ : ਹੇ ਸੰਸਾਰ ਦੇ ਮੋਹ! ਲੜਾਈ ਦੇ ਮੈਦਾਨ ਅੰਦਰ ਤੂੰ ਨਾ ਜਿੱਤਿਆ ਜਾਣ ਵਾਲਾ ਜੋਧਾ ਹੈ। ਤੂੰ ਬਹੁਤ ਬਲਵਾਨਾਂ ਨੂੰ ਵੀ ਪੂਰੀ ਤਰ੍ਹਾਂ ਕੁਚਲ ਦੇਂਦਾ ਹੈ। ਤੂੰ ਏਲਾਹੀ ਏਲਚੀਆਂ ਨੂੰ, ਦੇਵਤਿਆਂ ਦੇ ਰਾਗੀਆਂ ਨੂੰ, ਦੇਵਤਿਆਂ ਨੂੰ, ਪ੍ਰਾਣੀਆਂ ਨੂੰ, ਪਸ਼ੂਆਂ ਅਤੇ ਪੰਛੀਆਂ ਨੂੰ ਵੀ ਮੋਹਿਤ ਕਰ ਲੈਂਦਾ ਹੈ। ਭਾਵ ਆਪਣੇ ਮੋਹ ਵਿਚ ਫਸਾ ਲੈਂਦਾ ਹੈਂ-ਸਾਰੀ ਸ੍ਰਿਸ਼ਟੀ ਮੋਹ ਨਾਲ ਮਰੀ ਪਈ ਹੈ, ਮੋਹ ਛਡਣਾ ਬਹੁਤ ਔਖਾ ਹੈ। ਨਾਨਕ ਨੇ ਸ੍ਰਿਸ਼ਟੀ ਦੇ ਕਰਤਾ ਦੀ ਸ਼ਰਨ ਲਈ ਹੈ ਤੇ ਉਹ ਆਪਣੇ ਸਿਰਜਣਹਾਰ ਸੁਆਮੀ ਨੂੰ ਪ੍ਰਣਾਮ ਕਰਦਾ ਹੈ। ਭਾਵ-ਅੰਮ੍ਰਿਤ ਛੱਕ ਕੇ ਸਿਮਰਨ ਕਰਨ ਤੋਂ ਬਗੈਰ ਕੋਈ ਬਚਾਓ ਨਹੀਂ।

**ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥**
**ਚਿਤ ਹਰਣੰ ਤ੍ਰੈ ਲੋਕ ਗੰਮ੍ਯੰ ਜਪ ਤਪ ਸੀਲ ਬਿਦਾਰਣਹ॥**
**ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ॥**
**ਤਵ ਭੈ ਬਿਮੁਚਿਤ ਸਾਧ ਸੰਗਤ ਓਟ ਨਾਨਕ ਨਾਰਾਇਣਹ॥੪੬॥**

ਅਰਥ : ਹੇ ਕਾਮ! ਤੂੰ ਜੀਵ-ਰੱਬ ਨੂੰ ਨਰਕਾਂ ਵਿੱਚ ਭੇਜ ਦੇਂਦਾ ਹੈ ਤੇ ਉਸ ਨੂੰ ਬਹੁਤ ਜੂਨਾਂ ਵਿੱਚ ਭਟਕਾਉਂਦਾ ਹੈਂ (84 ਲੱਖ ਦਾ ਚੱਕਰ ਹੈ-ਕਰੋੜਾਂ ਸਾਲ ਬਣਦੇ ਹਨ) ਤੂੰ ਦਿਲ ਨੂੰ ਚੁਰਾ ਲੈਂਦਾ ਹੈ, ਤਿੰਨਾਂ ਹੀ ਲੋਕਾਂ ਅੰਦਰ ਤੇਰੀ ਪਹੁੰਚ ਹੈ। ਤੂੰ ਜਪ-ਤਪ

ਤੇ ਸੀਲ ਸੁਭਾਵ ਨੂੰ ਨਸ਼ਟ ਕਰ ਦਿੰਦਾ ਹੈ (ਸਿਮਰਨ ਕਰਨ ਹੀ ਨਹੀਂ ਦੇਂਦਾ-ਚੰਗਾ ਸੁਭਾਵ ਬਣਨ ਨਹੀਂ ਦੇਂਦਾ)

ਥੋਹੜੇ ਜਿਹੇ ਸੁਖ ਲਈ, ਤੂੰ ਜੀਵ-ਰੱਬ ਨੂੰ, ਗਰੀਬ ਕਰ ਦਿੰਦਾ ਹੈ ਤੇ ਸਿਮਰਨ ਤੋਂ ਭਟਕਾ ਕੇ ਰੱਖ ਦਿੰਦਾ ਹੈ। ਭਾਵ ਟਿਕਨ ਨਹੀਂ ਦੇਂਦਾ (ਗਰੀਬ ਤੋਂ ਭਾਵ ਦੈਵੀ ਗੁਣਾਂ ਤੋਂ ਗਰੀਬ, ਗਰੀਬ-ਜੀਵ ਸਚਖੰਡਿ ਨਹੀਂ ਜਾ ਸਕਦਾ-ਬਾਦਸ਼ਾਹ ਜਾਂਦਾ ਹੈ, ਦਿਲ ਦਾ ਬਾਦਸ਼ਾਹ) ਹੇ ਕਾਮ! ਤੂੰ ਗਰੀਬ-ਅਮੀਰ-ਸਭ ਵਿਚ ਸਮਾਇਆ ਹੋਇਆ ਹੈਂ। ਗੁਰਮੁਖਾਂ ਦੀ ਸੰਗਤ ਕਰਨ ਤੇ, ਸਰਬ ਵਿਆਪਕ ਵਾਹਿਗੁਰੂ ਦਾ ਅੰਮ੍ਰਿਤ ਛੱਕ ਕੇ ਆਸਰਾ ਲੈਣ ਨਾਲ, ਹੇ ਨਾਨਕ! ਤੇਰਾ ਡਰ ਦੂਰ ਹੋ ਜਾਂਦਾ ਹੈ।

**ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰ ਜਤੇ॥**
**ਬਿਖਯੰਤ ਜੀਵੰ ਵਸੰ ਕਰੋਤਿ ਨਿਰਤੰ, ਕਰੋਤਿ ਜਥਾ ਮਰਕਟਹ॥**
**ਅਨਿਕ ਸਾਸਨ ਤਾੜੰਨਿ ਜਮ ਦੂਤਹ ਤਵ ਸੰਗੇ ਅਧਮੰ ਨਰਹ॥**
**ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਯਾ ਕਰੋਤਿ॥੪੭॥**

ਅਰਥ : ਹੇ ਗੁੱਸੇ! ਤੂੰ ਲੜਾਈ ਦੀ ਜੜ੍ਹ ਹੈਂ, ਤੇਰੇ ਅੰਦਰ ਦਇਆ ਕਦੇ ਵੀ ਪੈਦਾ ਨਹੀਂ ਹੁੰਦੀ। ਵਿਸ਼ਈ ਪ੍ਰਾਣੀਆਂ ਨੂੰ ਤੂੰ ਆਪਣੇ ਵਸ ਵਿੱਚ ਕਰ ਲੈਂਦਾ ਹੈਂ ਤੇ ਉਹ ਬਾਂਦਰਾਂ ਦੀ ਤਰ੍ਹਾਂ ਨਾਚ ਕਰਦੇ ਹਨ।

ਤੇਰੀ ਸੰਗਤ ਵਿਚ ਬੰਦਾ ਨੀਚ ਬਣ ਜਾਂਦਾ ਹੈ। ਜਮਦੂਤ ਕਈ ਸਜਾਵਾਂ ਨਾਲ ਉਸ ਦੀ ਖੁੰਬ ਠੱਪੀ ਰੱਖਦਾ ਹੈ।

ਹੇ ਨਿਮਾਣੇ-ਗਰੀਬਾਂ ਦੇ ਦੁੱਖ ਦੂਰ ਕਰਨ ਵਾਲੇ, ਦਇਆ ਦੇ ਘਰ ਵਾਹਿਗੁਰੂ! ਨਾਨਕ ਬੇਨਤੀ ਕਰਦਾ ਹੈ, ਤੂੰ ਗੁੱਸੇ ਤੋਂ ਸਾਰਿਆਂ ਜੀਵਾਂ ਦੀ ਰਖਿਆ ਕਰ।

**ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ॥**
**ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ॥**
**ਨ ਚ ਮਿਤ੍ਰੰ ਬਚ ਇਸਟੰ ਨ ਚ ਬਾਧਵ ਨ ਚ ਮਾਤ ਪਿਤਾ ਤਵ ਲਜਯ॥**
**ਅਕਰਣੰ ਕਰੋਤਿ ਅਖਾਦਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ॥**
**ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪਿ ਨਾਨਕ ਹਰਿ ਨਰ ਹਰਹ॥੪੮॥**

ਅਰਥ : ਹੇ ਲਾਲਚ! ਤੂੰ ਵੱਡਿਆਂ ਵੱਡਿਆਂ ਨੂੰ ਚਿਮੜਿਆ ਹੋਇਆ ਹੈਂ ਤੇ

ਆਪਣੀਆਂ ਤਰੰਗਾਂ ਦੁਆਰਾ ਅਨੇਕਾਂ ਖੇਡਾਂ ਖੇਡ ਰਿਹਾ ਹੈ-ਕਈ ਤਰ੍ਹਾਂ ਦੇ ਕਲੋਲ ਕਰ ਰਿਹਾ ਹੈਂ। ਤੇਰੇ ਕਰਕੇ ਜੀਵ ਬਹੁਤ ਤਰ੍ਹਾਂ ਭਟਕਦੇ ਹਨ ਤੇ ਕਈ ਤਰੀਕਿਆਂ ਨਾਲ ਡੱਕੇ ਡੋਲੇ ਖਾਂਦੇ ਹਨ। ਤੈਨੂੰ ਆਪਣੇ ਯਾਰ ਦੀ, ਨਾ ਹੀ ਗੁਰੂ ਦੀ, ਨਾ ਹੀ ਰਿਸ਼ਤੇਦਾਰਾਂ ਦੀ, ਨਾ ਮਾਂ ਦੀ ਨਾ ਪਿਓ ਦੀ ਕੋਈ ਸ਼ਰਮ ਹੈ, ਭਾਵ ਤੂੰ ਬੇਸ਼ਰਮ ਹੈ। ਤੂੰ ਬੰਦੇ ਕੋਲੋਂ ਉਹ ਕੁਝ ਕਰਵਾਉਂਦਾ ਹੈ, ਜੋ ਉਸ ਨੂੰ ਕਰਨਾ ਨਹੀਂ ਚਾਹੀਦਾ। ਤੂੰ ਉਹ ਕੁਝ ਖਵਾਲਦਾ ਹੈ, ਜੋ ਖਾਣਾ ਨਹੀਂ ਚਾਹੀਦਾ। ਉਹ ਬੰਦੇ ਪਾਸੋਂ ਉਹ ਕੁਝ ਬਣਵਾਉਂਦਾ ਹੈ ਜੋ ਬਣਾਉਂਣਾ ਨਹੀਂ ਚਾਹੀਦਾ। ਇਹ ਤੇਰੀ ਸ਼ੁਹਰਤ ਹੈ Reputation ਹੈ। ਨਾਨਕ ਬੇਨਤੀ ਕਰਦਾ ਹੈ, ਹੇ ਨਰ-ਸਿੰਘ ਸਰੂਪ ਵਾਹਿਗੁਰੂ! ਮੈਂ ਤੇਰੀ ਪਨਾਹ ਲਈ ਹੈ-ਅੰਮ੍ਰਿਤ ਛੱਕ ਲਿਆ ਹੈ, ਮੇਰੀ ਰੱਖਿਆ ਕਰ ਮੇਰੀ ਰੱਖਿਆ ਕਰ, ਭਾਵ ਮੈਨੂੰ ਲਾਲਚ ਤੋਂ ਤੇ ਨਰਕਾਂ ਤੋਂ ਬਚਾ ਲਈਂ।

**ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ॥**
**ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸੀਰਨਹ॥**
**ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ॥**
**ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ॥**
**ਬੈਦ੍ਯੰ, ਪਾਰਬ੍ਰਹਮ ਪਰਮੇਸਵਰ ਆਰਾਧਿ ਨਾਨਕ ਹਰਿ ਹਰਿ ਹਰੇ॥੪੯॥**

ਅਰਥ : ਹੇ ਹੰਕਾਰ! ਤੂੰ ਜੰਮਣ ਮਰਨ ਦਾ ਮੂਲ ਹੈ-ਜੜ੍ਹ ਹੈ, ਤੂੰ ਪਾਪਾਂ ਦੀ ਭਰੀ ਆਤਮਾ ਹੈ ਭਾਵ ਹੰਕਾਰ ਜੀਵ-ਰੱਬ ਨੂੰ ਪਾਪਾਂ ਨਾਲ ਭਰ ਦੇਂਦਾ ਹੈ। ਤੂੰ ਯਾਰਾਂ ਨੂੰ ਛੱਡ ਦੇਂਦਾ ਹੈ ਤੇ ਵੈਰੀਆਂ ਨੂੰ ਘੁੱਟ ਕੇ ਫੜਦਾ ਹੈ। ਅੰਮ੍ਰਿਤਧਾਰੀ ਨਾਮ ਜਪਨ ਵਾਲਿਆਂ ਨੂੰ ਕੁੱਝ ਨਹੀਂ ਆਖਦਾ, ਬਾਕੀਆਂ ਦਾ ਸਾਹ ਘੁੱਟੀ ਰੱਖਦਾ ਹੈਂ। ਮਾਇਆ ਦੇ ਧੋਖੇ ਬਹੁਤ ਖਿਲਾਰਦਾ ਹੈ-ਸਾਰੇ ਪਾਸੇ ਫੈਲਾਏ ਹੋਏ ਹਨ।

ਤੇਰੇ ਕਰਕੇ ਹੀ ਪ੍ਰਾਣੀ ਚੌਰਾਸੀ ਲੱਖ ਜੂਨਾਂ ਭੁਗਤਦਾ ਹੈ, ਥੱਕ ਜਾਂਦਾ ਹੈ-ਹਾਰ ਜਾਂਦਾ ਹੈ ਤੇ ਬਹੁਤ ਦੁੱਖ ਸੁਖ ਸਹਾਰਦਾ ਹੈ।

(ਤੇਰੀ ਕਿਰਪਾ ਨਾਲ) ਜੀਵ-ਰੱਬ (ਸਿਮਰਨ ਤੋਂ ਖੁੰਝ ਕੇ) ਭਿਆਨਕ ਜੰਗਲ ਬੀਆਬਾਨ ਵਿੱਚ ਭਟਕਦਾ ਹੈ ਤੇ ਉਸ ਨੂੰ ਮਹਾ ਦੁਖਦਾਈ ਨਾ ਰਾਜ਼ੀ ਹੋਣ ਵਾਲੀਆਂ ਬਿਮਾਰੀਆਂ ਲੱਗ ਜਾਂਦੀਆਂ ਹਨ। ਕੇਵਲ ਪਰਮ-ਈਸ਼ਵਰ ਸਭ ਤੋਂ ਵੱਡਾ ਵਾਹਿਗੁਰੂ ਹੀ ਡਾਕਟਰ ਹੈ, ਇਸ ਲਈ ਹੇ ਨਾਨਕ! ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਿਆ ਕਰ (ਜੇ ਬਚਨਾ ਹੈ ਤਾਂ)

ਵੈਸੇ ਜੀਵ-ਬੰਦਾ ਸਾਰੀ ਦੁਨੀਆਂ ਨੂੰ ਜਿੱਤ ਸਕਦਾ ਹੈ। ਤਾਕਤ ਨਾਲ, ਫੌਜ਼ ਨਾਲ, ਹਥਿਆਰਾਂ ਨਾਲ-ਬੰਬ ਮਿਜ਼ਾਈਲ ਨਾਲ। ਹੁਣ ਅਮਰੀਕਾ, ਸਾਰਿਆਂ ਤੋਂ ਤਕੜਾ ਹੈ ਹੀ। ਬੰਦਾ-700 ਕਰੋੜ ਜੀਵ ਨੂੰ ਜਿੱਤ ਸਕਦਾ ਹੈ, ਸਾਰਿਆਂ ਨੂੰ ਆਪਣੇ ਵੱਸ ਵਿੱਚ ਕਰ ਸਕਦਾ ਹੈ-ਰਿਧੀ ਸਿਧੀ ਨਾਲ-ਜਾਦੂ ਨਾਲ-ਕਾਲੇ ਇਲਮ ਨਾਲ-ਤਾਂਤਰਿਕ ਵਿੱਦਿਆ ਨਾਲ-ਜੋਤਿਸ਼ ਵਿਦਿਆ ਨਾਲ-ਆਪਣੀ ਅਕਲ ਨਾਲ-ਵਿਦਿਆ ਨਾਲ-ਆਪਣੀ ਕਲਾ ਨਾਲ-ਆਪਣੇ ਗੁਣਾਂ ਨਾਲ-ਸੇਵਾ ਭਾਵਨਾ ਨਾਲ-ਨਿਮਰਤਾ ਨਾਲ-ਪਿਆਰ ਨਾਲ। ਬੰਦਾ-84 ਲੱਖ ਜੂਨਾਂ ਨੂੰ ਵੀ ਜਿੱਤ ਸਕਦਾ ਹੈ ਤੇ ਜਿੱਤਿਆ ਹੋਇਆ ਹੈ।

ਬਾਂਦਰ ਨੱਚਦਾ ਹੈ, ਰਿੱਛ ਨਚਦਾ ਹੈ, ਸੱਪ ਨੱਚਦਾ ਹੈ, ਹਾਥੀ ਫੁਟਬਾਲ, ਕ੍ਰਿਕਟ ਖੇਡਦਾ ਹੈ, ਸ਼ੇਰ ਬੱਕਰੀ ਨੂੰ ਪਿਆਰ ਕਰਦਾ ਹੈ। ਮਗਰਮੱਛ ਨਾਲ ਬੰਦਾ ਖੇਡਦਾ ਹੈ। ਕੋਈ ਜੂਨ ਦੱਸੋ ਜੋ ਬੰਦੇ ਨੇ ਆਪਣੇ ਦਿਮਾਗ ਨਾਲ ਕਾਬੂ ਨਹੀਂ ਕੀਤੀ। ਬੰਦਾ ਬੜਾ ਸਿਆਣਾ ਹੈ। ਰੱਬ, ਬਾਬਾ ਨਾਨਕ ਇਸ ਬੰਦੇ ਨੂੰ ਬੁਧੂ ਆਖਦਾ ਹੈ। ਬੁਧੂ ਹੈ, ਝੱਲਾ ਹੈ, ਡੰਗਰ ਹੈ, ਕੁੱਤੇ ਵਰਗਾ ਲਾਲਚੀ ਹੈ, ਸੱਪ ਵਰਗਾ ਜ਼ਹਿਰੀ ਹੈ, ਸੂਰ ਦੀ ਤਰ੍ਹਾਂ ਖਾਂਦਾ ਹੈ, ਖੋਤੇ ਦੀ ਤਰ੍ਹਾਂ ਕੰਮ ਕਰਦਾ ਹੈ। ਕਾਂ ਦੀ ਤਰ੍ਹਾਂ ਸਿਆਣਾ ਹੈ ਭਾਵ ਅਕਲ ਹੈ ਹੀ ਨਹੀਂ। ਅਕਲ ਨਾਲ ਤਾਂ ਸਾਰੀ ਦੁਨੀਆਂ ਵੱਸ ਕਰੀ ਬੈਠਾ ਹੈ। ਬਾਬਾ ਕਿਹੜੀ ਅਕਲ ਦੀ ਗੱਲ ਕਰਦਾ ਹੈ? ਬਾਬਾ ਆਖਦਾ ਹੈ, ਸਿਆਣਾ ਉਹ ਹੈ ਜੋ ਸੂਖਸ਼ਮ ਤਾਕਤਾਂ ਤੇ ਕਾਬੂ ਪਾ ਲਏ। ਦੁਨੀਆਂ ਦੇ ਜੇਤੂ, ਕਾਮ ਤੇ ਕਾਬੂ ਪਾ ਕੇ ਦਿਖਾ ਦੇਵੇ-365 ਔਰਤਾਂ ਨਾਲ ਭੋਗ ਕਰਕੇ ਹੀਰੋ ਬਨਣਾ ਚਾਹੁੰਦਾ ਹੈ। ਸਾਰੀ ਦੁਨੀਆਂ ਦਾ ਰਾਜਾ ਬਣਨ ਲਈ ਤਾਂ ਲਾਲਚੀ ਸੀ। ਕ੍ਰੋਧ ਸੀ ਤਾਂ ਲੜਾਈਆਂ ਕਰਦਾ ਸੀ। ਮੋਹ ਸੀ ਤਾਂ ਸਾਰਿਆਂ ਨੂੰ ਆਪਣਾ ਬਣਾਉਣਾ ਚਾਹੁੰਦਾ ਸੀ, ਹੰਕਾਰੀ ਸੀ ਤਾਂ ਲੜਾਕਾ ਸੀ। ਅਜੇ ਈਰਖਾ-ਦਵੈਖ-ਤੇਰ-ਮੇਰ-ਵਿਤਕਰਾ-ਸ਼ਰੀਕਾ-ਨਿੰਦਾ-ਚੁਗਲੀ-ਚਿੰਤਾ-ਫਿਕਰ-ਰੋਗ-ਬਿਮਾਰੀ, ਸੌ ਸਿਆਪੇ ਹੋਰ ਹਨ। ਕਿਵੇਂ ਕਾਬੂ ਪਾਵੇ?

ਬਾਬਾ ਆਖਦਾ ਹੈ ਸਰੀਰ ਮੈਂ ਬਣਾਇਆ ਹੈ, ਸਰੀਰ ਇਹਨਾਂ ਰੋਗਾਂ ਦਾ ਰੋਗੀ ਹੈ।

(1) ਔਰਤ ਨੂੰ ਭੋਗਣ ਲਈ ਰੋਗੀ ਹੈ। ਤੁਸੀਂ ਸਚ ਦੱਸੋ, ਕਦੀ ਕਿਸੇ ਔਰਤ ਨੂੰ ਨਹੀਂ ਛੇੜਿਆ, ਧੀ ਮਾਂ ਭੈਣ ਸਮਝਿਆ ਹੈ?

(2) ਨਸ਼ਾ ਕਰਨ ਦਾ ਰੋਗੀ ਹੈ। ਤੁਸੀਂ ਦੱਸੋ-ਸਿਗਰਟ-ਸ਼ਰਾਬ-ਤੰਬਾਕੂ ਨੂੰ ਬੀਅਰ ਨੂੰ ਹੱਥ ਵੀ ਨਾ ਲਾਇਆ ਹੋਵੇ।

(3) ਸ਼ੌਕੀਨ ਰਹਿਣ ਦਾ, ਸੋਹਣਾ ਬਣਨ ਦਾ ਬਹੁਤ ਸ਼ੌਕੀਨ ਹੈ। ਰੋਗੀ ਹੈ। ਸਭ

ਤੁਸੀਂ ਦਸਣਾ ਹੈ। ਸਿਰ ਤੋਂ ਲੈ ਕੇ ਪੈਰਾਂ ਤੱਕ ਕਦੀ ਰੋਮਾਂ ਦੀ, ਕੇਸਾਂ ਦੀ, ਵਾਲਾਂ ਦੀ-ਭਰਵਟਿਆਂ ਦੀ ਬੇਅਦਬੀ ਨਾ ਕੀਤੀ ਹੋਵੇ। Waxing ਨਾ ਕੀਤੀ ਹੋਵੇ।

(4) ਖਾਣ-ਪੀਣ ਦਾ ਬਹੁਤ ਸ਼ੌਕੀਨ ਹੈ। ਹੋਟਲ ਵਿੱਚ ਬਾਹਰੋਂ ਖਾਣ ਦਾ ਬਹੁਤ ਸ਼ੌਕੀਨ ਹੈ। ਕੁੱਠਾ ਕਦੀ ਖਾਧਾ ਨਾ ਹੋਵੇ-ਸ਼ਰਾਬ, ਤਾੜੀ-ਗਾਜਾ, ਭੂਕੀ, ਕਦੀ ਖਾਧੀ ਪੀਤੀ ਨਾ ਹੋਵੇ, ਭੰਗ ਦੇ ਪਕੌੜੇ ਕਦੀ ਖਾਧੇ ਹੀ ਨਾ ਹੋਣ।

(5) ਮਾਇਆ ਦਾ ਰੋਗੀ ਹੈ। ਮਾਇਆ ਦਾ ਬਹੁਤ ਭੁੱਖਾ ਹੈ।

ਤੁਸੀਂ ਕਦੀ ਵੱਢੀ ਨਾ ਲਈ ਹੋਵੇ, ਮਾਇਆ ਕਮਾਉਣ ਲਈ ਵਲ-ਛਲ ਨਾ ਕੀਤਾ ਹੋਵੇ, ਕਦੀ ਝੂਠ ਹੀ ਨ ਮਾਰਿਆ ਹੋਵੇ, ਹੇਰਾ ਫੇਰੀ ਨਾ ਕੀਤੀ ਹੋਵੇ। ਅਮੀਰ ਹੋਣ ਦਾ ਸੁਪਨਾ ਹੀ ਨ ਲਿਆ ਹੋਵੇ। ਮਾਇਆ ਪਿਆਰੀ ਨ ਲਗਦੀ ਹੋਵੇ। ਪੈਸੇ ਲੱਭੇ ਹੋਣ-ਵਾਪਿਸ ਕਰ ਦਿੱਤੇ ਹੋਣ। ਦਸਾਂ ਨੂਹਾਂ ਦੀ ਕਮਾਈ ਕੀਤੀ ਹੋਵੇ ਕਦੀ ਲਾਲਚ ਹੀ ਨ ਕੀਤਾ ਹੋਵੇ। ਤੁਸੀਂ ਦੱਸੋ ਬਾਬੇ ਦੀ ਕਸਵਟੀ ਤੇ ਉਤਰਦੇ ਹੋ। ਸਰਬਤ ਦਾ ਭਲਾ ਹੀ ਮੰਗਿਆ ਹੋਵੇ। ਕਿਸੇ ਨਾਲ ਕਦੀ ਈਰਖਾ ਹੀ ਨ ਹੋਵੇ। ਕਦੀ ਕਿਸੇ ਨੂੰ ਬੁਰਾ-ਭਲਾ ਕਿਹਾ ਹੀ ਨਾ ਹੋਵੇ। ਨਿੰਦਾ-ਚੁਗਲੀ ਕੀਤੀ ਹੀ ਨਾ ਹੋਵੇ। ਕੌਣ ਸਿਆਣਾ ਹੈ? ਬਾਬੇ ਦੀ ਖੇਡ ਸਮਝਣੀ ਔਖੀ ਹੈ, ਅੰਦਰੂਨੀ ਹੈ, ਸੂਖਸ਼ਮ ਹੈ, ਦਿੱਸਦੀ ਨਹੀਂ, ਤਾਕਤਵਰ ਹੈ ਫਿਰ ਵੀ ਸਮਝਣ ਨਾਲ, ਭਾਣੇ ਵਿਚ ਰਹਿਣ ਨਾਲ, under control ਹੋ ਜਾਂਦੀ ਹੈ।

ਅਸਲ ਵਿੱਚ ਸਰੀਰ ਭਾਵੇਂ ਬਹੁਤ ਤਾਕਤਵਰ ਹੈ, ਆਦਤਾਂ ਅੰਦਰ ਗੰਦੀਆਂ ਹਨ, ਫਿਰ ਵੀ ਜੀਵ ਤਾਂ ਰੱਬ ਹੈ, ਰੱਬ ਕਰੋੜ ਗੁਣਾਂ ਜ਼ਿਆਦਾ ਤਾਕਤਵਰ ਹੈ ਸਰੀਰ ਤੋਂ, ਸਰੀਰ ਦੀਆਂ ਗੰਦੀਆਂ ਆਦਤਾਂ ਤੋਂ।

(1) ਗਿਆਨ ਇੰਦ੍ਰੇ ਹਨ-ਕਰਮ ਇੰਦ੍ਰੇ ਹਨ-ਬੁਧੀ ਹੈ-ਦਿਮਾਗ ਹੈ। ਸਾਰਾ ਪੁਆੜਾ ਇਹਨਾਂ ਦਾ ਹੀ ਹੈ। ਇਹਨਾਂ ਨੂੰ ਵੱਸ ਵਿਚ ਕਰਨਾ ਹੈ। ਇਹ ਸਾਰੇ ਵਿਕਾਰਾਂ ਦਾ ਮੂਲ ਹਨ। ਕੁਰਹਿਤ ਦਾ ਮੂਲ ਹਨ, ਜੀਵ ਨੂੰ ਮੈਲਾ ਕਰਨ ਵਿਚ ਇਹਨਾਂ ਦਾ ਹੱਥ ਹੈ।

(2) ਮਨ ਹੈ। ਇਹ ਪਿਛਲੇ ਜਨਮ ਦੇ ਕੀਤੇ ਕਰਮਾਂ ਦਾ ਸੰਗ੍ਰਹਿ ਹੈ। ਗਿਆਨ ਇੰਦ੍ਰੇ, ਕਰਮ ਇੰਦ੍ਰੇ,-ਬੁਧੀ-ਦਿਮਾਗ ਇਸ ਦੇ ਹੁਕਮ ਵਿਚ ਹੀ ਕੰਮ ਕਰਦੇ ਹਨ। ਮਨ ਤਕੜਾ ਹੈ ਇਹਨਾਂ ਚਾਰੋਂ ਨਾਲੋਂ। "**ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕ੍ਰਿਪਾ ਹੋਇ**"

(3) ਜੀਵਾਤਮਾ ਹੈ-ਇਹ ਸਾਰਿਆਂ ਤੋਂ ਤਕੜੀ ਹੈ, ਅਸੀਂ ਇਸ ਦਾ ਇਸਤੇਮਾਲ ਨਹੀਂ ਕਰਦੇ ਮਨ-ਬੁਧੀ-ਦਿਮਾਗ ਭਾਵੇਂ ਬਹੁਤ ਬਲਵਾਨ ਹਨ ਪਰ ਇਸ ਦੇ ਸਾਹਮਣੇ ਕੁਝ ਵੀ ਨਹੀਂ, ਕੀੜੀ ਸਮਾਨ ਹਨ। ਸਾਨੂੰ ਜੀਵਾਤਮਾ ਦਾ ਗਿਆਨ ਨਹੀਂ-ਸਮਝ ਨਹੀਂ। ਕਿਵੇਂ ਆਤਮਾ ਪੱਖ ਲੈਂਦੀ ਹੈ? ਹੈ ਕਿੱਥੇ-ਕਿਵੇਂ ਬੁਲਾਈ ਦਾ ਹੈ, ਲੜਾਈ ਕਰਕੇ ਉਤਲਿਆਂ ਨੂੰ ਕਿਵੇਂ ਮਾਰਨਾ ਹੈ? ਪਤਾ ਨਹੀਂ। ਇਹ ਸੋਝੀ ਗੁਰਬਾਣੀ ਵਿਚਾਰਨ ਤੋਂ ਬਗੈਰ ਨਹੀਂ ਆਉਂਦੀ।

**"ਆਤਮ ਜਿਣੈ ਸਗਲ ਵਸਿ ਤਾਕੇ ਜਾ ਕਾ ਸਤਿਗੁਰੁ ਪੂਰਾ।।"**

ਜਿਹੜਾ ਆਤਮਾ-ਜੀਵਾਤਮਾ ਨੂੰ ਵੱਸ ਵਿਚ ਕਰ ਗਿਆ-ਸਾਰੀ ਸ੍ਰਿਸ਼ਟੀ ਉਸ ਦੇ ਵੱਸ ਵਿਚ ਹੈ ਪਰ ਉਸ ਦਾ ਗੁਰੂ ਪੂਰਾ ਬਾਬਾ ਨਾਨਕ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋਣੇ ਚਾਹੀਦੇ ਹਨ। ਆਤਮਾ ਦੀ ਗੱਲ ਹੀ ਤਾਂ ਸਮਝ ਆਉਂਦੀ ਹੈ।

(4) ਪਰਮ-ਆਤਮਾ-ਰੱਬ-ਵਾਹਿਗੁਰੂ-ਪ੍ਰਕਾਸ਼-ਜੋਤ-ਨੂਰ। ਸਾਰੀ ਸ੍ਰਿਸ਼ਟੀ ਸਾਜ ਦਿੱਤੀ। ਕੁਦਰਤਿ ਬਣਾ ਦਿੱਤੀ-ਜੋ ਆਪਣੇ ਆਪ ਉਸ ਦੇ ਹੁਕਮ ਵਿਚ ਕੰਮ ਕਰੀ ਜਾ ਰਹੀ ਹੈ। ਉਸ ਨੂੰ ਦੁਬਾਰਾ ਕੁਝ ਵੀ ਕਹਿਣ ਦੀ ਲੋੜ ਹੀ ਨਹੀਂ ਪਈ। ਉਪਰਲੀ ਸਾਰੀਆਂ ਦਾ ਕਰਤਾ ਵੀ ਆਪ ਹੀ ਵਾਹਿਗੁਰੂ ਹੈ। ਰੱਬ ਸਾਹਮਣੇ ਕੋਈ ਚੀਜ਼ ਤਾਕਤਵਰ ਨਹੀਂ। ਸਭ ਤੁਛ ਹਨ-ਤੀਲਾ ਹਨ। ਜੀਵ ਨੇ ਬਾਬੇ ਨਾਨਕ ਤੋਂ ਪੁਛ ਕੇ ਪਿਆਰ ਨਾਲ ਸਿਮਰਨ ਕਰਕੇ ਸੇਵਾ ਕਰਕੇ ਹੁਕਮ ਵਿਚ ਰਹਿ ਕੇ ਰੱਬ ਨੂੰ ਵੱਸ ਵਿਚ ਕਰਨਾ ਹੈ। ਤਾਂ ਇਹਨਾਂ ਭੂਤਾਂ ਤੇ ਕੰਟਰੋਲ ਹੋਵੇਗਾ। ਨਹੀਂ ਤਾਂ ਇਹ ਬਹੁਤ ਤਾਕਤਵਰ ਹਨ। ਬੰਦੇ ਦੀ ਭੂਤਨੀ ਭੁਲਾ ਦੇਂਦੇ ਹਨ। ਤੁਸੀਂ ਆਪ ਹੀ ਦੇਖੋ। 700 ਕਰੋੜ ਵਿਚੋਂ ਕਿੰਨਿਆਂ ਦੀ ਭੂਤਨੀ ਨਹੀਂ ਭੁਲਾਈ ਤੇ ਕਿੰਨਿਆਂ ਨੇ ਰੱਬ ਨੂੰ ਵੱਸ ਵਿੱਚ ਕੀਤਾ ਹੈ? ਤੁਸੀਂ ਆਪਣੇ ਵੱਲ ਦੇਖੋ-ਸਾਰੇ ਤੁਹਾਡੇ ਵਰਗੇ ਹੀ ਜੀਵ ਹਨ।

ਦੇਖਿਆ ਰੱਬ ਦੀ ਖੇਡ ਕਿੰਨੀ ਔਖੀ ਤੇ ਗੰਦੀ ਹੈ? ਇਸ ਨੂੰ ਪਾਰ ਕਰਕੇ, ਮਾਰ ਕੇ ਸਚਖੰਡਿ ਪਹੁੰਚਣਾ ਹੈ ਜੀਵ ਨੇ। ਤੁਸੀਂ ਪਹੁੰਚੇ ਹੋ? ਫਿਰ ਮਨੁੱਖਾ ਜਨਮ ਦਾ ਮਨੋਰਥ ਹੀ ਕੀ ਸੀ? ਇਸੇ ਕਰਕੇ ਬਾਬਾ ਆਖਦਾ ਹੈ। ਮਾਂ ਇਸ ਪੁੱਤਰ ਨੂੰ ਕੁੱਤੇ ਵਰਗੇ ਸੂਰ ਵਰਗੇ ਕਾਂ ਸੱਪ ਵਰਗੇ ਪੁੱਤਰ ਨੂੰ ਜੰਮਣ ਦੀ ਕੀ ਲੋੜ ਸੀ? ਬਾਂਝ ਹੀ ਰਹਿ ਜਾਂਦੀ। ਬਾਬੇ ਦਾ ਸੁਭਾਵ ਬਹੁਤ ਸਖਤ ਹੈ, ਮੁਆਫ ਨਹੀਂ ਕਰਦਾ। ਜੇ ਅੰਦਰ ਦੀ ਲੜਾਈ ਨਹੀਂ ਲੜ ਸਕਿਆ, ਜੇ ਮੇਰੀ ਬਖਸ਼ਿਸ਼ ਨੂੰ ਜਾਣ ਹੀ ਨਹੀਂ ਸਕਿਆ, ਜੇ ਸਰੀਰ ਹੀ ਜੀਵ ਤੇ ਹਾਵੀ ਰਿਹਾ "ਲੇਲੇ ਕਉ ਚੁੰਘੇ ਨਿਤ ਭੇਡੁ" ਹੀ ਰਿਹਾ ਤਾਂ

ਜੰਮਣ ਦਾ ਕੀ ਫਾਇਦਾ ਸੀ ਮਾਂ! ਤੂੰ ਦਸ ਦੇਹ। ਮੈਂ ਤਾਂ 84 ਲੱਖ ਜੂਨਾਂ ਵਿੱਚ ਘੁਮਾ ਦੇਣਾ ਹੈ। ਮੁਆਫ ਨਹੀਂ ਕਰਨਾ।

**ਜਿਨਿ ਹਰਿ ਹਿਰਦੈ ਨਾਮੁ ਨ ਬਸਿਓ ਤਿਨਿ ਮਾਤ ਕੀਜੈ ਹਰਿ ਬਾਂਝਾ॥**

**ਬਹੁਤ ਔਖੀ ਹੈ ਖੇਡ।**

ਦੇਖ ਜੀਵ ਨੂੰ ਕਾਮ ਕਿਵੇਂ ਨਚਾ ਰਿਹਾ ਹੈ? ਸਾਰੇ ਵਿਕਾਰ ਕਿਵੇਂ ਨਚਾ ਰਹੇ ਹਨ? ਜੀਵ ਕਿੰਨਾ ਜਾਲਮ ਹੈ? ਜੀਵ ਜੀਵ ਦਾ ਕਤਲ ਕਰ ਰਿਹਾ ਹੈ। ਜੀਵ ਜੀਵ ਨੂੰ ਭੋਗ ਰਿਹਾ ਹੈ। ਜੀਵ ਜੀਵ ਨੂੰ ਖਾ ਰਿਹਾ ਹੈ। ਜੀਵ ਜੀਵ ਨੂੰ ਮਾਰ ਰਿਹਾ ਹੈ। ਜੀਵ ਜੀਵ ਨੂੰ ਖਤਮ ਕਰ ਰਿਹਾ ਹੈ। ਧਰਮਾਂ ਦੀ ਆਪਸ ਵਿੱਚ ਲੜਾਈ-ਰੱਬ ਰੱਬ ਦੀ ਲੜਾਈ। ਇਕ ਧਰਮ ਹੈ, ਇਕ ਰੱਬ ਹੈ, ਇਕ ਗੁਰੂ ਹੈ, ਇਕ ਜੀਵ ਹੈ, ਨਾ ਸਮਝਣ ਕਰਕੇ ਇਹ ਲੜਾਈਆਂ ਹਨ। ਸਮਝੇ ਕੌਣ ਜੇ ਰੱਬ ਸਮਝਾਏ। ਰੱਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦਾ ਹੈ, ਤੂੰ ਬਾਣੀ ਵਿਚਾਰ ਕੇ ਦੇਖ ਲੈ। ਲੜਾਈ-ਝਗੜਾ ਕਿਤੇ ਹੈ ਹੀ ਨਹੀਂ। ਈਰਖਾ-ਦਵੈਖ ਕਿਤੇ ਹੈ ਹੀ ਨਹੀਂ। ਤੂੰ ਤੂੰ ਮੈਂ ਮੈਂ ਕਿਤੇ ਹੈ ਹੀ ਨਹੀਂ। ਨਿੰਦਾ-ਚੁਗਲੀ-ਰੋਗ ਬਿਮਾਰੀ ਕਿਤੇ ਹੈ ਹੀ ਨਹੀਂ। ਚਿੰਤਾ-ਫਿਕਰ ਕਿਤੇ ਹੈ ਹੀ ਨਹੀਂ। ਸਾਰੇ ਇਕ ਹਨ, ਇਕ ਰੱਬ ਦੇ ਪੁੱਤਰ ਹਨ। ਬਸ! ਬੇਸਮਝੀ ਹੈ, ਅਗਿਆਨਤਾ ਹੈ। ਸਰੀਰਕ ਪੱਖ ਹੈ-ਮਾਇਆ ਹੈ-ਵਿਕਾਰ ਹਨ-ਮਨ ਹੈ। ਅਜੇ ਵੀ ਸਮਝ-ਅੰਮ੍ਰਿਤ ਛੱਕ ਲੈ ਵੱਧ ਤੋਂ ਵੱਧ ਇਕ ਜਨਮ ਹੀ ਹੋਰ ਮਿਲ ਜਾਏਗਾ-ਉਹ ਵੀ ਮਨੁੱਖਾ ਜਨਮ। 84 ਲੱਖ ਜੂਨਾਂ ਤਾਂ ਨਹੀਂ ਭੁਗਤਨੀਆਂ ਪੈਣਗੀਆਂ। ਜਮਦੂਤਾਂ ਦੀ ਮਾਰ ਤੋਂ ਬਚ ਜਾਏਂਗਾ। ਨਰਕਾਂ ਤੋਂ ਬਚ ਜਾਏਂਗਾ। ਅੰਮ੍ਰਿਤ ਜ਼ਰੂਰ ਛੱਕ ਲੈ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਿਆ ਕਰ। ਜੇ ਮਨੁੱਖਾ ਜਨਮ ਦਾ ਮਨੋਰਥ ਸਮਝਣਾ ਹੈ ਤਾਂ ਕੁਰਹਿਤ ਨ ਕਰੀਂ। ਰਹਿਤ ਵਿਚ ਪ੍ਰਪਕ ਰਹੀਂ। ਪਾ ਉਤਾਰਾ ਹੋ ਜਾਏਗਾ। 2-3 ਮਹੀਨੇ ਨਾਮ ਜਪ ਜਾਂ ਦੇਖ ਅੰਮ੍ਰਿਤ ਛੱਕ ਕੇ। ਜੀਵਾਤਮਾ ਗੁਰੂ ਨਾਨਕ ਹੈ। ਗੁਰੂ ਨਾਨਕ ਦੇ ਵਿਕਾਰ ਨੇੜੇ ਵੀ ਨਹੀਂ ਆਉਂਦੇ। ਜਿੱਤ ਗਿਆ ਕਿ ਨਾ? ਸਰੀਰ ਨੂੰ ਛੱਡ ਕੇ ਬਾਹਿਰ ਆ ਜਾ-ਗੁਰੂ ਨਾਨਕ। ਸਰੀਰ ਤੇ ਸਰੀਰ ਦੇ ਸਾਰੇ ਵਿਕਾਰ ਮਰ ਗਏ। ਇਹੀ ਹੈ ਮੁਕਤੀ। ਗੁਰੂ ਨਾਨਕ! ਸਰੀਰ ਨੂੰ ਛੱਡ ਕੇ (ਮੁਕਤੀ) ਬਾਹਿਰ ਆ। ਵੱਡੇ ਗੁਰੂ ਨਾਨਕ ਦੀ ਬਖਸ਼ਿਸ਼ ਤੋਂ ਬਗੈਰ ਬਾਹਿਰ ਆ ਕੇ ਦਿਖਾ ਦੇਹ? ਉਸ ਦੀ ਬਖਸ਼ਿਸ਼ ਹੈ। ਅੰਮ੍ਰਿਤ + ਸੰਗਤਿ + ਸਿਮਰਨ + ਸੇਵਾ + ਬਾਣੀ ਵਿਚਾਰ + ਚਰਨ ਧੂੜ (ਨਿਮਰਤਾ)

# ਪਰਉਪਕਾਰ-ਪਰਉਪਕਾਰੀ

ਅਸਲ ਵਿੱਚ ਜੇ ਰੱਬ ਦੀ ਖੇਡ ਨੂੰ ਸਮਝਿਆ ਜਾਏ ਤਾਂ ਮਨੁੱਖਾ ਜਨਮ ਦਾ ਮਨੋਰਥ ਪਰਉਪਕਾਰ ਕਰਨਾ ਹੀ ਹੈ। ਸਾਰੀ ਬਾਣੀ ਨੂੰ ਵਿਚਾਰਿਆ ਜਾਏ ਤਾਂ ਸਮਝ ਆਏਗੀ ਜੀਵ ਹੈ ਹੀ ਪਰਉਪਕਾਰੀ। ਜਿਵੇਂ ਰੱਬ ਪਰਉਪਕਾਰੀ ਹੈ। ਜੀਵ ਤੇ ਰੱਬ ਵਿੱਚ ਕੋਈ ਫਰਕ ਨਹੀਂ ਹੈ। ਸਰੀਰ ਤੇ ਰੱਬ ਵਿੱਚ ਜ਼ਮੀਨ ਅਸਮਾਨ ਦਾ ਫਰਕ ਹੈ। ਪਰ ਸਰੀਰ ਵਿੱਚ ਆਏ ਜੀਵ ਨੂੰ ਇਹ ਗੱਲ ਛੇਤੀ ਸਮਝ ਨਹੀਂ ਆਉਂਦੀ ਕਿ ਮੈਂ ਜੀਵ ਰੱਬ ਹਾਂ। ਸਰੀਰ ਮੁਰਦਾ ਹੈ, ਮੈਂ ਸਦੀਵੀਂ ਜੀਵਤ ਹਾਂ। ਸਰੀਰ ਜੰਮਦਾ-ਮਰਦਾ ਹੈ। ਮੈਂ ਨਹੀਂ-ਮੈਂ ਅਬਿਨਾਸ਼ੀ ਹਾਂ। ਇਹ ਗੱਲ ਸਮਝਣ ਲਈ ਇਕ ਜੀਵਨ ਲੱਗ ਜਾਂਦਾ ਹੈ। ਬਾਣੀ ਵਿਚਾਰਨੀ ਤੇ ਸਮਝਣੀ ਨਿਰੋਲ ਬਖਸ਼ਿਸ਼ ਦੀ ਖੇਡ ਹੈ-ਮਿਹਨਤ ਦੀ ਨਹੀਂ।

ਜਿਵੇਂ ਜਿਵੇਂ ਜੀਵ ਅੰਮ੍ਰਿਤ ਛੱਕ ਕੇ ਸਿਮਰਨ ਕਰਦਾ ਹੈ, ਸੁਰਤੀ ਜੋੜਦਾ ਹੈ, ਸੁਰਤੀ ਜੁੜਦੀ ਹੈ, ਸੁੰਨ-ਸਮਾਧ ਹੁੰਦਾ ਹੈ, ਅੰਮ੍ਰਿਤ-ਰਸ ਆਉਂਦਾ ਹੈ, ਪ੍ਰਕਾਸ਼ ਹੁੰਦਾ ਹੈ, ਦਰਸ਼ਨ ਹੁੰਦੇ ਹਨ ਤਾਂ ਜਾ ਕੇ ਸਮਝ ਆਉਂਦੀ ਹੈ ਮੈਂ ਰੱਬ ਦਾ ਪੁੱਤਰ ਰੱਬ ਦੀ ਅੰਸ ਹਾਂ ਤੇ ਜੀਵਨ ਮਿਲਿਆ ਹੀ ਪਰਉਕਾਰ ਕਰਨ ਨੂੰ ਹੈ। ਮੈਂ ਰੱਬ ਦੀ ਤਰ੍ਹਾਂ ਪਰਉਪਕਾਰੀ ਹਾਂ ਤੇ ਸਰੀਰ ਵਿੱਚ ਆ ਕੇ ਮੇਰਾ ਅਸਲ ਮਨੋਰਥ ਪਰਉਪਕਾਰ ਹੀ ਹੈ। ਜੇ ਰੱਬ ਨੂੰ ਮਿਲਣਾ ਹੈ ਤਾਂ। ਜੇ ਜਲਦੀ ਮਿਲਣਾ ਹੈ ਤਾਂ। ਪਰਉਪਕਾਰੀ ਨੂੰ ਰੱਬ ਬਹੁਤ ਜਲਦੀ ਮਿਲਦਾ ਹੈ।

ਪਰ ਪਰਉਪਕਾਰ ਹੈ ਬਹੁਤ ਔਖਾ। ਇਹ ਸ਼ਾਇਦ ਰੱਬੋਂ ਹੀ ਖੇਡ ਹੈ। ਜਿਸਦਾ ਭਲਾ ਸੋਚੋਗੇ ਕਰੋਗੇ, ਉਹ ਜੁਤੀਆਂ ਜ਼ਰੂਰ ਮਾਰੇਗਾ। ਬੁਰਾ ਉਹੀ ਪੁਰਸ਼ ਕਰੇਗਾ। ਤੁਹਾਡਾ ਜ਼ਰੂਰ ਬੁਰਾ ਕਰੇਗਾ। ਤੁਹਾਨੂੰ ਇਕ ਵਾਰੀ ਸਬਕ ਜ਼ਰੂਰ ਸਿਖਾਏਗਾ, ਦੁਬਾਰਾ ਨੇਕੀ ਕਰਨ ਬਾਰੇ ਸੋਚੀਂ ਵੀ ਨਾਹ। ਨਹੀਂ ਤਾਂ ਮਾਰ ਕੇ ਧਰਤੀ ਵਿੱਚ ਗੱਡ ਦਿਆਂਗਾ। ਫਿਰ ਅਨਜਾਣ ਜੀਵ ਕਰਦਾ ਵੀ ਨਹੀਂ। ਨੇਕੀ ਕਰ ਜੂਤੇ ਖਾਹ। ਮੈਂ ਵੀ ਖਾਧੇ ਤੂੰ ਵੀ ਖਾਹ। ਕਹਾਵਤ ਹੈ। ਫਿਰ ਵੀ ਰੱਬ ਨੂੰ ਸਰਬੱਤ ਦਾ ਭਲਾ ਹੀ ਪਸੰਦ ਹੈ। ਜੀਵ ਮੇਰੇ ਵਾਂਗੂੰ ਪਰਉਪਕਾਰ ਹੀ ਕਰਦਾ ਰਹੇ, ਜਿਵੇਂ ਮੈਂ 239 ਸਾਲ ਧਰਤੀ ਤੇ ਕੀਤਾ ਹੈ। ਤੱਤੀ ਤਵੀ ਤੇ ਬੈਠ ਕੇ ਸ਼ਹੀਦੀ ਪਾ ਕੇ ਵੀ ਪਰਉਪਕਾਰ

ਨਹੀਂ ਛੱਡਿਆ। ਸਰਬੱਤ ਦਾ ਭਲਾ ਹੀ ਮੰਗਿਆ ਹੈ। ਨੇਕੀ ਹੀ ਕੀਤੀ ਹੈ। ਸਿਰ ਫਿਰ ਕੱਟਿਆ ਗਿਆ ਚਾਂਦਨੀ ਚੌਂਕ। ਨੇਕੀ ਫਿਰ ਕੀਤੀ ਹੈ। ਸਰਬੱਤ ਦਾ ਭਲਾ ਹੀ ਸੋਚਿਆ ਹੈ। ਪਰਉਕਾਰ ਹੀ ਕੀਤਾ ਹੈ। ਫਿਰ ਦੋ ਬੱਚੇ ਆਪਣੇ ਹੱਥੀਂ ਸ਼ਹੀਦ ਕਰਵਾ ਦਿੱਤੇ। ਪਰਉਪਕਾਰ ਕਰਨ ਲਈ-ਕਿਲ੍ਹਾ ਛੱਡਿਆ, ਪਰਉਪਕਾਰ ਕਰਨ ਲਈ ਚਮਕੌਰ ਦੀ ਗੜ੍ਹੀ ਛੱਡ ਦਿੱਤੀ। ਦੋਵੇਂ ਬੱਚੇ ਨੀਹਾਂ ਵਿੱਚ ਚਿਣਾਏ ਗਏ, ਮਾਤਾ ਜੀ ਨੂੰ ਬੁਰਜ ਤੋਂ ਧੱਕਾ ਦੇ ਕੇ ਮਾਰ ਦਿੱਤਾ, ਫਿਰ ਵੀ ਸਰਬੱਤ ਦਾ ਭਲਾ। ਫਿਰ ਸਾਰਿਆਂ ਨੂੰ ਇੱਕਠੇ ਕੀਤੇ, ਅੰਮ੍ਰਿਤ ਛਕਾ ਕੇ ਰੱਬ ਦੇ ਲੜ ਲਾਇਆ। ਸਭ ਦਾ ਭਲਾ ਹੀ ਕੀਤਾ। ਭਲਾ ਨੇਕੀ ਕੀ ਹੈ? ਆਪ ਕਿਸੇ ਦੀ ਮੱਦਦ ਕਰਦੇ ਹਾਂ-ਮੱਦਦ ਵੀ ਭਲਾ ਹੀ ਹੈ ਪਰ 1%, ਕਿਸੇ ਗਰੀਬ ਗੁਰਸਿੱਖ ਦੀ ਪੈਸਿਆਂ ਨਾਲ ਮੱਦਦ ਕਰਦੇ ਹਾਂ, ਭਲਾ ਹੀ ਹੈ ਪਰ 1%, ਕਿਸੇ ਗਰੀਬ ਗੁਰਸਿੱਖ ਕੁੜੀ ਦੀ ਫੀਸ ਦੇ ਦੇਂਦੇ ਹਾਂ। ਭਲਾ ਹੀ ਹੈ ਪਰ 1%, ਕਿਸੇ ਗਰੀਬ ਗੁਰਸਿੱਖ ਕੁੜੀ ਦਾ ਪੈਸੇ ਦੇ ਕੇ ਵਿਆਹ ਕਰਵਾ ਦੇਂਦੇ ਹਾਂ, ਭਲਾ ਹੀ ਹੈ ਪਰ 1%, ਕਿਸੇ ਵੀ ਹੋਰ ਤਰੀਕੇ ਦੀ ਮੱਦਦ ਕਰ ਦਿੰਦੇ ਹਾਂ, ਭਲਾ ਹੀ ਹੈ ਪਰ ਨਾ-ਮਾਤਰ। ਕਿਸੇ ਬੇਅੰਮ੍ਰਿਤੀਏ ਮਨਮੁੱਖ ਦੀ ਮਦਦ ਕਰਨੀ ਰੱਬ ਦੇ ਅਸੂਲਾਂ ਤੋਂ ਉਲਟ ਗੱਲ ਹੈ। ਉਸ ਦਾ ਕੋਈ ਫਾਇਦਾ ਵੀ ਨਹੀਂ ਹੋਣਾ-ਉਲਟਾ ਕਰੋਪੀ ਹੀ ਹੋਣੀ ਹੈ। ਰੱਬ ਦਾ ਅਸੂਲ ਹੈ।

**ਪਰਮੇਸੁਰ ਤੋਂ ਭੁਲਿਆ ਵਿਆਪਨ ਸਭੇ ਰੋਗ॥**

**ਜੈ ਤਨਿ ਬਾਣੀ ਵਿਸਰੁ ਜਾਏ॥**

**ਜਿਉ ਪਕਾ ਰੋਗੀ ਵਿਲਲਾਇ॥**

ਮਨੁੱਖਾ ਜਨਮ ਹਾਸਲ ਕਰਕੇ ਮੈਨੂੰ ਭੁੱਲ ਗਿਆ, ਸਾਰੀ ਉਮਰ ਰੋਗੀ ਰਹੇਂਗਾ। ਤੇਰੀ ਮਦਦ ਨਾਲ ਠੀਕ ਹੋ ਜਾਏਗਾ? ਫਿਰ ਇਹ ਮਨਮੁਖ, ਮਾਇਆਧਾਰੀ ਸਾਕਤ ਬੰਦਾ ਹੀ ਨਹੀਂ-ਕੁੱਤਾ, ਸੂਰ, ਕਾਂ, ਕਿਰਲੀ, ਕਾਕਰੋਜ਼ ਹੈ। ਤੂੰ ਇਸਦੀ ਮੱਦਦ ਕਰਨਾ ਚਾਹੁੰਦਾ ਹੈ, ਇਹ ਸੱਪ ਨੂੰਹਾਂ ਤੈਨੂੰ ਹੀ ਲੜਣਾ ਹੈ। ਮੱਦਦ ਕਰ ਕੇ ਵੇਖ ਲੈ।

ਕਰਨਾ ਕੀ ਹੈ :

**ਪ੍ਰਭਿ ਕੈ ਸਿਮਰਨੁ ਰਿਧਿ ਸਿਧਿ ਨਉ ਨਿਧਿ॥**

**ਬ੍ਰਹਮ ਬਿੰਦੈ ਤਿਸਦਾ ਬ੍ਰਹਮਤ ਰਹੈ ਏਕ ਸਬਦ ਲਿਵ ਲਾਏ॥**

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ
ਹਰਿ ਹਿਰਦੈ ਸਦਾ ਵਸਾਏ॥**

ਇਕ ਮਨਮੁਖ ਨੂੰ ਅੰਮ੍ਰਿਤ ਛਕਾ ਕੇ ਵਾਹਿਗੁਰੂ ਦੇ ਚਰਨਾਂ ਵਿੱਚ ਜੋੜਨਾ ਹੀ ਸਭ ਤੋਂ ਵੱਡਾ ਪਰਉਪਕਾਰ ਹੈ। ਸਿਮਰਨ ਕਰਦਿਆਂ ਕਰਦਿਆਂ ਉਸ ਨੇ ਰੱਬ ਹੀ ਬਣ ਜਾਣਾ ਹੈ।

(1) ਅੰਮ੍ਰਿਤਧਾਰੀ ਨਰਕਾਂ ਵਿੱਚ ਨਹੀਂ ਜਾਂਦਾ। ਕੋਈ ਜੰਮਣ-ਮਰਨ ਨਹੀਂ। ਮਰਦਾ ਹੀ ਨਹੀਂ।

(2) ਕੋਈ ਜਮਦੂਤ-ਭੂਤ-ਪ੍ਰੇਤ-ਬੁਰੀ ਆਤਮਾ-ਭੈੜੀ ਰੂਹ ਨੇੜੇ ਹੀ ਨਹੀਂ ਆਉਂਦੀ।

(3) ਸਿਮਰਨ ਕਰਨ ਨਾਲ, ਕੋਈ ਬਿਮਾਰੀ ਨਹੀਂ ਲੱਗਦੀ। ਹੌਲੀ-ਹੌਲੀ ਚਿੰਤਾ-ਫਿਕਰ ਹੀ ਖਤਮ ਹੋ ਜਾਂਦਾ ਹੈ।

(4) ਸਿਮਰਨ ਕਰਦਿਆਂ ਕਰਦਿਆਂ ਅੰਦਰ ਜਾਗਰਤ ਹੀ ਐਸੀ ਆਉਂਦੀ ਹੈ ਕਿ ਮਹਿਸੂਸ ਕਰਦਾ ਹੈ, ਮੈਂ ਬਾਦਸ਼ਾਹ ਹਾਂ, ਭੇਖਾਰੀ ਬਣਿਆ ਬੈਠਾ ਹਾਂ। ਬਾਦਸ਼ਾਹ ਬਣ ਜਾਂਦਾ ਹੈ।

(5) ਸਿਮਰਨ ਕਰਦੇ ਕਰਦੇ ਨੂੰ ਰਿਧੀ ਸਿਧੀ ਆ ਜਾਂਦੀ ਹੈ। ਦੁਨੀਆਂ ਮੱਥਾ ਟੇਕਦੀ ਹੈ।

(6) ਸਿਮਰਨ ਕਰਦਿਆਂ ਕਰਦਿਆਂ ਅੰਮ੍ਰਿਤ ਰਸ ਆ ਜਾਂਦਾ ਹੈ। ਜੀਵਨ ਮਨੋਰਥ ਹੀ ਪੂਰਾ ਹੋ ਜਾਂਦਾ ਹੈ।

(7) ਵਾਹਿਗੁਰੂ ਸਿਮਰਨ ਕਰਦਿਆਂ ਕਰਦਿਆਂ ਪ੍ਰਕਾਸ਼ ਹੋ ਜਾਂਦਾ ਹੈ। ਸਰੀਰ ਦੀ ਹੋਂਦ ਹੀ ਭੁੱਲ ਜਾਂਦਾ ਹੈ। ਹੁਣ ਕਦੇ ਬਿਮਾਰੀ ਨਹੀਂ-ਕੋਈ ਚਿੰਤਾ-ਫਿਕਰ ਨਹੀਂ। ਰੱਬ ਹੀ ਹੋ ਗਿਆ।

(8) ਸਿਮਰਨ ਕਰਦਿਆਂ ਕਰਦਿਆਂ ਗੁਰੂ ਸਾਹਿਬ ਦੇ ਦਰਸ਼ਨ ਹੋ ਜਾਂਦੇ ਹਨ। ਗੁਰੂ ਹੀ ਬਣ ਗਿਆ। ਹੁਣ ਉਹ ਆਪ ਪਰਉਪਕਾਰ ਕਰੇਗਾ।

(9) ਸਿਮਰਨ ਕਰਦਿਆਂ ਕਰਦਿਆਂ ਸਚਖੰਡਿ ਪਹੁੰਚ ਜਾਏਗਾ। ਲਛਮੀ ਉਸ ਦੀ ਦਾਸੀ ਬਣ ਜਾਏਗੀ-ਹੁਣ ਉਹ ਆਪ ਹੋਰਨਾਂ ਦੀ ਮਾਇਆ ਨਾਲ ਸੇਵਾ ਕਰਕੇ, ਅੰਮ੍ਰਿਤ ਛਕਣ ਲਈ, ਮਨਮੁਖ ਨੂੰ ਪ੍ਰੇਰੇਗਾ ਤੇ ਇਸੇ ਤਰ੍ਹਾਂ ਗੁਰਸਿਖ ਤੋਂ ਗੁਰੂ ਤੇ

ਗੁਰੂ ਤੋਂ ਰੱਬ ਬਣਾਏਗਾ ਤੇ ਫਿਰ ਉਹ ਸੇਵਾ ਕਰੇਗਾ।

ਹੁਣ ਸੋਚ ਅਸਲ ਪਰਉਪਕਾਰ ਕੀ ਹੈ? ਮਨਮੁਖ, ਸਾਕਤ, ਮਾਇਆਧਾਰੀ ਬੇਸਮਝ, ਅਗਿਆਨੀ ਨੂੰ ਅੰਮ੍ਰਿਤ ਛਕਾ ਕੇ ਰੱਬ ਨਾਲ ਜੋੜਨ ਤੇ ਸਿਮਰਨ ਬਾਰੇ ਸਮਝਾਉਣਾ, ਅੰਦਰਲੇ ਰੱਬ ਬਾਰੇ ਸਮਝਾਉਣਾ। ਅਗਲੀ ਸਦੀਵੀਂ ਦੁਨੀਆਂ ਬਾਰੇ ਸਮਝਾਉਣਾ-ਕਿਤਾਬਾਂ ਰਾਹੀਂ, ਗਿਆਨ ਰਾਹੀਂ, ਕਥਾ ਕਰਕੇ, ਸਿਮਰਨ ਕਰਵਾ ਕੇ-ਇਥੇ ਮਾਇਆ ਨਾਲ ਸੇਵਾ ਕਰ, ਤੇਰੀ ਮਾਇਆ ਸਫਲੀ ਹੋਵੇ ਤੇ ਬਰਕਤ ਪਵੇ ਤੇ ਹੋਰ ਆਵੇ ਤੇ ਅਰਦਾਸ ਕਰ, ਸੇਵਾ ਸਾਰੀ ਉਮਰ ਕਰਦਾ ਹੀ ਰਹਾਂ। ਕਦੀ ਮਾਇਆ ਘਟੇਗੀ ਨਹੀਂ-ਵਧੇਗੀ ਵਧੇਗੀ। ਅੰਦਰ ਨੀਅਤ 100% ਸਾਫ ਹੋਣੀ ਚਾਹੀਦੀ ਹੈ। ਮਾਇਆ ਦਾ ਲਛਮੀ ਦਾ 100% ਨੀਅਤ ਸਾਫ ਨਾਲ ਦਾਸੀ-ਮਾਲਕ ਦਾ ਰਿਸ਼ਤਾ ਹੈ ਜਦੋਂ ਨੀਅਤ ਖਰਾਬ ਹੋ ਜਾਏਗੀ, ਮਾਇਆ ਵੀ ਵਿਗੜ ਜਾਏਗੀ, ਕੁਰਹਿਤ ਕਰਵਾ ਦੇਏਗੀ।

ਪਰ ਇਹ ਖੇਡ ਹੈ ਔਖੀ ਭਾਵੇਂ ਰੱਬ ਨੂੰ ਬਹੁਤ ਪਸੰਦ ਹੈ, ਜਿੰਦਗੀ ਵਿੱਚ ਬਹੁਤ ਤਕਲੀਫਾਂ ਆਉਣਗੀਆਂ। ਇਹ ਜਾਗਰਤੀ ਮਾਇਆ ਧਾਰੀਆਂ-ਸਾਕਤਾਂ, ਜਾਗੀਰਦਾਰਾਂ-ਧਨਾਢ-ਬਾਦਸ਼ਾਹ-ਸ਼ਾਹਾਂ ਨੂੰ ਪਸੰਦ ਨਹੀਂ। ਇਹ ਚਾਹੁੰਦੇ ਹਨ, ਲੋੜਵੰਦਾਂ ਸਾਡਾ ਹੀ ਗੁਲਾਮ ਬਣਿਆ ਰਹੇ ਤੇ ਸਾਡਾ ਰੁਜ਼ਗਾਰ ਵੀ ਚਲਦਾ ਰਹੇ। ਸਾਡੀ ਬਾਦਸ਼ਾਹੀ ਚਲਦੀ ਰਹੇ, ਸਾਨੂੰ ਸਲਾਮਾਂ ਹੁੰਦੀਆਂ ਰਹਿਣ। ਇਸੇ ਗੱਲ ਦਾ ਗੁੱਸਾ ਹੈ ਤੂੰ ਇਹਨਾਂ ਨੂੰ ਸਮਝਾ ਕੇ ਕੀ ਲੈਣਾ ਹੈ? ਸਾਡਾ ਪਰਉਪਕਾਰ ਦਾ ਰੱਬ ਨਾਲ ਵਾਸਤਾ ਹੈ। ਬਖਸ਼ਿਸ਼ ਦੀ ਖੇਡ ਹੈ। ਜਿੰਨਾ ਅੰਮ੍ਰਿਤ ਛਕਾਉਣ ਦਾ, ਰੱਬ ਨਾਲ ਜੀਵ ਨੂੰ ਜੋੜਨ ਦਾ ਪਰਉਪਕਾਰ ਕਰੇਂਗਾ, ਰੱਬ ਜਲਦੀ ਮਿਲੇਗਾ। ਪਰਉਪਕਾਰ ਹੋਰ ਕਰ ਸਕੇਂਗਾ। ਫਿਰ ਗੁਰੂ ਸਾਹਿਬ ਨਾਲ ਮਿਲ ਕੇ ਕਰੇਂਗਾ। ਹੋਰ ਬਹੁਤ ਬਖਸ਼ਿਸ਼ ਹੋਏਗੀ। ਪਰ ਇਹ ਗੱਲ ਕੋਈ ਵਿਰਲਾ ਹੀ ਜਾਣਦਾ ਹੈ। ਸਰੀਰ ਪਰਉਪਕਾਰ ਲਈ ਆਇਆ ਹੈ ਕਿਉਂਕਿ ਜੀਵ ਹੈ, ਰੱਬ ਦਾ ਪੁੱਤਰ ਹੈ।

ਪਰ ਇਹ ਹਰ ਕੋਈ ਜਾਣਦਾ ਹੈ ਕਿ ਸਰੀਰ ਮਾਇਆ ਕਮਾਉਣ ਆਇਆ ਹੈ-ਮਾਇਆਧਾਰੀ ਹੈ-ਮਾਇਆ ਦਾ ਪੁਤਲਾ ਹੈ ਤੇ ਐਸ਼ ਕਰਨ ਲਈ ਆਇਆ ਹੈ ਚਾਰੇ ਕੁਰਹਿਤਾਂ ਕਰੇਗਾ-ਸਰੀਰ ਤੋਂ ਮਾਇਆ ਕਰਵਾਏਗੀ। ਇਹ ਨਿਰੋਲ ਬੇ-ਸਮਝੀ ਹੈ-ਅਗਿਆਨਤਾ ਹੈ। ਪਿਛਲੇ ਕਰਮਾਂ ਦੀ ਵੀ ਖੇਡ ਹੈ। ਹੁਣ ਦੇ ਕਰਮਾਂ ਨੇ

ਬੇੜਾ ਹੀ ਗਰਕ ਕਰ ਦੇਣਾ ਹੈ।

ਅੱਜ ਦੇ ਯੁੱਗ ਦੀ ਗੱਲ ਕਰੀਏ। ਸਾਰੇ ਪਰਚਾਰਕ ਮਾਇਆ ਕਮਾਉਣ ਲਈ ਪਰਚਾਰ ਕਰਦੇ ਹਨ। ਇਹਨਾਂ ਨੂੰ ਅਗਲੀ ਸਦੀਵੀਂ ਦੁਨੀਆਂ ਦੀ 1% ਵੀ ਸੋਝੀ ਨਹੀਂ। ਨਾ ਇਹ ਸਚਖੰਡਿ ਨੂੰ ਜਾਣਦੇ ਹਨ ਨਾ ਹੀ ਨਰਕਾਂ ਨੂੰ। ਨਾ ਇਹ ਆਤਮਾ ਨੂੰ ਜਾਣਦੇ ਹਨ, ਕਿਥੋਂ ਆਈ ਹੈ, ਕਿਉਂ ਆਈ ਹੈ, ਕੀ ਕਰਨ ਆਈ ਹੈ, ਕਿੰਨੇ ਭੇਜੀ ਹੈ, ਮਰਨ ਤੋਂ ਬਾਅਦ ਕਿੱਥੇ ਜਾਂਦੀ ਹੈ, ਇਸ ਦਾ ਮਨੋਰਥ ਕੀ ਸੀ? ਸਾਰੇ ਪਰਚਾਰਕ ਅੰਨ੍ਹੇ ਧੂਤ ਹਨ ਸਣੇ ਮਸਕੀਨ। ਇੱਲ ਦਾ ਨਾਂ ਕੁਕੜ ਨਹੀਂ ਸੀ ਆਉਂਦਾ ਇਸ ਬੰਦੇ ਨੂੰ, ਅਗਲੀ ਦੁਨੀਆਂ ਦਾ and He was prominent figure of the world. ਸਾਨੂੰ ਵੀ ਕੀ ਸਮਝ ਹੈ, ਅਸੀਂ ਵੀ ਇਹੋ ਜਿਹੇ ਪਰਚਾਕਰਾਂ ਤੋਂ ਹੀ ਕਥਾ ਸੁਣੀਦੀ ਹੈ। ਅੱਜ ਦੇ ਯੁੱਗ ਦੇ ਸਾਰੇ ਪਰਚਾਰਕ ਸਰੀਰ ਤੱਕ ਹੀ ਸੀਮਤ ਹਨ, ਸਰੀਰ ਮਾਇਆ ਤੱਕ ਸੀਮਤ ਹੈ। ਕਹਾਣੀ ਇੱਥੇ ਹੀ ਖਤਮ ਹੋ ਗਈ। "ਜੰਮੇ ਤੇ ਮਰ ਜਾਏ"

ਬਾਬੇ ਨੂੰ ਇੱਡਾ ਗ੍ਰੰਥ ਲਿਖਣ ਦੀ ਲੋੜ ਹੀ ਨਹੀਂ ਸੀ। ਦੁਨੀਆਂ ਪਹਿਲਾਂ ਵੀ ਜੰਮਦੀ ਤੇ ਮਰਦੀ ਸੀ। ਬਾਬੇ ਦੀ ਸਿਖਾਈ ਇਨਸਾਨੀਅਤ ਕਿੱਥੇ ਕੰਮ ਆਉਂਣੀ ਹੈ ਕਿਉਂਕਿ ਅੱਗੇ ਕੁੱਝ ਵੀ ਨਹੀਂ–ਕਿੰਨੇ ਦੇਖਿਆ ਹੈ? ਜੇ ਅੱਗੇ ਹਿਸਾਬ ਕਿਤਾਬ ਹੀ ਨਹੀਂ, ਫਿਰ ਮੈਂ ਐਸ਼ ਕਿਉਂ ਨ ਕਰਾਂ, ਕੁਰਹਿਤ ਕਿਉਂ ਨ ਕਰਾਂ, ਅੱਗੇ ਕਿਹਨੇ ਪੁਛਣਾ ਹੈ? ਬਾਬੇ ਦੀ ਸਾਰੀ ਬਾਣੀ ਧਰਮ ਰਾਜ ਬਾਰੇ ਝੂਠ ਹੀ ਕਹਿ ਰਹੀ ਹੈ, ਪਰਚਾਰਕਾ! ਤੂੰ ਇਤਬਾਰ ਨਾ ਕਰੀਂ, ਨਾ ਕਿਸੇ ਹੋਰ ਨੂੰ ਕਰਨ ਦੇਈਂ। ਡੋਬ ਦੇ ਸਾਰੀ ਦੁਨੀਆਂ ਨਰਕਾਂ ਵਿਚ, ਪੰਡਿਤਾਂ ਦੀ ਤਰ੍ਹਾਂ। ਬਾਬਾ ਪੰਡਿਤਾਂ ਨੂੰ ਕਹਿੰਦਾ ਸੀ। ਤੁਸੀਂ ਸਾਰੇ ਪੰਡਿਤ ਹੀ ਹੋ–ਮਸੰਦ ਹੋ। ਇਕ ਦਿਨ ਸਾੜ ਦਿੱਤੇ ਜਾਓਗੇ। ਸਮਾਂ ਆ ਰਿਹਾ ਹੈ।

ਅਸਲੀ ਪਰਉਪਕਾਰੀ ਬਾਣੀ ਦਾ ਬਹੁਤ ਗਿਆਤਾ ਹੁੰਦਾ ਹੈ। ਉਸਨੂੰ ਅਗਲੀ ਦੁਨੀਆਂ ਦੀ ਪੂਰੀ ਸੋਝੀ ਹੁੰਦੀ ਹੈ। ਸਚਖੰਡਿ ਦਾ ਨਰਕਾਂ ਦਾ ਪੂਰਾ ਗਿਆਨ ਹੁੰਦਾ ਹੈ। ਜੀਵਾਤਮਾ ਦਾ ਪੂਰਾ ਗਿਆਨ ਹੁੰਦਾ ਹੈ। ਕਿਥੋਂ ਆਈ ਹੈ, ਕਿੱਥੇ ਜਾਣਾ ਹੈ, ਕਿਵੇਂ ਜਾਣਾ ਹੈ; ਕੌਣ ਲੈ ਕੇ ਜਾਂਦਾ ਹੈ? ਪੂਰੀ ਸਮਝ ਹੁੰਦੀ ਹੈ। ਇਸੇ ਲਈ ਉਹ ਅੰਮ੍ਰਿਤ ਦਾ ਪਰਚਾਰ ਕਰਦਾ ਹੈ। ਅੰਮ੍ਰਿਤ ਛੱਕ ਕੇ ਜੀਵਾਤਮਾ ਮਰਦੀ ਹੀ ਨਹੀਂ–

ਸਚਖੰਡਿ ਜਾਂਦੀ ਹੈ ਆਪਣੇ ਅਸਲੀ ਘਰ ਤੇ ਦਸਵੇਂ ਪਾਤਿਸ਼ਾਹ ਲੈਣ ਆਉਂਦੇ ਹਨ।

ਬੇਅੰਮ੍ਰਿਤੀਏ-ਮਨਮੁਖ ਦੀ ਆਤਮਾ ਨਰਕਾਂ ਵਿੱਚ ਜਾਂਦੀ ਹੈ ਤੇ ਜਮਦੂਤ ਲੈਣ ਆਉਂਦੇ ਹਨ। ਉਥੇ ਅਸਲੀਅਤ ਪਤਾ ਲੱਗਦੀ ਹੈ, ਮੈਂ ਥੱਲੇ ਧਰਤੀ ਤੇ ਕੀ ਕਰਨ ਗਿਆ ਸੀ ਤੇ ਕੀ ਕਰ ਕੇ ਆਇਆ ਹਾਂ? ਉਲਟਾ ਚਮਗਿੱਦੜ ਦੀ ਤਰ੍ਹਾਂ ਟੰਗ ਕੇ ਛਿੱਲ ਲਾਹ ਦਿੱਤੀ ਜਾਂਦੀ ਹੈ। ਓਦੋਂ ਇਹਨਾਂ ਪਰਚਾਰਕਾਂ ਨੂੰ ਯਾਦ ਕਰੀਂ, ਜਿਹੜੇ ਅਗਲੀ ਦੁਨੀਆਂ ਨੂੰ ਨਹੀਂ ਮੰਨਦੇ।

ਜਿਹੜਾ ਅਸਲੀ ਗੁਰਸਿਖ ਪਰਉਪਕਾਰੀ ਹੈ ਉਹ ਪੂਰੀ ਤਰ੍ਹਾਂ ਸਮਝਦਾ ਹੈ ਤੇ ਪਤਾ ਵੀ ਹੈ ਕਿ ਮੌਤ ਤੋਂ ਬਾਅਦ ਜਿੰਦਗੀ ਪਰਉਪਕਾਰ ਦੀ ਸ਼ੁਰੂ ਹੋਣੀ ਹੈ। ਮੌਤ ਤੋਂ ਬਾਅਦ ਅਸਲ ਜਿੰਦਗੀ ਹੈ। ਮੌਤ ਤੋਂ ਬਾਅਦ ਸਦੀਵੀਂ ਸੁਖੀ ਜਿੰਦਗੀ ਹੈ। ਮੌਤ ਦੇ ਬਾਅਦ ਅਸਲ ਖੇਡ ਸ਼ੁਰੂ ਹੋਣੀ ਹੈ। ਮੌਤ ਤੋਂ ਬਾਅਦ ਮੈਂ ਸਰੀਰ ਨਹੀਂ ਰਹਿਣਾ-ਹੁਣ ਤਾਂ ਸਰੀਰ ਹਾਂ-ਕਈ ਗਲਤੀਆਂ ਕਰ ਜਾਂਦਾ ਹਾਂ, ਜਾਂ ਸਰੀਰ ਕਰਵਾ ਦੇਂਦਾ ਹੈ ਜਾਂ ਸਰੀਰ ਦੀਆਂ ਲੋੜਾਂ ਕਰਵਾ ਦੇਂਦੀਆਂ ਹਨ। ਸਰੀਰ ਦੁਖ-ਸੁਖ ਦਾ ਘਰ ਹੈ, ਬਿਮਾਰ ਵੀ ਹੋ ਜਾਂਦਾ ਹੈ-ਢਿੱਲਾ ਹੋ ਜਾਂਦਾ ਹੈ ਕਈ ਘਰ ਦੀਆਂ ਮਜ਼ਬੂਰੀਆਂ-ਇਧਰ-ਉਧਰ ਜਾਣ ਤੋਂ ਰੋਕ ਦਿੰਦੀਆਂ ਜਿਵੇਂ ਬਾਬਾ ਘਰੋਂ ਨਿਕਲਿਆ 7 ਸਾਲ ਮੁੜਿਆ ਹੀ ਨਹੀਂ। ਫਿਰ 3 ਸਾਲ ਫਿਰ 2 ਸਾਲ 12 ਸਾਲ ਘਰ ਹੀ ਨਹੀਂ ਮੁੜਿਆ। ਬਾਬਾ ਸਰੀਰ ਨਹੀਂ ਸੀ। ਅਸੀਂ ਸਰੀਰ ਹਾਂ ਐਸਾ ਨਹੀਂ ਕਰ ਸਕਦੇ। 2/4/6 ਜਾਂ 10 ਦਿਨ ਤੋਂ ਜ਼ਿਆਦਾ ਘਰ ਤੋਂ ਬਾਹਰ ਨਹੀਂ ਰਹਿ ਸਕਦੇ। ਪਰ ਇਹ ਬੰਦਿਸ਼ ਮਰਨ ਤੋਂ ਬਾਅਦ ਨਹੀਂ ਹੈ ਕਿਉਂਕਿ ਤੁਸੀਂ ਸਰੀਰ ਨਹੀਂ ਹੋ, ਵਾਹਿਗੁਰੂ ਹੋ, ਰੱਬ ਹੋ, ਜੀਵਾਤਮਾ ਹੋ, ਸੂਖਸ਼ਮ ਸਰੀਰ ਹੋ। ਜਿੱਥੇ ਮਰਜ਼ੀ ਆ ਜਾ ਸਕਦੇ ਹੋ। ਉਹ ਵੀ ਇਕ ਸਕਿੰਟ ਵਿਚ।

ਗੁਰੂ ਸਾਹਿਬ ਜੀ! ਅਮਰੀਕਾ ਪਰਚਾਰ ਕਰਨ ਜਾਣੈ, ਉਥੇ ਅੰਮ੍ਰਿਤ ਸੰਚਾਰ ਵੀ ਕਰਨਾ ਹੈ-ਤੁਸੀਂ ਵੀ ਨਾਲ ਚੱਲੋ-ਪੰਜਾਂ ਮਿੰਟਾਂ ਵਿੱਚ ਕਰਕੇ ਆ ਵੀ ਗਏ। ਇਸੇ ਤਰ੍ਹਾਂ-ਗੁਰੂ ਸਾਹਿਬ ਜੀ! ਇੰਗਲੈਂਡ ਕਥਾ ਕਰਨ ਜਾਣੈ-ਅੰਮ੍ਰਿਤ ਸੰਚਾਰ ਵੀ ਹੈ-ਕਥਾ ਕਰਕੇ ਅੰਮ੍ਰਿਤ ਸੰਚਾਰ ਕਰਕੇ ਆ ਗਏ।

ਗੁਰੂ ਸਾਹਿਬ ਜੀ! ਇੰਡੀਆ-ਪੰਜਾਬ-ਕਾਨਪੁਰ-ਪੂਨੇ-ਬੰਬੇ-ਪਰਚਾਰ ਕਰਨ

ਜਾਣਾ ਹੈ ਤੇ ਅੰਮ੍ਰਿਤ ਸੰਚਾਰ ਵੀ ਹੈ-ਚਲੋ-ਕਰਕੇ ਆ ਗਏ। ਇਹ ਇਕ ਦਿਨ ਦਾ ਰੋਟੀਨ ਹੈ। ਹੁਣ ਦੱਸੋ ਤੁਸੀਂ ਸਰੀਰ ਵਿਚ ਇਹ ਖੇਡ ਖੇਡ ਸਕਦੇ ਹੋ? ਜੋ ਇਹ ਖੇਡ ਜਾਣਦੇ ਸਨ, ਜਾਣਦੇ ਹਨ, ਮੌਤ ਨੂੰ ਮਾਖੌਲ ਕਰਦੇ ਸਨ ਕਰਦੇ ਹਨ। ਮੌਤ ਤੋਂ ਬਾਅਦ ਅਸਲ ਜਿੰਦਗੀ, ਸੁਹਾਣੀ ਜਿੰਦਗੀ, ਸੁਖੀ ਜਿੰਦਗੀ, ਪਰਉਪਕਾਰੀ ਜਿੰਦਗੀ ਸ਼ੁਰੂ ਹੁੰਦੀ ਹੈ।

ਅੱਜ ਵੀ ਘਰ ਵਿੱਚ ਕੋਈ ਤਕਲੀਫ ਆ ਜਾਏ। ਖਾਸ ਕਰਕੇ ਭੂਤ-ਪ੍ਰੇਤ ਦੀ ਬਾਬਾ ਦੀਪ ਸਿੰਘ ਜੀ ਨੂੰ ਯਾਦ ਕਰੀਦਾ ਹੈ। 4/5% ਸਿੱਖ ਤਾਂ ਬਾਬਾ ਦੀਪ ਸਿੰਘ ਜੀ ਨੂੰ ਹੀ ਮੰਨਦੇ ਹਨ। ਉਹ ਮੱਦਦ ਕਰਨ ਲਈ ਆਉਂਦੇ ਵੀ ਹਨ। ਇਸੇ ਤਰ੍ਹਾਂ ਗੁਰੂ ਸਾਹਿਬ ਆਉਂਦੇ ਹਨ।

ਹੋਰ ਗੱਲ ਸਮਝੋ। 2/4 ਸਿਖਾਂ ਨੇ ਅਮਰੀਕਾ ਯਾਦ ਕੀਤਾ ਹੈ ਜਾਂ ਅੰਮ੍ਰਿਤ ਸੰਚਾਰ ਹੋ ਰਿਹੈ। ਯੋਰਪ ਵਿਚ ਹੋ ਰਿਹਾ-ਪੰਜਾਬ ਵਿੱਚ ਵੀ ਅੰਮ੍ਰਿਤ ਸੰਚਾਰ ਹੋ ਰਿਹਾ ਭਾਵ ਸਾਰੀ ਦੁਨੀਆਂ ਵਿਚ ਵੈਸਾਖੀ ਵਾਲਾ ਦਿਨ ਹੋਣ ਕਰਕੇ 1000 ਜਗ੍ਹਾ ਅੰਮ੍ਰਿਤ ਸੰਚਾਰ ਹੋ ਰਿਾਹ ਹੈ ਤੇ ਅੰਮ੍ਰਿਤ ਸੰਚਾਰ ਬਾਬੇ ਨਾਨਕ ਤੇ ਦਸਵੇਂ ਪਾਤਿਸ਼ਾਹ ਤੋਂ ਬਗੈਰ ਹੋ ਹੀ ਨਹੀਂ ਸਕਦਾ। ਕਿਉਂਕਿ ਪਾਣੀ ਨੇ ਅੰਮ੍ਰਿਤ ਨਹੀਂ ਬਨਣਾ ਦਸਵੇਂ ਪਾਤਿਸ਼ਾਹ ਦੀ ਛੋਹ ਤੋਂ ਬਗੈਰ। ਹੁਣ ਤੂੰ ਦਸ। ਦੋਵੇਂ ਬਾਬਾ ਜੀ, ਪਹਿਲੀ ਤੇ ਦਸਵੀਂ ਪਾਤਿਸ਼ਾਹ 1000 ਜਗਾਹ ਤੇ ਇਕੋ ਸਮੇਂ ਅੰਮ੍ਰਿਤ ਸੰਚਾਰ ਕਿਵੇਂ ਕਰ ਰਹੇ ਹਨ? ਤੈਨੂੰ ਸਮਝ ਆਈ ਕਿ ਨਹੀਂ। ਸੂਖਸ਼ਮ ਆਤਮਾ 700 ਕਰੋੜ ਸਰੀਰ ਧਾਰਨ ਕਰ ਸਕਦੀ ਹੈ, ਉਹ ਵਾਹਿਗੁਰੂ ਹੈ, ਰੱਬ ਹੈ, ਪ੍ਰਕਾਸ਼ ਹੈ, ਨੂਰ ਹੈ, ਜੋਤ ਹੈ। ਨਾਲ ਤੂੰ ਵੀ ਜਾ ਸਕਦਾ ਹੈ ਬਖਸ਼ਿਸ਼ ਕਰਵਾਉਣ। ਸਰੀਰ ਵਿਚ ਠੀਕ ਹੈ ਕਿ ਮੌਤ ਤੋਂ ਬਾਅਦ ਜੀਵਨ ਸ਼ੁਰੂ ਹੋਣਾ ਹੈ। ਇਹ ਵੀ ਤਾਂ ਜੇ ਤੈਨੂੰ ਸਮਝ ਹੋਵੇਗੀ ਕਿ ਮੈਂ ਗੁਰੂ ਪਾਤਿਸ਼ਾਹ ਦੀ ਤਰ੍ਹਾਂ ਪਰਉਪਕਾਰ ਕਰਨਾ ਹੀ ਕਰਨਾ ਹੈ, ਕਰਨਾ ਹੀ ਕਰਨਾ ਹੈ। ਸਰੀਰ ਮਿਲਿਆ ਹੀ ਰੱਬ ਨੂੰ ਪਾਉਣ ਵਾਸਤੇ ਹੈ, ਜੇ ਤੇਰੀ ਮਾਂ ਚੰਗੀ ਹੋਈ ਤੈਨੂੰ ਰੱਬ 10 ਸਾਲਾਂ ਵਿੱਚ ਮਿਲ ਜਾਣਾ ਹੈ। ਹੁਣ ਸੇਵਾ ਕਰ ਗੁਰੂ ਪਾਤਿਸ਼ਾਹ ਨਾਲ ਮਿਲ ਕੇ-ਪਰਉਪਕਾਰ ਕਰ। ਜੇ ਮਰ ਵੀ ਗਿਆ ਤਾਂ ਤੂੰ ਤਾਂ ਨਹੀਂ ਮਰਨਾ-ਸਦਾ ਜੀਵਤ ਰਹਿਣਾ ਹੈ। ਘਰਦਿਆਂ ਨੂੰ ਆ ਕੇ ਮਿਲ ਸਕਦਾ ਹੈ। ਇਹੀ ਮੋਹ ਰੱਬ ਨੇ ਪੈਦਾ ਕੀਤਾ ਹੈ ਮਰਨ ਨੂੰ ਜੀਅ ਨਹੀਂ ਕਰਦਾ।

ਇਕ ਉਦਾਹਰਨ ਹੋਰ : ਮੰਨ ਲਓ ਤੂੰ ਅੱਜ ਮਰ ਜਾਂਦਾ ਹੈ। ਸਚਖੰਡਿ ਗਿਆ-ਬੈਠੋ ਸਚਖੰਡਿ ਅੰਦਰ-ਸ਼ਾਮ ਨੂੰ ਮਰਿਆ ਹੈਂ। ਰਾਤ ਨੂੰ ਗੁਰੂ ਪਾਤਿਸ਼ਾਹ ਦੇ ਨਾਲ ਘਰ ਦਿਆਂ ਨੂੰ ਮਿਲਣ ਆ ਜਾਹ। ਨ ਰੋਣਾ-ਨ ਚਿੰਤਾ-ਨ ਫਿਕਰ। (1) ਮੇਰਾ ਪਤੀ ਜੀਂਦਾ ਹੈ। (2) ਸਾਰੇ ਪਰਿਵਾਰ ਦਾ ਦਸਮ-ਦੁਆਰ ਖੁਲਵਾ। ਤੈਨੂੰ ਸਾਰੇ ਸਚਖੰਡਿ ਮਿਲਣ ਆਇਆ ਕਰਨਗੇ-ਤੂੰ ਉਹਨਾਂ ਨੂੰ ਮਿਲਣ ਜਾਇਆ ਕਰੇਗਾ। ਸਾਰੇ ਪਰਿਵਾਰ ਨੂੰ ਸਾਰੀ ਸ੍ਰਿਸ਼ਟੀ ਨੂੰ ਗੱਲ ਸਮਝ ਆ ਜਾਏਗੀ ਕਿ ਅਸਲ ਜੀਵਨ ਮੌਤ ਤੋਂ ਬਾਅਦ ਹੀ ਸ਼ੁਰੂ ਹੁੰਦਾ ਹੈ। ਇਥੇ ਕੀ ਹੈ ਗੰਦ ਦਾ ਭਰਿਆ ਸੰਸਾਰ। ਕਿਤੇ ਜਾਣੇ ਅਣਜਾਣੇ ਸੁਪਨੇ ਵਿਚ ਵੀ ਜੇ ਕਿਤੇ ਕੁਰਹਿਤ ਹੋ ਗਈ ਤੇ ਨਰਕਾਂ ਦਾ ਉਹ ਝੂਟਾ ਮਿਲੇਗਾ ਜੋ ਕਰੋੜਾਂ ਸਾਲਾਂ ਦਾ ਹੈ। ਜਿੰਦਗੀ ਮੁਕਨੀ ਨਹੀਂ-ਨਰਕਾਂ ਮੁਕਦੀਆਂ ਹੀ ਨਹੀਂ। ਧਰਮਰਾਜ ਦਾ ਰੀਮਾਂਡ ਹੀ ਨਹੀਂ ਮੁਕਦਾ। ਦੋਵਾਂ ਦੀ ਜਿੰਦਗੀ ਨੂੰ ਮਿਲਾ ਕੇ Compare ਕਰ ਨਰਕਾਂ ਦੀ ਤੇ ਸਚਖੰਡਿ ਦੀ। ਸਰੀਰ ਵਿਚ ਦਸ ਕਿੰਨਾ ਚਿਰੁ ਰਹਿਣਾ ਚਾਹੁੰਦਾ ਹੈ, ਕੀ ਹੈ ਸਰੀਰ? ਇਹੀ ਗਿਆਨ ਹੈ ਜੋ ਗੁਰੂ ਪਾਤਿਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਹੀਂ ਸਾਰੀ ਸ੍ਰਿਸ਼ਟੀ ਨੂੰ ਦਿੱਤਾ ਹੈ। ਮੌਤ ਤੋਂ ਨਾ ਡਰ-ਮੌਤ ਤੋਂ ਬਾਅਦ ਜਿੰਦਗੀ ਸ਼ੁਰੂ ਹੋਣੀ ਹੈ। ਸਰੀਰ ਵਿਚ ਐਸ਼ ਨ ਕਰ, ਕਰੋੜਾਂ ਸਾਲ ਐਸ਼ ਕਰਵਾਂਗਾ। ਸਦੀਵੀਂ ਸੁਖੀ ਜੀਵਨ

**ਜਿਸ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦ॥**
**ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦ॥**

ਇਹਨਾਂ ਗੱਲਾਂ ਦਾ ਗੁਰੂ ਪਾਤਿਸ਼ਾਹ ਤੇ ਗੁਰਸਿਖਾਂ ਨੂੰ ਪਤਾ ਸੀ। ਸਾਰੇ ਸਾਹਿਬਜ਼ਾਦੇ ਹੱਸ ਹੱਸ ਕੇ ਸ਼ਹੀਦ ਹੋਏ। ਹੱਸ ਹੱਸ ਕੇ ਜੈਕਾਰੇ ਗਜਾਉਂਦੇ ਨੀਹਾਂ ਵਿੱਚ ਚਿਣਾਏ ਗਏ। ਕੋਈ ਰੋਣਾ-ਧੋਣਾ ਨਹੀਂ-ਕੋਈ ਫਿਕਰ ਨਹੀਂ-ਕੋਈ ਚਿੰਤਾ ਹੀ ਨਹੀਂ-ਅੱਜ ਵੀ ਜੀਵਤ ਹਨ-ਦਸਵੇਂ ਪਾਤਿਸ਼ਾਹ ਨਾਲ ਪਰਉਪਕਾਰ ਕਰਨ ਅੱਜ ਵੀ ਆਉਂਦੇ ਹਨ। ਪੰਜਵੇਂ ਪਾਤਿਸ਼ਾਹ ਤੱਤੀ ਤਵੀਂ ਤੇ ਬੈਠ ਕੇ ਸ਼ਹੀਦੀ ਪਾ ਗਏ। ਅੱਜ ਵੀ ਜੀਵਤ ਹਨ ਅੱਜ ਵੀ ਬਖਸ਼ਿਸ਼ ਕਰਨ ਆਉਂਦੇ ਹਨ ਤੇ ਪਰਉਪਕਾਰ ਕਰਦੇ ਹਨ। ਨੌਵੇਂ ਪਾਤਿਸ਼ਾਹ ਸ਼ਹੀਦੀ ਪਾ ਗਏ। ਅੱਜ ਵੀ ਬਖਸ਼ਿਸ਼ ਕਰਦੇ ਹਨ, ਦਰਸ਼ਨ ਹੁੰਦੇ ਹਨ।

ਭਾਈ ਮਤੀ ਦਾਸ-ਸਤੀ ਦਾਸ-ਭਾਈ ਦਇਆਲਾ ਜੀ ਅੱਜ ਵੀ ਜੀਵਤ

ਹਨ ਸਚਖੰਡਿ ਬੈਠੇ ਹਨ। ਉਹਨਾਂ ਨੂੰ ਗਿਆਨ ਸੀ, ਮੌਤ ਤੋਂ ਬਾਅਦ ਜਿੰਦਗੀ ਸ਼ੁਰੂ ਹੁੰਦੀ ਹੈ।

ਭਾਈ ਮਨੀ ਸਿੰਘ ਨੇ ਬੰਦ-ਬੰਦ ਹੱਸ-ਹੱਸ ਕੇ ਕਟਵਾਇਆ। ਪਤਾ ਸੀ ਜੀਵਨ ਮੌਤ ਤੋਂ ਬਾਅਦ ਸ਼ੁਰੂ ਹੁੰਦਾ ਹੈ। ਸ਼ੁਕਰ ਹੈ ਸਰੀਰ ਗੁਰੂ ਦੇ ਲੇਖੇ ਲੱਗ ਗਿਆ।

ਭਾਈ ਤਾਰੂ ਜੀ ਦੀ ਖੋਪਰੀ ਉਤਾਰ ਦਿੱਤੀ। ਮੌਤ ਬਾਰੇ ਸੋਝੀ ਸੀ, ਧੰਨ ਹੈ ਪੰਥ ਦੇ ਕੰਮ ਆ ਗਿਆ-ਅਜਾਈਂ ਹੀ ਸੜ ਜਾਣਾ ਸੀ।

ਕਿੰਨੀਆਂ ਬੀਬੀਆਂ ਦੇ ਬੱਚਿਆਂ ਦੇ ਟੁਕੜੇ ਕਰਕੇ ਹਾਰ ਬਣਾ ਕੇ ਗੱਲਾਂ ਵਿੱਚ ਪੁਆ ਦਿੱਤੇ ਚਾਰ ਪਹਿਰ ਦਿਨ ਸੁਖ ਨਾਲ ਬਤੀਤ ਹੋਇਆ, ਚਾਰ ਪਹਿਰ ਰਾਤ ਸੁਖ ਨਾਲ ਬਤੀਤ ਕਰਨੀ। ਪਤਾ ਸੀ-ਦੇਖ ਰਹੀਆਂ ਹਨ ਕਿ ਬੱਚਿਆਂ ਨੂੰ ਦਸਵੇਂ ਪਾਤਿਸ਼ਾਹ ਸਚਖੰਡਿ ਲੈ ਗਏ ਹਨ। ਜਿਸ ਨੂੰ ਪਤਾ ਲੱਗ ਗਿਆ ਕਿ ਮੌਤ ਤੋਂ ਬਾਅਦ ਜਿੰਦਗੀ ਸ਼ੁਰੂ ਹੋਣੀ ਹੈ, ਉਹੀ ਸ਼ਹੀਦੀ ਪਾਂਦਾ ਹੈ। ਸ਼ਹੀਦੀ ਹੀ ਵਾਹਿਗੁਰੂ ਨੂੰ ਬਹੁਤ ਪਸੰਦ ਹੈ। ਮੇਰੇ ਲਈ ਸ਼ਹੀਦੀ ਪਾਈ ਹੈ ਸਾਬਾਸ਼ ਤੂੰ ਧੰਨ ਹੈ-ਗੁਰਸਿਖ! ਧੰਨ ਹੈਂ।

ਜਨਰਲ ਸੁਬੇਗ ਸਿੰਘ ਨੇ ਹਰਿਮੰਦਰ ਸਾਹਿਬ ਸ਼ਹੀਦੀ ਪਾਈ, ਅੱਜ ਵੀ ਗੁਰੂ ਪਾਤਿਸ਼ਾਹ ਦੇ ਕੋਲ ਬੈਠਾ ਹੈ ਤੂੰ ਧੰਨ ਹੈਂ-ਸੁਬੇਗ ਸਿੰਘ ਮੇਰੇ ਲਈ ਸ਼ਹੀਦੀ ਪਾਈ-ਮੇਰਾ ਜਰਨੈਲ। ਮੋਤੀ ਮਹਿਰੇ ਨੇ ਛੋਟੇ ਸਾਹਿਬਾਦਿਆਂ ਨੂੰ ਦੂਧ ਪਿਲਾਇਆ ਸੀ। ਉਸਨੂੰ ਪਤਾ ਸੀ ਮੈਨੂੰ ਸੂਬੇ ਨੇ ਮਾਰ ਦੇਣਾ ਹੈ-ਫਿਰ ਵੀ ਦੁੱਧ ਲੈ ਕੇ ਚਲਾ ਗਿਆ। ਪਤਾ ਸੀ ਮੌਤ ਤੋਂ ਬਾਅਦ ਹੀ ਜਿੰਦਗੀ ਸ਼ੁਰੂ ਹੁੰਦੀ ਹੈ, ਮੇਰੀ ਗੁਰੂ ਦਰਬਾਰ ਵਿਚ ਹਾਜ਼ਰੀ ਲੱਗ ਜਾਏਗੀ। ਸੂਬੇ ਵਜ਼ੀਰ ਖਾਂ ਨੇ ਵੇਲਨੇ ਵਿਚ ਪੀੜ ਦਿੱਤਾ ਸੀ। ਪਤਾ ਸੀ ਫਿਰ ਵੀ ਮੌਤ ਨੂੰ ਪਿਆਰ ਕੀਤਾ। ਸੁਖੇ ਜਿੰਦੇ ਹੀ ਸ਼ਹੀਦੀ ਹੋਈ ਹੈ-World Record ਹੈ। ਲੱਡੂ ਆਪ ਜਲਾਦ ਨੂੰ ਖੁਆਏ ਰੱਸਾ ਆਪ ਗੱਲ ਵਿੱਚ ਪਾਇਆ। ਹੱਸਦੇ-ਹੱਸਦੇ ਮੌਤ ਨੂੰ ਚੁੰਮਿਆ। ਮੌਤ ਕੀ ਹੈ-ਅਸਲੀ ਪਰਉਪਕਾਰ ਹੀ ਮੌਤ ਤੋਂ ਬਾਅਦ ਹੈ। ਸਰੀਰ ਤਾਂ ਗੰਦ ਦਾ ਭਰਿਆ ਹੋਇਆ ਹੈ।

# ਮੌਤ....ਕਿ ਸਦੀਵੀ ਜਿੰਦਗੀ

ਮੌਤ ਕੀ ਹੈ? ਸੰਸਾਰ ਵਿੱਚ 99% ਅਗਿਆਨੀ ਹਨ। ਸਮਝ ਹੀ ਨਹੀਂ। ਸ਼ਾਇਦ ਇਹ ਰੱਬ ਵਲੋਂ ਹੀ ਖੇਡ ਹੈ। ਸਰੀਰ ਦੇ ਅੰਦਰ ਤਾਂ ਰੱਬ ਹੀ ਹੈ। ਸਰੀਰ ਦੀ ਆਪਣੀ ਤਾਂ ਕੋਈ ਉਕਾਤ ਹੀ ਨਹੀਂ, ਆਪਣੀ ਕੋਈ ਹੋਂਦ ਹੀ ਨਹੀਂ। ਮਿਰਤਕ ਹੈ, Dead ਹੈ, ਬੇਜਾਨ ਹੈ। ਅੰਦਰ ਰੱਬ ਹੈ ਤਾਂ ਸਾਹ ਲੈਂਦਾ ਹੈ ਨਹੀਂ ਤਾਂ ਬੰਦ। ਅੰਦਰ ਰੱਬ ਹੈ ਤਾਂ ਸਾਰੇ ਗਿਆਨ ਇੰਦਰੇ ਕੰਮ ਕਰਦੇ ਹਨ ਨਹੀਂ ਤਾਂ ਮੁਰਦਾ। ਅੰਦਰ ਰੱਬ ਦੀ ਜੋਤ ਹੈ ਤਾਂ ਸਿਰ ਤੋਂ ਲੈ ਕੇ ਪੈਰਾਂ ਤੱਕ ਕੰਮ ਕਰਦਾ ਹੈ, ਦਿਮਾਗ ਕਿੱਡਾ ਵਧੀਆ ਕੰਮ ਕਰਦਾ ਹੈ? ਜਦੋਂ ਰੱਬ ਨਹੀਂ ਤਾਂ ਸਭ ਕੁਝ ਹੀ ਮਿਰਤਕ।

ਇਸ ਤੋਂ ਸਮਝ ਇਹ ਆਉਂਦੀ ਹੈ ਕਿ ਕੋਈ ਗੱਲ ਸਮਝਣ ਵਾਲੀ ਹੈ। ਹਰ ਜੀਵ ਜੰਮ ਕੇ ਮਰਦਾ ਹੈ। ਜੰਮਦਾ ਮਰਦਾ ਕਿਉਂ ਹੈ? ਪਰ ਇਹ ਖੇਡ ਸਮਝਾਵੇ ਕੌਣ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਗੈਰ ਕੋਈ ਇਸ ਸੂਖਸ਼ਮ ਖੇਡ ਨੂੰ ਜਾਣਦਾ ਹੀ ਨਹੀਂ, ਜਾਣ ਵੀ ਨਹੀਂ ਸਕਦਾ। ਪੰਜ ਭੂਤਕ ਸਰੀਰ ਤਾਂ ਇਹ ਖੇਡ ਸਰੀਰ ਵਿਚ ਖੇਡਣ ਆਇਆ ਹੈ। ਪੰਜ ਭੂਤਕ ਸਰੀਰ ਕੁਝ ਵੀ ਨਹੀਂ ਜਾਣ ਸਕਦਾ।

ਜਿਸ ਨੇ ਖੇਡ ਰਚੀ ਹੈ, ਉਹੀ ਜਾਣਦਾ ਹੈ, ਕੀ ਖੇਡ ਰਚੀ ਹੈ? ਰੱਬ ਦੇ ਮਨ ਪਰਚਾਵੇ ਦੀ ਖੇਡ ਹੈ। ਰੱਬ ਹੀ ਜਾਣਦਾ ਹੈ ਜਾਂ ਵਾਹਿਗੁਰੂਆਂ ਦੇ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਾਣਦੇ ਹਨ। ਤੁਹਾਨੂੰ ਪਤਾ ਹੈ ਕਿ ਜਿਹੜੇ ਸਾਰੇ ਧਰਮ ਇਕ ਰੱਬ ਦੀ ਗੱਲ ਕਰਦੇ ਹਨ, ਉਹੀ ਇਕ ਰੱਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦਾ ਹੈ। ਕੀ ਤੁਹਾਡੇ ਧਰਮਾਂ ਨੂੰ ਰੱਬ ਮੱਥਾ ਟੇਕਦਾ ਹੈ? ਤੁਸੀਂ ਕੋਈ ਸਬੂਤ ਦੇ ਸਕਦੇ ਹੋ? ਦਿਓ ਕੋਈ ਹੈ ਤਾਂ। ਤੁਸੀਂ ਇਹੋ ਹੀ ਸਬੂਤ ਦੇ ਦਿਓ ਕਿ ਰੱਬ ਤੁਹਾਡੇ ਧਰਮ ਨੂੰ ਮੰਨਦਾ ਹੈ, ਰੱਬ ਵਲੋਂ ਪ੍ਰਮਾਣਿਤ ਹੈ। He Recognise your Religion ਇਕ ਸਬੂਤ ਦੇ ਦੇ। ਅਸਲ ਗੱਲ ਇਹ ਹੈ ਕਿ ਤੂੰ ਅਗਿਆਨੀ ਕਰਕੇ ਹੰਕਾਰੀ ਹੈ, ਕੋਈ ਗੱਲ ਮੰਨਣ ਨੂੰ ਤਿਆਰ ਨਹੀਂ। ਜੇ ਹੰਕਾਰੀ ਨਾ ਹੋਵੇ ਤੇ ਨਿਮਰਤਾ ਸਹਿਤ ਅਸਲੀਅਤ ਨੂੰ ਪਰਖੇ ਤੇ ਮੰਨ ਵੀ ਲਵੇਂ। ਪਰਖਣ ਵਾਲੀ ਤੇਰੇ ਵਿਚ ਬੁਧੀ ਹੀ ਕੋਈ ਨਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵਿਚਾਰਨ ਨੂੰ ਤੂੰ ਤਿਆਰ ਨਹੀਂ। ਦੂਸਰਾ ਪੱਖ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਮ੍ਰਿਤ ਛੱਕਣ ਤੋਂ ਬਗੈਰ, ਕੋਈ ਗੱਲ, ਅੰਦਰਲੀ ਸੋਝੀ ਦੇਂਦੇ ਹੀ ਨਹੀਂ। ਪਹਿਲਾਂ ਮੇਰੇ ਅਸੂਲਾਂ ਨਾਲ ਸਹਿਮਤ ਹੋ, ਫਿਰ ਮੈਂ ਰੱਬ ਦਾ ਗਿਆਨ ਦਿਆਂਗਾ ਤੇ ਰੱਬ ਦੀ ਖੇਡ ਸਮਝਾਵਾਂਗਾ।

ਹੁਣ ਦੱਸੋ, ਕੌਣ ਸਮਝ ਸਕਦਾ ਹੈ ਰੱਬ ਦੀ ਇਸ ਜੰਮਣ ਮਰਨ ਦੀ ਖੇਡ ਨੂੰ? ਇਸੇ ਕਰਕੇ ਲਿਖਿਆ ਹੈ 99.9999 ਅਗਿਆਨੀ ਹਨ। ਭਾਵ 700 ਕਰੋੜ 7 ਅਰਬ ਦੁਨੀਆਂ ਵਿਚੋਂ 70000 ਜੀਵ ਹੀ ਰੱਬ ਦੀ ਇਸ ਅਸਲੀ ਖੇਡ ਨੂੰ ਜਾਣਦਾ ਹੈ, ਪਰ ਜਾਣ ਹਰ ਕੋਈ ਸਕਦਾ ਹੈ। ਜਿਹੜਾ ਮੌਤ ਤੇ ਰੋਂਦਾ ਹੈ ਅਫਸੋਸ ਕਰਦਾ ਹੈ, ਕਾਲੇ ਕਾਰਡ ਛਾਪਦਾ ਹੈ, ਲਿਖਦਾ ਹੈ ਬਹੁਤ ਦੁਖੀ ਹਿਰਦੇ ਨਾਲ ਸੂਚਿਤ ਕੀਤਾ ਜਾਂਦਾ ਹੈ, ਮਾਂ ਮਰ ਗਈ ਹੈ ਜਾਂ ਪਿਓ ਮਰ ਗਿਆ ਹੈ, ਉਹ ਮਹਾਂ ਅਗਿਆਨੀ ਮੂਰਖ ਤੇ ਜਾਹਲ ਹੈ। ਜੇ ਤੇਰਾ ਮਾਂ ਪਿਓ ਅੱਜ ਨਾ ਮਰਦਾ ਤਾਂ ਕਦੀ ਵੀ ਨਹੀਂ ਸੀ ਮਰਨਾ? ਤੂੰ ਮਰਨਾ ਹੈ ਕਿ ਨਹੀਂ। ਤੂੰ ਸੱਚ ਹੈ ਕਿ ਝੂਠ? ਤੂੰ ਅਬਿਨਾਸ਼ੀ ਹੈ ਕਿ ਨਾਸ਼ਵੰਤ। ਤੇਰਾ ਸਰੀਰ ਨਾਸਵੰਤ ਹੈ ਤੂੰ ਅਬਿਨਾਸ਼ੀ ਹੈ, ਇਹੀ ਗੱਲ 99.999 ਨੂੰ ਸਮਝ ਨਹੀਂ ਕਿ ਮੈਂ ਕੌਣ ਹਾਂ ਤੇ ਸਰੀਰ ਕੀ ਹੈ? ਸਰੀਰ ਕੌਣ ਹੈ, ਕਿਥੋਂ ਆਇਆ ਹੈ, ਕਿੱਥੇ ਜਾਣਾ ਹੈ? ਮਰਦਾ ਕਿਉਂ ਹੈ ਤੇ ਕਿਵੇਂ ਮਰਦਾ ਹੈ? ਜੀਵਨ ਘਟਾਇਆ ਵਧਾਇਆ ਕਿਉਂ ਨਹੀਂ ਜਾ ਸਕਦਾ। ਬਾਪੂ ਜੀ! ਤੁਸੀਂ ਮਰ ਜਾਣਾ-ਮੈਨੂੰ ਵੱਡਾ ਹੋ ਲੈ ਦਿਓ-ਤੁਸੀਂ ਆਪਣੇ ਪੋਤਰੇ ਦੇ ਵਿਆਹ ਤੋਂ ਬਾਅਦ ਮਰ ਜਾਣਾ। ਕੀ ਤੁਹਾਡੇ ਹੁਕਮ ਵਿਚ ਕੋਈ ਖੇਡ ਹੈ? ਫਿਰ ਵੀ ਤੁਸੀਂ ਹੰਕਾਰੀ ਤੇ ਅਗਿਆਨੀ ਹੋ। ਤੁਸੀਂ ਕਦੀ ਰੱਬ ਨੂੰ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਇਹ ਸਰੀਰ ਕਰਨ ਹੀ ਨਹੀਂ ਦੇਂਦਾ। ਗੁਰੂ ਬਾਬੇ ਨਾਨਕ ਦੀ ਮਿਹਰ ਤੋਂ ਬਗੈਰ ਕੋਈ ਸਰੀਰ ਅੰਦਰਲੇ ਰੱਬ ਨੂੰ ਜਾਣ ਹੀ ਨਹੀਂ ਸਕਦਾ। ਨਹੀਂ ਤਾਂ ਤੂੰ ਦੱਸ, ਤੂੰ ਅੰਦਰਲੇ ਰੱਬ ਬਾਰੇ ਕੀ ਜਾਣਦਾ ਹੈ? ਕੋਈ ਧਰਮ ਅੰਦਰਲੇ ਰੱਬ ਨੂੰ ਜਾਣਦਾ ਹੋਵੇ-ਇਹ ਜੀਵ ਕਿਥੋਂ ਆਇਆ ਹੈ, ਕਿੱਥੇ ਜਾਣਾ ਹੈ? ਤੁਸੀਂ ਆਉਂਦਾ-ਜਾਂਦਾ ਦੇਖਿਆ ਹੈ ਕਿ ਨਹੀਂ। ਜੇ ਨਹੀਂ ਦੇਖਿਆ ਤਾਂ ਕੁਝ ਵੀ ਨਹੀਂ ਜਾਣਦੇ। ਇਹ ਚੀਜ਼ ਤਾਂ ਦੇਖਣ ਲਈ ਤੁਹਾਨੂੰ ਸਰੀਰ ਮਿਲਿਆ ਹੈ। ਅਸੀਂ ਮਾਇਆ ਵਿਚ ਹੀ ਜੀਵਨ ਬਰਬਾਦ ਕਰ ਜਾਂਦੇ ਹਾਂ। ਸਾਰੀ ਉਮਰ ਮਾਇਆ ਹੀ ਕਮਾਉਂਦੇ ਰਹਿੰਦੇ ਹਾਂ। ਸਰੀਰ ਨੂੰ ਹੀ ਪਾਲਦੇ ਰਹਿੰਦੇ ਹਾਂ। ਸਰੀਰ ਦਾ ਬਹੁਤ ਖਿਆਲ ਰੱਖਦੇ ਹਾਂ, ਠੀਕ ਠਾਕ ਰਹੇ, ਤੰਦਰੁਸਤ ਰਹੇ। ਅਸੀਂ ਸਾਰੇ ਆਨੰਦ ਭੋਗਦੇ ਰਹੀਏ। ਬੁੱਢਾ ਹੋ ਕੇ ਵੀ ਮਰਨਾ ਨਹੀਂ ਚਾਹੁੰਦਾ, ਕਿਉਂਕਿ ਅੰਦਰਲੇ ਰੱਬ ਦੀ ਸੋਝੀ ਹੀ ਨਹੀਂ।

ਕਿਸੇ ਨੂੰ ਨਹੀਂ ਪਤਾ ਕਿ ਅਸੀਂ ਦੋ ਸਰੀਰ ਹਾਂ। ਇਕ ਪੰਜ ਭੂਤਕ ਜੋ ਬਾਹਿਰ ਹੈ ਦਿੱਸਦਾ ਹੈ। ਇੱਕ ਰੱਬੀ ਜੋਤਿ ਦਾ ਸਰੀਰ ਹੈ-ਜੋ ਦਸਮ-ਦੁਆਰ ਵਿੱਚ ਹੈ। ਜਿਸ ਨੂੰ ਆਪਾਂ ਆਤਮਾ ਆਖਦੇ ਹਾਂ, ਜੀਵ, ਜੀਵਾਤਮਾ ਆਖਦੇ ਹਾਂ। ਅੰਦਰਲਾ ਰੱਬ ਆਖਦੇ ਹਾਂ। ਅੰਦਰ ਖਜ਼ਾਨਾ ਆਖਦੇ ਹਾਂ। 'ਸਭ ਕੁਛ ਘਰਿ ਮਹਿ'

ਆਖਦੇ ਹਾਂ। ਅਸਲ ਵਿੱਚ ਇਹ ਰੱਬੀ ਜੋਤਿ ਹੈ, ਇਸ ਦਾ ਟਿਕਾਣਾ ਸਿਰ ਵਿਚ ਹੈ। ਇਹ ਸਰੀਰ ਤੁਹਾਡਾ ਅਸਲੀ ਸਰੀਰ, ਤੁਹਾਡਾ ਅਬਿਨਾਸ਼ੀ ਸਰੀਰ ਪਰ ਇਹ ਪੰਜ ਭੂਤਕ ਨਹੀਂ ਹੈ। ਇਹ ਮਾਂ ਪਿਓ ਤੋਂ ਪੈਦਾ ਨਹੀਂ ਹੁੰਦਾ। ਇਸਦਾ ਕਰਤਾ, ਬਾਬਾ ਨਾਨਕ ਵਾਹਿਗੁਰੂ ਪ੍ਰਕਾਸ਼ ਲਾਈਟ-ਪਰਮ-ਆਤਮਾ ਹੈ। ਪਰਮ ਆਤਮਾ ਦਾ ਆਪਣਾ ਘਰ ਹੈ ਜਿਸ ਨੂੰ ਨਿਜ ਘਰ-ਥਿਰ ਘਰ-ਦਸਮ ਦੁਆਰ ਲਿਖਿਆ ਹੈ-ਅਸਲ ਵਿੱਚ ਉਸ ਦਾ ਹੀ ਨਾਂ ਸਚਖੰਡਿ ਹੈ। ਸਚਖੰਡਿ ਆਦਿ ਹੈ, ਜੁਗਾਦਿ ਹੈ।

**ਰੱਬ ਵੀ ਆਦਿ ਹੈ, ਜੁਗਾਦਿ ਹੈ, ਅਨਾਦਿ ਹੈ।**

**ਬਾਬਾ ਨਾਨਕ ਵੀ ਆਦਿ ਹੈ, ਜੁਗਾਦਿ ਹੈ, ਅਨਾਦਿ ਹੈ।**

**ਸ੍ਰੀ ਗੁਰੂ ਗ੍ਰੰਥਾ ਸਾਹਿਬ ਜੀ ਵੀ ਆਦਿ ਹਨ, ਜੁਗਾਦਿ ਹਨ, ਅਨਾਦਿ ਹਨ। ਸਚਖੰਡਿ ਵਾਹਿਗੁਰੂ ਵਾਹਿਗੁਰੂ ਸਿਮਰਨ ਆਦਿ ਤੋਂ ਜੁਗਾਦਿ ਤੋਂ ਅਨਾਦਿ ਤੋਂ ਹੋ ਰਿਹਾ ਹੈ।**

ਇਹੀ ਖੇਡ ਦੇਖਣ ਲਈ ਤੈਨੂੰ ਸਰੀਰ ਦਿੱਤਾ ਹੈ। ਤੂੰ ਕੀ ਕਰ ਰਿਹਾ ਹੈ? ਤੂੰ ਗੁਰਦੁਆਰੇ ਬੈਠਾ, ਵਾਹਿਗੁਰੂ ਕੋਲ ਬੈਠਾ, ਸਚਖੰਡਿ ਬੈਠਾ ਹੈ, ਬਾਬੇ ਦਾ ਪੁੱਤਰ ਬਣ ਕੇ ਵੀ, ਵਾਹਿਗੁਰੂ ਵਾਹਿਗੁਰੂ ਕਰਦਾ ਵੀ-ਚੜ੍ਹਾਵਾ ਖਾਈ ਜਾ ਰਿਹਾ ਹੈ। ਗੋਲਕ ਵਿਚੋਂ ਪੈਸੇ ਕੱਢਦਾ ਹੈ। ਗੈਸ ਵਿਚੋਂ ਕਮਿਸ਼ਨ ਖਾਂਦਾ ਹੈ। ਬਾਬੇ ਦੇ ਲੰਗਰ ਦੇ ਰਾਸ਼ਨ ਵਿਚੋਂ ਕਮਿਸ਼ਨ ਖਾਂਦਾ ਹੈ। ਕੜਾਹ ਪ੍ਰਸਾਦਿ ਵਿਚੋਂ ਖਾਂਦਾ ਹੈ। 1100 ਦੀ ਰਸੀਦ 110 ਦੀ ਭਰਦਾ ਹੈ। ਥੱਲੇ 110 ਤੇ ਉਤਲੀ ਰਸੀਦ 1100/11000 ਦੀ 1100 ਦੀ ਤੇਰਾ ਸਰੀਰ ਮਾਇਆ ਤੋਂ ਉਤੇ ਕੋਈ ਸੋਚ ਰੱਖਦਾ ਹੈ? ਆ ਦੱਸ ਮਾਇਆ ਤੋਂ ਉਤੇ ਤੂੰ ਕੀ ਜਾਣਦਾ ਹੈ? ਆ ਸਾਹਮਣੇ ਆ।

ਇਸੇ ਕਰਕੇ ਤੂੰ ਮਰਨਾ ਨਹੀਂ ਚਾਹੁੰਦਾ, ਹਰਾਮ ਦੀ ਕਮਾਈ ਖਾ ਰਿਹਾ ਹੈਂ। ਪਰਿਵਾਰ ਪਾਲ ਰਿਹਾ ਹੈਂ। ਇਸੇ ਕਰਕੇ ਤੇਰਾ ਪਰਿਵਾਰ ਤੈਨੂੰ ਯਾਦ ਕਰਕੇ ਰੋਂਦਾ ਹੈ, ਬੜੀ ਹਰਾਮ ਦੀ ਕਮਾਈ ਲਿਆਉਂਦਾ ਸੀ, ਤੇਰੇ ਮੋਹ ਨੂੰ ਰੋਂਦਾ ਹੈ।

ਅਸਲ ਵਿੱਚ ਤੂੰ ਇਹ ਸਾਰੇ ਕੰਮ ਕਿਉਂ ਕਰਦਾ ਹੈ, ਕਿਉਂਕਿ ਤੈਨੂੰ ਮੌਤ ਭੁੱਲ ਗਈ ਹੈ। ਤੂੰ ਭੁੱਲ ਹੀ ਗਿਆ ਕਿ ਮੌਤ ਆਉਣੀ ਹੈ, ਇਸੇ ਕਰਕੇ ਰੋਂਦਾ ਹੈ। ਤੂੰ ਭੁੱਲ ਹੀ ਗਿਆ ਕਿ ਮੌਤ ਨਿਹਚਲ ਹੈ, ਇਸੇ ਕਰਕੇ ਰੋਂਦਾ ਹੈ। ਭਾਰਤ ਵਿਚ ਇਕ ਬੰਦੇ ਦੇ ਮਰਨ ਤੇ Economy ਤੇ ਕਿੰਨਾ ਫਰਕ ਪੈਂਦਾ ਹੈ ਤੁਹਾਨੂੰ ਅੰਦਾਜਾ ਹੀ ਨਹੀਂ ਸਾਰੇ ਰਿਸ਼ਤੇਦਾਰਾਂ ਨੇ ਦੂਰ-ਨੇੜਿਓ ਛੁੱਟੀ ਲੈ ਕੇ ਅਫਸੋਸ ਕਰਨ ਆਉਂਣਾ ਹੈ। ਤੁਹਾਡੇ ਅਫਸੋਸ ਨਾਲ ਉਸ ਨੇ ਜੀਅ ਪੈਣਾ ਹੈ? ਬਸ! ਮੋਹ ਹੈ, ਲੋਕਾਚਾਰੀ ਹੈ,

ਮੂੰਹ ਨਹੀਂ ਰਹਿੰਦਾ। ਇਸ ਦਾ ਨਾਂ ਹੀ ਮਾਇਆ ਹੈ। ਜਿਹੜੇ ਅਫਸੋਸ ਕਰਨ ਆਏ ਹਨ, ਇਹਨਾਂ ਮਰਨਾ ਨਹੀਂ। ਇਹੀ ਬੇਅਕਲੀ ਹੈ, ਬੇਸਮਝੀ ਹੈ, ਅਗਿਆਨਤਾ ਹੈ। ਕੋਈ ਵੀ ਮਰ ਗਿਆ ਹੈ। 1-2 ਜਣੇ ਜਾ ਕੇ ਸਸਕਾਰ ਕਰ ਆਓ। ਬਸ! ਜਦੋਂ ਕੋਈ ਵੀ ਕਿਧਰੋਂ ਵੀ ਫੋਨ ਆਏ, ਜ਼ੁਬਾਨੀ ਦੱਸ ਦਿਓ, ਮਾਂ ਮਰ ਗਈ ਸੀ ਪਰਸੋਂ। ਪਿਓ ਮਰ ਗਿਆ ਸੀ 4 ਤਾਰੀਕ ਬਸ! It is enough. ਅਸੀਂ ਤਾਂ ਰੋ ਰੋ ਕੇ ਧਜੀਆਂ ਉਡਾ ਦੇਂਦੇ ਹਾਂ ਰੋਣ ਦੀਆਂ। ਕੀਰਨੇ ਪਾ ਪਾ ਕੇ ਉਹ ਰੌਂਦੇ ਹਾਂ ਉਹ ਰੌਂਦੇ ਹਾਂ-ਜਮਦੂਤ ਦੇਖ ਕੇ ਹੱਸਦਾ ਹੈ। ਰੱਬ ਨੂੰ ਤਰਸ ਹੀ ਨਹੀਂ ਆਉਂਦਾ। ਉਹ ਸਗੋਂ ਹੋਰ ਕਰੋਪੀ ਕਰਦਾ ਹੈ, ਰੌਣ ਵਾਲਿਆਂ ਤੋਂ ਸਿਖੀ-ਇਨਸਾਨੀਅਤ ਹੀ ਖੋਹ ਲੈਂਦਾ ਹੈ। ਅਗੋਂ ਅੰਮ੍ਰਿਤ ਦੀ ਦਾਤਿ ਹੀ ਨਹੀਂ ਦੇਂਦਾ। ਕੰਨਾਂ ਵਿੱਚ ਵਾਲੀਆਂ ਪੁਆ ਦਿੰਦਾ ਹੈ। ਲੈ ਪੁੱਤਰਾਂ! ਸਾਰੀ ਉਮਰ ਘੁੰਮਦਾ ਰਹੀ ਜੇ ਕੋਈ ਰੱਬ ਦੀ ਗੱਲ ਸਮਝ ਗਿਆ ਤਾਂ ਮੈਨੂੰ ਆ ਕੇ ਫੜ ਲਈ। ਅੱਗੇ ਕਰੋੜਾਂ ਅਰਬਾਂ ਸਾਲਾਂ ਦਾ ਭੁਗਤਾਨ ਕਿਰਲੀ-ਕਾਕਰੋਜ਼-ਕਾਂ-ਕੁੱਤਾ ਬਣਾ ਕੇ ਘੁਮਾਏਗਾ ਤਰਸ ਹੀ ਨਹੀਂ ਖਾਂਦਾ। ਮਨੁੱਖਾ ਜਨਮ ਹਾਸਲ ਕਰਕੇ ਵੀ ਮੈਨੂੰ ਨਹੀਂ ਸਮਝਿਆ, ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ।

ਦੂਸਰਾ ਪੱਖ ਦੇਖੋ, ਜੇ ਤੁਸੀਂ ਅੰਮ੍ਰਿਤ ਛੱਕ ਕੇ, ਸਿਮਰਨ ਕਰਕੇ, ਬਾਣੀ ਵਿਚਾਰਕੇ ਸੁਰਤਿ ਜੋੜ ਕੇ ਰੱਬ ਨੂੰ ਅੰਦਰੋਂ ਲੱਭ ਲਿਆ-ਪ੍ਰਕਾਸ਼ ਹੋ ਗਿਆ, ਸਚਖੰਡਿ ਪਹੁੰਚ ਗਏ ਉਹ ਸਦੀਵੀਂ ਦੁਨੀਆਂ ਇਨੀ ਸੋਹਣੀ ਹੈ, ਇਨੀ ਸੋਹਣੀ ਹੈ, ਇਨੀ ਸੋਹਣੀ ਹੈ, ਤੁਹਾਡਾ ਜੀਉਣ ਨੂੰ ਜੀਅ ਨਹੀਂ ਕਰਨਾ, ਕਦੋਂ ਸਮਾਂ ਆਏ, ਮੈਂ ਮਰ ਜਾਵਾਂ ਤੇ ਸਦਾ ਲਈ ਸਚਖੰਡਿ ਪਹੁੰਚ ਜਾਵਾਂ। ਉਸ ਨੂੰ ਸਾਰੀ ਸਮਝ ਆ ਗਈ, ਮੈਂ ਸਚਖੰਡਿ ਤੋਂ ਗਿਆ ਸੀ, ਸਰੀਰ ਵਿੱਚ ਗਿਆ ਸੀ, ਪਰਉਪਕਾਰ ਕਰਨ ਗਿਆ ਸੀ, ਰੱਬ ਨੂੰ ਲੱਭਣ ਗਿਆ ਸੀ, ਇਥੇ ਹੀ ਮੁੜ ਕੇ ਵਾਪਿਸ ਆਉਣਾ ਸੀ, ਸਾਰਿਆਂ ਨੇ ਹੀ ਆਉਣਾ ਹੈ, ਚੰਗਾ ਹੋਇਆ ਮੈਂ ਸਾਰਿਆਂ ਤੋਂ ਪਹਿਲਾਂ ਆ ਗਿਆ ਹਾਂ। I am first ਬਾਕੀ ਸਾਰੇ Second-Third-ਫਾਡੀ।

ਆਪਣੇ ਘਰੋਂ ਗਿਆ, ਆਪਣੇ ਘਰ ਆ ਗਿਆ ਰੋਣ ਦੀ ਕਿਹੜੀ ਗੱਲ ਹੈ, ਅਫਸੋਸ ਕਿ ਖੁਸ਼ੀ। ਅਸੀਂ ਖੁਸ਼ ਹੋ ਕੇ ਸੂਚਿਤ ਕਰਦੇ ਹਾਂ ਸਾਡੇ ਮਾਤਾ-ਪਿਤਾ ਜੀ ਆਪਣੇ ਅਸਲੀ ਘਰ ਪਹੁੰਚ ਗਏ ਹਨ, ਜਿਥੋਂ ਆਏ ਸਨ।

ਹੁਣ ਅੰਦਾਜ਼ਾ ਲਾਇਆ ਜਾਏ, ਕਿੰਨੀ ਬੇਸਮਝੀ ਤੇ ਅਗਿਆਨਤਾ ਹੈ? ਪਰ ਅੰਦਾਜਾ ਲਾਵੇ ਕੌਣ? ਗੁਰੂ ਪਾਤਿਸ਼ਾਹ ਨੇ ਤਾਂ ਸਭ ਲਿਖ ਦਿੱਤਾ ਹੈ, ਅਸੀਂ ਨਹੀਂ ਪੜ੍ਹਿਆ।

ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿੱਚ ਚਿਣਾਉਣ ਤੋਂ ਪਹਿਲਾਂ ਕੀ ਨਹੀਂ

ਸੀ ਮਿਲਦਾ, ਰਾਜ-ਭਾਗ-ਹੂਰਾਂ, ਦੌਲਤ-ਹੀਰੇ ਮੋਤੀ ਠੁਕਰਾਂ ਕਿਉਂ ਦਿੱਤੇ, ਅੱਗੇ ਸਦੀਵੀ ਜਿੰਦਗੀ ਦੀ ਸੋਝੀ ਸੀ, ਕੀ ਅੱਜ ਤੱਕ ਜੀਂਦੇ ਰਹਿੰਦੇ? ਗੁਰੂਆਂ ਦੀਆਂ ਸ਼ਹੀਦੀਆਂ, ਸਿੰਘਾਂ-ਸਿੰਘਣੀਆਂ ਦੀਆਂ ਸ਼ਹੀਦੀਆਂ, ਅਗਲੇ ਸਦੀਵੀ ਜੀਵਨ ਦੀ ਸੋਝੀ ਸੀ। ਜੀਵਨ ਤਾਂ ਮੌਤ ਤੋਂ ਬਾਅਦ ਸ਼ੁਰੂ ਹੋਣਾ ਹੈ, ਫਿਰ ਸ਼ੁਰੂਆਤ ਪਹਿਲਾਂ ਕਰਨੀ ਚਾਹੀਦੀ ਹੈ ਕਿ ਬਾਅਦ ਵਿੱਚ। ਇਹ ਗਿਆਨ ਦੀਆਂ ਗੱਲਾਂ ਹਨ। ਗੁਰੂ ਪਾਤਿਸ਼ਾਹ ਨੇ ਮੌਤ ਵੇਲੇ ਰੌਣ ਦਾ ਜ਼ਿਕਰ ਵੀ ਕੀਤਾ ਹੋਵੇ, ਅਫਸੋਸ ਕਰਨ ਦਾ ਹੀ ਜ਼ਿਕਰ ਕੀਤਾ ਹੋਵੇ। ਉਹ ਤਾਂ ਉਲਟਾ ਆਖਦੇ ਹਨ-ਚਿੰਤਾ ਕਰਨੀ ਹੀ ਨਹੀਂ ਚਾਹੀਦੀ। ਫਿਕਰ ਕਰਨਾ ਹੀ ਨਹੀਂ ਚਾਹੀਦਾ। ਅਸੀਂ-ਤੁਸੀਂ ਰੌਂਦੇ ਹਾਂ। ਭੁੱਬਾਂ ਮਾਰ ਮਾਰ ਕੇ ਰੌਂਦੇ ਹਾਂ। ਬੇਅਕਲੀ ਸਿਖਾਂ ਦੀ-ਗੁਰੂ ਦੀ ਗੱਲ ਹੀ ਨਹੀਂ ਮੰਨਦੇ। ਉਸ ਦੀ ਰਜ਼ਾ ਵਿਚ ਨਹੀਂ, ਹੁਕਮ ਵਿੱਚ ਨਹੀਂ। ਅੱਗੇ ਮਾਰ ਖਾਵਾਂਗੇ।

**ਜਿਸ ਮਰਨੇ ਤੇ ਜਗ ਡਰੈ ਮੇਰੇ ਮਨਿ ਆਨੰਦ।।**
**ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦ।।**

ਰੱਬ ਤਾਂ ਮਰਨ ਤੋਂ ਬਾਅਦ ਹੀ ਮਿਲਣੈ-ਜੀਉਂਦੇ ਜੀਅ ਵੀ ਮਿਲ ਸਕਦਾ ਹੈ।

ਮਰਨ ਤੋਂ ਬਾਅਦ ਮਿਲਣਾ ਹੀ ਮਿਲਣਾ ਹੈ ਪਰ ਜੇ ਤੂੰ ਅੰਮ੍ਰਿਤਧਾਰੀ ਹੈ ਤਾਂ।

**ਲੂਟਨਾ ਹੈ ਤਉ ਲੂਟ ਲੈ ਰਾਮ ਨਾਮ ਹੈ ਲੂਟ।।**
**ਫਿਰ ਪਾਛੈ ਪਛਤਾਹੁਗੇ ਪ੍ਰਾਣ ਜਾਏਂਗੇ ਛੂਟ।।**

ਮਰਨ ਤੋਂ ਬਾਅਦ ਕਿਉਂ ਪਛਤਾਵਾਂਗੇ-ਮਰ ਗਏ ਸੋ ਮਰ ਗਏ।

ਮਰਨ ਤੋਂ ਬਾਅਦ ਅਸਲੀ ਜੀਵਨ ਸ਼ੁਰੂ ਹੋਣਾ ਹੈ ਜੋ ਸਦੀਵੀ ਹੈ, ਪਛਤਾਵਾ ਇਸ ਗੱਲ ਦਾ ਹੈ ਕਿ ਜਿਸ ਨੇ ਵੀ ਅੰਮ੍ਰਿਤ ਨਹੀਂ ਛੱਕਿਆ, ਉਸ ਨੇ ਨਰਕਾਂ ਵਿੱਚ ਜਾਣਾ ਹੈ।

**ਕਹੁ ਕਬੀਰ ਤਬ ਹੀ ਨਰ ਜਾਗੈ।।**
**ਜਮ ਕਾ ਡੰਡ ਮੂੰਡ ਮਹਿ ਲਾਗੈ।।**

ਆਖ ਕਬੀਰ! ਬੰਦੇ ਨੂੰ ਮਰਨ ਤੋਂ ਬਾਅਦ ਅਸਲ ਸਮਝ ਆਉਂਦੀ ਹੈ। ਜਦੋਂ ਜਮਦੂਤ ਸਿਰ ਤੇ ਆ ਕੇ ਡੰਡਾ ਮਾਰਦਾ ਹੈ ਤੇ ਅੰਦਰਲੇ ਰੱਬੀ ਸਰੀਰ ਨੂੰ ਕੱਢ ਕੇ ਨਰਕਾਂ ਵਿੱਚ ਲੈ ਜਾਂਦਾ ਹੈ।

ਥੱਲੇ ਧਰਤੀ ਤੇ ਦੋ ਸਰੀਰ ਹਨ-ਅੱਗੇ ਵੀ ਦੋ ਦੁਨੀਆਂ ਹਨ।

ਇੱਕ ਅੰਮ੍ਰਿਤਧਾਰੀ ਦੀ-ਸਚਖੰਡਿ। ਇਕ ਬੇਅੰਮ੍ਰਿਤੀਏ ਦੀ-ਨਰਕਾਂ ਹਰ ਅੰਮ੍ਰਿਤਧਾਰੀ ਸਚਖੰਡਿ ਹੀਜਾਂਦਾ ਹੈ ਉਸ ਨੂੰ ਕਿਉਂ ਰੋਂਦੇ ਹੋ? ਹਰ ਬੰਦਾ ਜਿਸ ਨੇ

ਅੰਮ੍ਰਿਤ ਨਹੀਂ ਛੱਕਿਆ ਨਰਕਾਂ ਵਿੱਚ ਜਾਂਦਾ ਹੈ। ਇਸ ਨੂੰ ਰੋਵੋ ਸਾਡਾ ਮਾਂ ਪਿਓ ਆਪਣੇ ਵਾਪਿਸ ਘਰ ਵਿੱਚ ਨਹੀਂ ਗਿਆ-ਰੋਵੋ ਹੋਰ ਰੋਵੋ। ਇਹ ਨਰਕਾਂ ਵਿੱਚ ਗੁਆਚ ਗਿਆ-ਕੁੱਤਾ ਬਣ ਕੇ ਤੁਹਾਡੇ ਹੀ ਘਰ ਆ ਗਿਆ।

**ਕਬੀਰ ਸੰਤ ਮਰੈ ਕਿਆ ਰੋਈਐ ਜਉ ਆਪਣੇ ਗ੍ਰਿਹਿ ਜਾਏ॥**

**ਰੋਵੋ ਸਾਕਤੁ ਬਪੁਰੇ ਜੋ ਹਾਟੈ ਹਾਟ ਬਕਾਇ॥**

ਰੋ ਇਸ ਮਨਮੁਖ ਨੂੰ, ਕੰਨਾਂ ਵਿਚ ਵਾਲੀਆਂ ਪਾ ਕੇ ਘੁੰਮਦਾ ਸੀ, ਸ਼ਰਾਬ ਪੀਂਦਾ ਸੀ ਇਸ ਨੇ ਅਜੇ 84 ਲੱਖ ਵਾਰੀ ਵਿਕਨਾ ਹੈ, ਮਰਨਾ ਹੈ, ਰੋ ਇਸਨੂੰ।

ਗੁਰਮੁਖ ਤਾਂ ਆਪਣੇ ਘਰ ਸਚਖੰਡਿ ਗਿਆ-ਉਸਨੇ ਤਾਂ ਜਾਣਾ ਹੀ ਜਾਣਾ ਸੀ। ਉਥੋਂ ਹੀ ਆਇਆ ਸੀ।

ਹੁਣ ਰੱਬ ਦੀ ਖੇਡ ਸਮਝ ਆਈ? ਸਰੀਰ ਮਿਲਿਆ ਹੈ ਰੱਬ ਨੂੰ ਲੱਭਣ ਲਈ ਤੂੰ ਮਾਇਆ ਤੱਕ ਹੀ ਸੀਮਤ ਰਹਿ ਗਿਆ ਤੇ ਅਗਲੀ ਦੁਨੀਆਂ ਹੀ ਭੁੱਲ ਗਿਆ, ਦੇਖ ਤੇਰੇ ਕਿਤਨੇ ਕਰਮ ਭੈੜੇ ਹਨ? ਰੱਬ ਹੁੰਦਾ ਹੋਇਆ ਨਰਕਾਂ ਵਿੱਚ ਚਲਾ ਗਿਆ।

ਫਿਰ ਦੋਬਾਰਾ ਸੋਚ : ਰੱਬ ਆਦਿ, ਰੱਬ ਦਾ ਘਰ ਸਚਖੰਡਿ ਆਦਿ, ਬਾਬਾ ਨਾਨਕ ਆਦਿ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ, ਜਿੰਨੀ ਸੰਗਤਿ ਬੈਠੀ ਹੈ ਸਿਮਰਨ ਕਰ ਰਹੀ ਹੈ ਆਦਿ ਹੈ, ਸਾਰੇ ਅੰਮ੍ਰਿਤਧਾਰੀ ਹਨ। ਤੂੰ ਮੌਤ ਤੋਂ ਬਾਅਦ ਇੱਥੇ ਜਾਣਾ ਹੈ, ਕੀ ਮਾੜਾ ਹੈ, ਜਾਣਾ ਹੀ ਜਾਣਾ ਹੈ। ਅੱਜ ਨਹੀਂ ਤਾਂ ਕੱਲ ਜਾਣਾ ਹੀ ਜਾਣਾ ਹੈ।

ਸਰੀਰ ਵਿੱਚ ਦੇਖ, ਗੰਦ ਦਾ ਭਰਿਆ ਹੋਇਆ। ਅੱਖਾਂ ਤੋਂ ਥੱਲੇ ਤੱਕ ਗੰਦ ਹੀ ਗੰਦ ਹੈ। ਟੱਟੀ, ਪੇਸ਼ਾਬ, ਵੀਰਜ, ਲਹੂ, ਮਿੱਝ, ਪਾਕ, ਨਜ਼ਲਾ, ਹੱਡ, ਮਾਸ, ਨਾੜੀਆਂ ਕੋਈ ਚੀਜ਼ ਚੰਗੀ ਹੈ? ਹੋਰ ਦੇਖ! ਕਾਮ ਕ੍ਰੋਧ ਦਾ ਭਰਿਆ ਹੋਇਆ, ਈਰਖਾ-ਦਵੈਖ ਦਾ ਭਰਿਆ ਹੋਇਆ। ਹਉਮੈ-ਹੰਕਾਰ ਦਾ ਭਰਿਆ ਹੋਇਆ। ਲੋਭ-ਮੋਹ ਦਾ ਭਰਿਆ ਹੋਇਆ। ਨਿੰਦਾ-ਚੁਗਲੀ ਦਾ ਸ਼ੌਕੀਨ। ਚਿੰਤਾ-ਫਿਕਰ ਦਾ ਰੋਗੀ। ਬਿਮਾਰੀਆਂ ਦਾ ਮਾਰਿਆ ਹੋਇਆ। AIDS CANCER TB ਚੀਚਕ-ਪੋਲੀਓ ਹੋਰ ਕਿੰਨੀਆਂ ਬਿਮਾਰੀਆਂ?

ਲੜਾਈ-ਝਗੜੇ-ਕਤਲ-ਪੁਲਿਸ-ਕਚਹਿਰੀਆਂ ਵਿੱਚ ਮੁਕਦਮੇ-ਉਮਰ ਕੈਦ-ਜੇਲਾਂ ਸਰੀਰ ਵਿੱਚ ਕਿਹੜੀ ਚੀਜ਼ ਚੰਗੀ ਹੈ? ਪਦ-ਫੂਸੀਆ-ਖੱਟੇ ਡਕਾਰ ਮਾਰਦਾ ਹੈ, ਉਲਟੀਆਂ ਕਰਦਾ ਹੈ-ਖੂਨ ਦੀਆਂ ਉਲਟੀਆਂ-ਹਸਪਤਾਲ ਭਰੇ ਪਏ ਹਨ। ਅੱਜ ਦਿੱਲੀ ਕਲ ਬੰਬਈ ਪਰਸੋਂ ਕਲਕਤੇ-ਫਿਰ ਮਦਰਾਸ ਘੁੰਮਦਾ-

ਭਟਕਦਾ ਹੀ ਫਿਰਦਾ ਹੈ। ਹੁਣ ਸੋਚ ਅੱਗੇ-ਕੋਈ ਭਟਕਣਾ ਨਹੀਂ-ਘੁੰਮਣਾ ਨਹੀਂ-ਕੋਈ ਕਚਹਿਰੀ ਨਹੀਂ-ਕੋਈ ਮੁਕੱਦਮਾ ਨਹੀਂ-ਕੋਈ ਜੇਲ੍ਹ ਨਹੀਂ। ਕੋਈ ਕਾਮ ਨਹੀਂ, ਕ੍ਰੋਧ ਨਹੀਂ, ਲੋਭ ਮੋਹ ਨਹੀਂ, ਹਉਮੈ-ਹੰਕਾਰ ਹੀ ਨਹੀਂ, ਮਾਇਆ ਹੀ ਨਹੀਂ-ਮੌਤ ਹੀ ਨਹੀਂ-ਜੰਮਨ-ਮਰਨ ਹੀ ਨਹੀਂ ਕਿਉਂ ਸਰੀਰ ਹੀ ਨਹੀਂ-ਪੰਜ ਭੂਤਕ ਸਰੀਰ ਹੀ ਨਹੀਂ। ਟਿਕਾਓ ਹੈ-ਪਿਆਰ ਹੈ-ਸਦਭਾਵਨਾ ਹੈ-ਸਾਰੇ ਇਕੋ ਹਨ-ਸਾਰੇ ਵਾਹਿਗੁਰੂ ਨਾਮ ਜਪ ਰਹੇ ਹਨ-ਰੱਬ ਵਿੱਚ ਲੀਨ-ਸਚਖੰਡਿ ਬੈਠੇ ਸਾਰੀ ਕੁਦਰਤ ਦਾ ਨਜ਼ਾਰਾ ਦੇਖ ਰਹੇ ਹਨ। ਉਥੇ ਹਵਾ ਹੀ ਨਹੀਂ, ਪਾਣੀ ਨਹੀਂ, ਅੱਗ ਨਹੀਂ, ਧਰਤੀ ਨਹੀਂ ਕੁੱਝ ਵੀ ਨਹੀਂ। ਰੱਬ ਹੀ ਰੱਬ ਹੈ।

**ਤਹ (ਉਥੇ) ਪਾਵਸ ਸਿੰਧੁ ਧੂਪ ਨਹੀਂ ਛਹੀਆ ਤਹ ਉਤਪਤਿ**
**ਪਰਲਉ ਨਾਹੀ॥**
**ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ॥**
**ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ॥**
**ਜਲ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ॥੩੩੩॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ ਤੇ ਬਾਬਾ ਨਾਨਕ ਜੀ ਚੌਰ ਕਰ ਰਹੇ ਹਨ)

**ਅਗਮ ਅਗੋਚਰੁ ਰਹੈ ਨਿਰਤੰਰਿ ਗੁਰਿ ਕਿਰਪਾ ਤੇ ਲਹੀਐ॥**

ਰੱਬ ਉਥੇ ਪ੍ਰਤੱਖ ਦਿੱਸਦਾ ਹੈ।

**ਕਹੁ ਕਬੀਰ ਬਲਿ ਜਾਉ ਗੁਰ (ਬਾਬੇ ਨਾਨਕ ਤੋਂ) ਸਤਸੰਗਤਿ**
**ਮਿਲਿ ਰਹੀਐ॥੩॥੪॥੪੮॥**

ਕੀ ਮੁਕਾਬਲਾ ਹੈ ਇਥੇ ਤੇ ਅਗਲੀ ਦੁਨੀਆਂ ਦਾ। ਇਹ ਗੰਦ ਦੀ ਭਰੀ ਹੋਈ ਹੈ। ਸਚਖੰਡਿ ਰੱਬ ਦੇ ਪ੍ਰਕਾਸ਼ ਨਾਲ ਚਮਕ ਰਿਹਾ ਹੈ। ਧਰਤੀ ਪਾਪਾਂ ਦੀ ਭਰੀ ਪੁਕਾਰ ਕਰਦੀ ਹੈ। ਸਚਖੰਡਿ ਉਸ ਦੀ ਪੁਕਾਰ ਸੁਣੀ ਜਾਂਦੀ ਹੈ। ਧਰਤੀ ਤੇ ਜੀਵ ਵੀ ਆਪਣੀਆਂ ਅਰਦਾਸਾਂ ਕਰਦੇ ਹਨ। ਸਾਰੀਆਂ ਅਰਦਾਸਾਂ ਸਚਖੰਡਿ ਸੁਣੀਆਂ ਜਾਂਦੀਆਂ ਹਨ। ਸਚਖੰਡਿ ਦੀ ਖੇਡ ਹੀ ਹੋਰ ਹੈ। ਉਥੇ ਕੋਈ Latrine ਨਹੀਂ, Bathroom ਨਹੀਂ-ਕੋਈ ਰਸੋਈ ਨਹੀਂ-ਕੋਈ Dinning Hall ਨਹੀਂ ਹੈ। ਕੋਈ Drawing Room ਨਹੀਂ-ਕੋਈ Bed Room ਨਹੀਂ। ਖਾਣ ਪੀਣ ਨਹੀਂ ਹਵਾ ਦੀ ਵੀ ਲੋੜ ਨਹੀਂ ਤੇ ਇੱਥੇ ਜਿੱਥੇ ਸਰੀਰ ਰਹਿੰਦਾ ਹੈ। Latrine ਹੀ Latrine, Bathroom ਹੀ bathroom ਸ਼ਹਿਰ ਗੰਦ ਨਾਲ ਭਰੇ ਹੋਏ,

ਕਿੱਥੇ ਭਾਰਤੀ ਟੱਟੀ ਨਹੀਂ ਕਰਦੇ ਉਹ ਜਗਾਹ ਹੀ ਦੱਸ ਦੇਹ। India is a vast Latrine.

ਤੂੰ ਆਪ ਸੋਚ, ਕੀ ਮੁਕਾਬਲਾ ਹੈ ਸਰੀਰ ਦਾ ਤੇ ਰੱਬੀ ਜੋਤਿ ਦੇ ਸਰੀਰ ਦਾ? ਕੀ ਮੁਕਾਬਲਾ ਹੈ ਧਰਤੀ ਦਾ ਤੇ ਸਚਖੰਡਿ ਦਾ?

ਮੌਤ ਤੋਂ ਬਾਅਦ ਸਚਖੰਡਿ ਜਾਣਾ ਹੈ। ਮੌਤ ਚੰਗੀ ਕਿ ਮਾੜੀ?

ਅੰਮ੍ਰਿਤ ਛੱਕਣ ਤੋਂ ਮਤਲਵ ਹੈ ਤੇਰਾ ਸਚਖੰਡਿ ਜਾਣ ਦਾ ਰਾਹ ਖੁਹਲ ਗਿਆ ਹੈ। ਬਸ! ਕੁਰਹਿਤ ਨਾ ਕਰੀ ਤੇ ਤੂੰ, ਗੁਰਦੁਆਰੇ ਬੈਠਾ ਵੀ ਕੁਰਹਿਤ ਕਰੀਂ ਜਾ ਰਿਹੈ। ਮਰਨ ਦੀ ਸੋਝੀ ਨਹੀਂ। ਇਥੇ ਹੀ ਸੂਰ ਬਣਾ ਕੇ ਭੇਜੇਗਾ ਧਰਮ ਰਾਜ। ਸਾਰੀ ਉਮਰ ਗੂੰਹ ਖਾਂਦਾ ਰਹੀ ਨਾਲੇ ਯਾਦ ਰੱਖੀਂ ਮੈਂ ਇਸੇ ਘਰ ਵਿਚ ਰਹਿੰਦਾ ਸੀ। ਬਾਕੀ ਸਾਰਿਆਂ ਨੂੰ ਸਮਝਾਂਈ-ਮੈਂ ਮੌਤ ਤੋਂ ਬਾਅਦ ਹੀ ਸੂਰ ਬਣਿਆ ਹਾਂ ਤੇ 84 ਲੱਖ ਜੂਨ ਭੁਗਤਾਨੀ ਹੈ। ਚੰਗਾ ਹੁੰਦਾ ਅੰਮ੍ਰਿਤਧਾਰੀ ਹੁੰਦਾ ਸਚਖੰਡਿ ਚਲਾ ਜਾਂਦਾ। ਸਾਰੀ ਉਮਰ ਸੁਖੀ ਰਹਿੰਦਾ। ਮੈਂ ਕੀ ਕਰ ਬੈਠਾ। ਇਸੇ ਲਈ ਲਿਖਿਆ ਹੈ, ਬਾਣੀ ਵਿਚਾਰੋ, ਬਾਣੀ ਵਿਚਾਰੋ। ਅੰਮ੍ਰਿਤਧਾਰੀ ਬਣੋ। ਰਹਿਣ ਵਿੱਚ ਪ੍ਰਪਕ ਰਹੋ। ਕੁਰਹਿਤ ਸੁਪਨੇ ਵਿਚਵੀ ਨਾ ਕਰੋ। ਮੌਤ ਤਾਂ ਆਉਣੀ ਹੀ ਆਉਣੀ ਹੈ, ਮਨਮੁਖ ਨੂੰ ਵੀ ਤੇ ਗੁਰਮੁਖ ਨੂੰ ਵੀ, ਫਿਰ ਸੋਚ ਮੌਤ ਚੰਗੀ ਵੀ ਹੈ ਮਾੜੀ ਵੀ। ਉਤੋਂ ਦੇਖੋ ਤਾਂ ਲੱਗਦਾ ਹੈ ਜੀਵ ਗੰਦ ਦੇ ਭਰੇ ਛੱਪੜ ਵਿੱਚ ਡੁੱਬ ਰਿਹਾ ਹੈ, ਦੁਨੀਆਂ ਵਿਚ, ਧਰਤੀ ਤੇ। ਤੇ ਸਚਖੰਡਿ ਅੰਮ੍ਰਿਤ ਦਾ ਸਰੋਵਰ ਹੈ, ਅੰਮ੍ਰਿਤ ਦਾ ਸਮੁੰਦਰ ਹੈ, ਉਤੇ ਜੀਵ ਰੱਬ ਹੈ ਥੱਲੇ ਗੰਦਾ ਸਰੀਰ ਹੈ। ਤੁਸੀਂ ਸੋਚੋ ਮੌਤ ਕੀ ਮਾੜੀ ਹੈ। ਮਰ ਕੇ ਹੀ ਸਚਖੰਡਿ ਪਹੁੰਚਣਾ ਹੈ। ਫਿਰ ਸਾਡਾ ਅਸਲੀ ਘਰ ਹੈ। ਇਮਤਿਹਾਨ ਹੀ ਹੈ ਪਾਸ ਹੋ ਕੇ ਜਾਹ ਤੂੰ ਫੇਲ੍ਹ ਹੋ ਗਿਆ ਹੈ। ਅਜੇ ਹੀ ਹਮਲਾ ਮਾਰ, ਅੱਜ ਹੀ ਅੰਮ੍ਰਿਤ ਛੱਕ ਲੈ ਤੇ ਗੁਰਬਾਣੀ ਵਿਚਾਰ, ਸਿਮਰਨ ਕਰਨ, ਦੇਖ ਤੈਨੂੰ ਵੀ ਸਚਖੰਡਿ ਦੇ ਦਰਸ਼ਨ ਹੋਣਗੇ। ਮੌਤ ਨਜ਼ਾਰੇ ਵਾਲੀ ਹੋਵੇਗੀ। ਹੁਣ ਦਸ ਮੌਤ ਚੰਗੀ ਹੈ ਕਿ ਮਾੜੀ? ਮੌਤ ਅਟੱਲ ਹੈ ਫਿਰ ਚੰਗੀ ਮੌਤੇ ਮਰ, ਭੈੜੀ ਮੌਤੇ ਕਿਉਂ ਮਰਦਾ ਹੈ? ਸਚਖੰਡਿ ਜਾਹ। ਨਰਕਾਂ ਵਿੱਚ ਕਿਉਂ ਜਾਂਦਾ ਹੈ? ਇਹ ਜੀਵਨ 60/70 ਸਾਲ ਦਾ ਹੀ ਹੈ ਸਿਰਫ। ਅਗਲਾ ਜੀਵਨ ਸਦੀਵੀ ਅਰਬਾਂ ਸਾਲਾਂ ਦਾ ਕਿਹੜਾ ਠੀਕ ਹੈ? ਚੰਗੀ ਮੌਤੇ ਮਰ-ਗੁਰਸਿਖ ਬਣ ਬਾਬੇ ਨਾਨਕ ਦਾ ਪੁੱਤਰ ਤੇ ਸਚਖੰਡਿ ਜਾਹ ਤੇ ਸਦੀਵੀ ਸੁਖੀ ਰਹਿ, ਆਨੰਦ ਮਾਣ। "ਮੌਤ"

# ਵੈਰਾਗ ਤੇ ਸਹਜੁ   ਸਹਜੁ ਤੇ ਮਿਲਾਪ

ਵੈਰਾਗ ਕੀ ਹੈ? ਸਹਜੁ ਕੀ ਹੈ ਤੇ ਮਿਲਾਪ ਕੀ ਹੈ?

ਵਾਹਿਗੁਰੂ ਦੀ ਖੇਡ ਨੂੰ ਸਮਝੀਏ। ਸਰੀਰ ਦੀ ਬਣਤਰ ਨੂੰ ਸਮਝੀਏ। ਨੌ ਦੁਆਰੇ ਕੀ ਹਨ? ਸਰੀਰ ਨਾਲ ਲੱਗੇ ਦਰਵਾਜ਼ੇ ਹਨ, ਜਿਹਨਾਂ ਦਾ ਸਿੱਧਾ ਕਨੈਕਸ਼ਨ ਦਿਮਾਗ ਨਾਲ ਹੈ। ਦਿਮਾਗ ਹਰ ਗੱਲ-ਕੰਮ ਇਹਨਾਂ ਰਾਹੀਂ ਸਮਝਦਾ ਹੈ। ਦਿਮਾਗ ਇਕ Computer ਦੀ Hard Disk ਹੈ। ਜੋ ਅੱਖਾਂ ਨੇ ਦੇਖਿਆ-Hard Disk ਨੇ Read ਕਰ ਲੈਣਾ ਹੈ। ਕੰਨਾਂ ਨੇ ਸੁਣਿਆ Hard Disk ਦਿਮਾਗ ਨੇ Record ਕਰ ਲੈਣਾ ਹੈ। ਕੀ ਖਾਧਾ-ਸੁਆਦ ਕਿਹੋ ਜਿਹਾ ਸੀ Record ਹੋ ਗਿਆ। ਦਿਮਾਗ ਵਿੱਚ ਜੋ ਮਰਜ਼ੀ ਭਰੀ ਜਾਓ-ਇਹ ਭਰੀ ਜਾਏਗਾ। Recording ਖਤਮ ਨਹੀਂ ਹੁੰਦੀ। 100 ਸਾਲ ਉਮਰ ਹੈ, 100 ਸਾਲ ਹੀ Record ਕਰਦਾ ਜਾਏਗਾ। Hard DIsk ਖਤਮ ਨਹੀਂ ਹੁੰਦੀ। ਦਿਮਾਗ ਇਕ ਐਸੀ ਚੀਜ਼ ਹੈ Device ਹੈ-ਜੇ ਇਸ ਲਈ Computer ਬਣਾਉਣਾ ਹੋਵੇ ਤਾਂ Computer ਚਾਰ ਮੰਜ਼ਿਲਾਂ ਉਚੱਾ 60' ਲੰਬਾ 60' ਚੌੜਾ ਘੱਟੋ ਘੱਟ ਬਣੇਗਾ। ਦਿਮਾਗ ਇਕ ਸਰੀਰ ਵਿਚ ਬਹੁਤ ਅਮੁਲੀ ਚੀਜ਼ ਹੈ। ਦੁਨੀਆਂ ਦੀ Latest ਕਾਢ ਦੇਖ ਰਹੇ ਹੋ, ਦਿਮਾਗ ਦੀ ਹੀ ਕ੍ਰਿਪਾ ਹੈ। Robot ਕਿਵੇਂ ਕੰਮ ਕਰਦਾ ਹੈ, ਕਿੰਨ੍ਹਾਂ ਕੰਮ ਕਰਦਾ ਹੈ? ਦਿਮਾਗ ਨੇ ਹੀ ਬਣਾਇਆ ਹੈ। Computer ਕਿਵੇਂ ਕੰਮ ਕਰਦਾ ਹੈ? ਬੈਂਕ ਦਾ Govt. ਦਾ RBI ਦਾ Secret Files ਦਾ ਸਾਰਾ A/c ਦਾ ਹਿਸਾਬ-ਸਾਰੀ ਦੁਨੀਆਂ ਦਾ ਕੰਮ ਬਿਜਲੀ ਦਾ ਕੰਟਰੋਲ Computer ਕਰ ਰਿਹਾ ਹੈ। Nuclear ਦਾ ਕੰਟਰੋਲ Computer ਹੀ ਕਰਦਾ ਹੈ। ਮਿਸਾਈਲ Shuttle-Astronaut ਸਭ Computer ਹੀ ਕੰਟਰੋਲ ਕਰਦਾ ਹੈ। ਦੁਨੀਆਂ ਦੀ ਹਰ Technology, ਹਰ ਕੰਮ-ਸਾਰੀ ਸਾਇੰਸ Air Craft-Car-ਆਕਾਸ਼ ਵਿਚ ਮੰਗਲ ਤਾਰੇ ਤੱਕ ਪਹੁੰਚਣ ਵਾਲੇ ਸਾਰੇ Computer ਤੇ ਹੀ ਕੰਮ ਕਰਦੇ ਹਨ। Computer ਦਿਮਾਗ ਨੇ ਹੀ ਬਣਾਇਆ ਹੈ, ਪਰ ਦਿਮਾਗ ਨੂੰ ਕੋਈ Computer ਨਹੀਂ ਬਣਾ ਸਕਦਾ, ਦਿਮਾਗ ਨੂੰ ਸਿਰਫ ਰੱਬ ਹੀ ਬਣਾ ਸਕਦਾ ਹੈ। ਸਾਰੀ ਸ੍ਰਿਸ਼ਟੀ ਵਿਚ ਕੋਈ ਵੀ ਕਾਢ ਕੱਢ ਲਓ-ਕੋਈ ਚੀਜ਼ ਬਣਾ ਲਓ-ਕੋਈ ਸਾਇੰਸ ਤਰੱਕੀ ਕਰ ਲਵੇ-ਕੁਦਰਤ ਦੀ ਖੋਜ ਕਰ ਲਓ-ਤਾਰਿਆਂ ਤੱਕ ਪਹੁੰਚ ਜਾਓ-ਸਭ ਦਿਮਾਗ ਦੀ

ਖੇਡ ਹੈ ਤੇ ਦਿਮਾਗ ਸਿਰਫ ਬੰਦੇ ਦਾ ਸਿਰਫ 3% ਤੋਂ 4% ਕੰਮ ਕਰਦਾ ਹੈ ਅਜੇ ਵੀ 96% ਖਾਲੀ ਪਿਆ ਹੈ, ਦੱਸੋ ਦਿਮਾਗ ਕੀ ਨਹੀਂ ਕਰ ਸਕਦਾ-ਅਸੀਂ Utilize ਹੀ ਨਹੀਂ ਕਰਦੇ। Normal ਬੰਦੇ ਦਾ 1% ਦਿਮਾਗ ਕੰਮ ਕਰਦਾ ਹੈ। ਹੁਸ਼ਿਆਰ ਬੱਚਾ First ਆਉਣ ਵਾਲੇ ਬੱਚੇ ਦਾ 2% ਦਿਮਾਗ ਕੰਮ ਕਰਦਾ ਹੈ। ਭਾਵ ਦਿਮਾਗ ਨੂੰ 2% ਹੀ Use ਕੀਤਾ ਹੈ।

ਜਿਹੜੇ MA ਤੱਕ ਪੜ੍ਹ ਜਾਂਦੇ ਹਨ 3% ਹੀ ਦਿਮਾਗ Use ਕਰਦੇ ਹਨ। ਜਿਹੜੇ Doctor Engineer Phd. ਕਰ ਜਾਂਦੇ ਹਨ 4% ਹੀ ਦਿਮਾਗ Use ਕਰਦੇ ਹਨ। ਸਾਇੰਸਦਾਰਨ 5 ਤੋਂ 7% ਦਿਮਾਗ Use ਕਰਦੇ ਹਨ। ਕੁਦਰਤ ਦੀ ਖੋਜ ਕਰਨ 10% ਦਿਮਾਗ Use ਕਰਦੇ ਹਨ। 90% ਖਾਲੀ ਪਿਆ ਹੈ। ਅੰਦਾਜਾ ਲਾਓ ਦਿਮਾਗ ਕੀ ਚੀਜ਼ ਹੈ। ਜੇ ਰੱਬ ਨੂੰ ਪਾ ਲਈਏ, ਸਚਖਡਿ ਪਹੁੰਚ ਜਾਈਏ ਤਾਂ 50% Use ਹੋ ਸਕਦਾ ਹੈ। ਪਰ ਅਸੀਂ ਕਦੀ ਇਸ ਪਾਸੇ ਦਿਮਾਗ ਨੂੰ ਲਾਇਆ ਹੀ ਨਹੀਂ।

ਰੱਬ ਦੀ ਖੋਜ ਤੇ ਕਦੇ Phd ਕੀਤੀ ਹੈ?

ਮਨ ਦੀ ਖੋਜ ਤੇ ਕਿਸ ਨੇ Phd ਕੀਤੀ ਹੈ?

ਆਤਮਾ ਦੀ ਖੋਜ ਤੇ ਕਦੇ ਕਿਸੇ ਨੇ Phd ਕੀਤੀ ਹੈ?

ਕੁਦਰਤ ਦੀ ਖੋਜ ਤੇ ਕਦੇ ਕਿਸੇ ਨੇ Phd ਕੀਤੀ ਹੈ?

ਅਗਲੀ ਦੁਨੀਆਂ ਦੀ ਖੋਜ ਤੇ ਕਿਸੇ ਨੇ Phd ਕੀਤੀ ਹੈ?

ਅੱਗੇ ਦੁਨੀਆਂ ਹੈ ਕਿ ਨਹੀਂ-ਕਿਸੇ ਨੇ ਖੋਜ ਕੀਤੀ ਹੈ?

ਬੰਦਾ ਰੋਗ ਰਹਿਤ ਕਿਵੇਂ ਹੋ ਸਕਦਾ ਹੈ ਕਿਸੇ ਨੇ ਖੋਜ ਕੀਤੀ ਹੈ?

ਕਦੇ ਬਿਮਾਰੀ ਆਵੇ ਹੀ ਨਾ-ਅੰਦਰ ਵਿਕਾਰ ਰਹਿਣ ਹੀ ਨਾ-ਅੰਦਰ ਈਰਖਾ ਹੋਵੇ ਹੀ ਨਾ, ਜੀਵ ਹਉਮੈ ਰਹਿਤ ਹੋ ਜਾਏ, ਕਿਸੇ ਨੇ ਬਾਬੇ ਨਾਨਕ ਤੋਂ ਬਗੈਰ ਖੋਜ ਕੀਤੀ ਹੈ? ਪੰਜ ਭੂਤਕ ਸਰੀਰ ਕੀ ਹੈ? ਪੰਜ ਉਲਟੇ ਤੱਤ ਮਿਲਾ ਕੇ ਰੱਬ ਨੇ ਸਰੀਰ ਕਿਵੇਂ ਬਣਾ ਦਿੱਤਾ? ਸਰੀਰ ਮਾਂ ਦੇ ਲਹੂ ਤੇ ਵੀਰਜ-ਪਾਣੀ ਦੀ ਇਕ ਬੂੰਦ ਤੋਂ ਹੱਡ ਮਾਸ ਨਾੜੀ ਦਾ ਪਿੰਜਰ ਕਿਵੇਂ ਬਣਾਇਆ-ਵੀਰਜ ਵਿਚ ਦੰਦ-ਖੋਪੜੀ ਕਿਥੋਂ ਆ ਗਈ? ਹੱਥ, ਪੈਰ, ਗੋਡੇ, ਦਿਲ, ਦਿਮਾਗ ਕਿਵੇਂ ਬਣ ਗਿਆ। ਦਿਲ ਨੂੰ Pumping ਕੌਣ ਕਰ ਰਿਹਾ ਹੈ?

ਕੀ ਦਿਮਾਗ ਇਸ ਪਾਸੇ ਕੰਮ ਨਹੀਂ ਕਰਦੈ? ਰੱਬ ਨੂੰ ਲੱਭਣ ਦੀ ਕੋਸ਼ਿਸ਼ ਨਹੀਂ ਕਰਦਾ?

ਅਸਲ ਵਿੱਚ ਗੱਲ ਇਹ ਹੈ ਕਿ ਰੱਬ ਨੂੰ ਲੱਭਣ ਲਈ ਇਡਾ ਦਿਮਾਗ ਬਣਾਇਆ ਸੀ ਨਹੀਂ ਤਾਂ 1% ਤੋਂ 10% ਹੀ ਕਾਫੀ ਸੀ। ਪਰ ਰੱਬ ਨੂੰ ਲੱਭਣ ਲਈ ਇਸ ਦੀ 30% ਤੋਂ 40% ਵਰਤੋਂ ਦੀ ਲੋੜ ਪੈਂਦੀ ਹੈ। ਬਾਬਾ ਨਾਨਕ ਭਾਵੇਂ ਆਪ ਹੀ ਰੱਬ ਸੀ-ਫਿਰ ਵੀ ਦਿਮਾਗ ਦੀ 100% ਵਰਤੋਂ ਕਰਕੇ ਹੀ ਕੁਦਰਤ ਬਣਾਈ ਹੈ-ਦੁਨੀਆਂ ਸਾਜੀ ਹੈ। Whole Universe ਬਣਾਇਆ ਹੈ, ਤੁਸੀਂ ਕੋਈ ਉਕਾਈ ਦਸ ਦਿਓ। ਇਹ ਵੀ ਤਾਂ ਦਿਮਾਗ ਦੀ ਹੀ ਕਾਢ ਹੈ। Creation of whole universe ਦਿਮਾਗ ਨੇ ਹੀ ਕੀਤੀ ਹੈ। ਭਾਵੇਂ ਰੱਬ ਬਾਬੇ ਨਾਨਕ ਦਾ ਦਿਮਾਗ ਸੀ। ਕਿਡੀ ਵਧੀਆ ਸੋਚਨੀ ਸੀ। ਸਰਬੱਤ ਦਾ ਭਲਾ। ਤੂੰ ਮੈਨੂੰ ਯਾਦ ਨਹੀਂ ਕਰਦਾ-ਤੈਨੂੰ ਹਵਾ ਨਹੀਂ ਮਿਲੇਗੀ। ਤੂੰ ਮੈਨੂੰ ਸਿਮਰਦਾ ਨਹੀਂ, ਤੈਨੂੰ ਪਾਣੀ ਨਹੀਂ ਮਿਲੇਗਾ। ਤੂੰ ਕਾਮਰੇਡ ਹੈਂ-ਧਰਤੀ ਤੇਰਾ ਭਾਰ ਝੱਲ ਨਹੀਂ ਸਕਦੀ। ਤੂੰ ਮਾਇਆਧਾਰੀ ਹੈ, ਤੈਨੂੰ ਜਿਉਂਦਾ ਨਹੀਂ ਰਹਿਣ ਦੇਣਾ-ਐਸਾ ਕੋਈ ਪੱਖ ਹੀ ਨਹੀਂ ਹੈ, ਸਰਬੱਤ ਦਾ ਭਲਾ ਇਹ ਸੀ ਦਿਮਾਗ ਦੀ ਕਾਢ। ਅਕਾਸ਼ ਵਿੱਚ ਤਾਰੇ ਦੇਖ ਕੇ ਦਿਮਾਗ ਦਾ ਅੰਦਾਜ਼ਾ ਲਾ ਕਿਵੇਂ Automatic ਆਪਣੇ Orbit ਵਿਚ ਤੇ ਕਿੰਨੀ ਤੇਜ਼ ਘੁੰਮ ਰਹੇ ਹਨ, ਕੌਣ ਘੁਮਾ ਰਿਹਾ ਹੈ? ਅਕਾਸ਼ ਵਿੱਚ ਕਿੰਨੀਆਂ ਧਰਤੀਆਂ ਹਨ-ਕਿੰਨੇ ਸੂਰਜ ਹਨ? ਦਿਮਾਗ ਦਾ ਅੰਦਾਜਾ ਲਗਾ। ਸਾਇੰਸ ਆਖਦੀ ਹੈ ਅਕਾਸ਼ ਵਿਚ, ਇਕ ਨੂੰ ਵੀਹ ਸਿਫਰ ਲਾ ਦੇਈਏ ਉਤਨੇ ਸੂਰਜ ਹਨ। ਦਿਮਾਗ ਦਾ ਅੰਦਾਜਾ ਲਾਓ। 10,00,00,00,00,00,00,00,00,00,0 ਗਿਣਤੀ ਕਰ ਜ਼ਰਾ ਇਤਨੇ ਸੂਰਜ ਹਨ। ਕਿਸ ਨੇ ਬਣਾਏ ਹਨ? ਬਾਬੇ ਨਾਨਕ ਨੇ ਗੁਰੂ ਕਰਤਾ, ਗੁਰੂ ਕਰਨਹਾਰੁ, ਗੁਰੁ ਕਰਨਜੋਗੁ, ਗੁਰ ਸਮਰਥੁ, ਗੁਰ ਅਗਮ, ਗੁਰ ਅਗੋਚਰੁ, ਗੁਰ ਨਿਰੰਕਾਰੁ, ਗੁਰੁ ਪਰਮੇਸਰੁ, ਏਕੋ ਜਾਨੁ।। ਸਤਿਗੁਰ ਮੇਰੇ ਸਚਾ ਸਾਜੁ (ਸਾਜਣਾ) ਸਤਿਗੁਰੁ ਨਾਨਕ ਦੇਉ ਹੈ, ਪਰਮੇਸਰੁ ਸੋਈ।। ਸਾਰੀ ਕੁਦਰਤ Whole Universe ਨੂੰ ਸਾਜਣ ਵਾਲਾ ਬਾਬਾ ਨਾਨਕ ਹੈ। ਰੱਬ ਆਪ ਨਾਨਕੁ ਬਣਿਆ। ਬਾਬਾ-ਆਦਿ ਹੈ-ਜੁਗਾਦਿ ਹੈ-ਅਨਾਦਿ ਹੈ।

ਅਨਾਦਿ : ਜਦੋਂ ਆਦਿ ਵੀ ਨਹੀਂ ਸੀ-ਬਾਬਾ ਓਦੋਂ ਵੀ ਹੈ ਸੀ। ਆਦਿ ਤੋਂ ਭਾਵ ਜਦੋਂ ਕੁੱਝ ਵੀ ਨਹੀਂ ਸੀ-ਬਾਬਾ ਉਦੋਂ ਵੀ ਹੈਗਾ ਸੀ। ਜੁਗਾਦਿ-ਜਦੋਂ ਸਮਾਂ ਹੀ ਨਹੀਂ ਸੀ ਬਣਿਆ-ਬਾਬਾ ਉਦੋਂ ਵੀ ਹੈਗਾ ਸੀ। ਜਦੋਂ ਕੁਦਰਤ-ਹਵਾ ਪੰਜ ਭੂਤ ਹੀ ਨਹੀਂ ਸਨ-ਅਕਾਸ਼ ਧਰਤੀ-ਸੂਰਜ ਚੰਦਰਮਾ ਹੀ ਨਹੀਂ ਸਨ। ਬਾਬਾ ਉਦੋਂ ਵੀ ਹੈਗਾ ਸੀ। ਇਹ ਸੁਰਤੀ ਦੀਆਂ ਸੂਖਸ਼ਮ ਗੱਲ ਹਨ। ਸਰੀਰ ਦੀਆਂ ਨਹੀਂ। ਸਰੀਰ ਕੀ ਜਾਣੇ? ਦਿਮਾਗ ਕਿਵੇਂ Use ਕਰੀਦਾ ਹੈ? ਪੰਜ ਭੂਤਕ ਸਰੀਰ 2 ਤੋਂ 3% ਕੰ

ਕਰਨ ਵਾਲਾ। ਦੇਹਧਾਰੀ ਗੁਰੂ ਕੀ ਜਾਣ ਸਕਦਾ ਹੈ ਬਾਬੇ ਨਾਨਕ ਦੀ ਕਰਾਮਾਤ ਨੂੰ-ਉਸ ਦੀ ਕੁਦਰਤਿ ਨੂੰ। ਸੁਰਤੀ ਲਾਉਣ ਵਾਲਾ ਕਦੀ ਦੇਹਧਾਰੀ ਗੁਰੂ ਕੋਲ ਨਹੀਂ ਜਾਏਗਾ। ਬਾਣੀ ਵਿਚਾਰਨ ਵਾਲਾ ਕਦੀ ਦੇਹ ਕੋਲ ਨਹੀਂ ਜਾਏਗਾ। ਉਸ ਦਾ ਆਪਣਾ ਦਿਮਾਗ ਹੀ 5 ਤੋਂ 10% ਕੰਮ ਕਰਨ ਲੱਗ ਪੈਂਦਾ ਹੈ ਅੰਨ੍ਹੇ, ਗੂੰਗੇ, ਬੋਲੇ-ਅਰਿੰਡ-ਅੱਕ-ਛੀਛੜੇ ਹੀ ਜਾਂਦੇ ਹਨ, ਸਰੀਰ ਕੋਲ, ਜੋ ਸਰੀਰ ਤੱਕ ਹੀ ਸੀਮਤ ਹਨ। ਬਾਬਾ ਸਰੀਰ ਦੀ ਗੱਲ ਹੀ ਨਹੀਂ ਕਰਦਾ। ਹਾਈਡਰੋਜਨ ਜਲਦੀ ਹੈ, ਆਕਸੀਜਨ ਜਲਨ ਵਿੱਚ ਮਦਦ ਕਰਦੀ ਹੈ, ਆਪ ਨਹੀਂ ਜਲਦੀ। ਸਰੀਰ ਰੱਬ ਨੂੰ ਮਿਲਣ ਵਿਚ ਮੱਦਦਗਾਰ ਹੈ ਆਪ ਗੁਰੂ ਨਹੀਂ, ਆਪ ਰੱਬ ਨਹੀਂ। ਬਾਬਾ ਨਾਨਕ ਸਰੀਰ ਨਹੀਂ-ਬਾਬਾ ਅੱਜ ਵੀ ਸਚਖੰਡਿ ਦਾ ਮਾਲਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬੈਠਾ ਚੌਰ ਕਰ ਰਿਹਾ ਹੈ।

**ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ॥**
**ਦੇਵਪੁਰੀ ਮਹਿ ਗਯਉ ਆਪਿ ਪਰਮੇਸਵਰ ਭਾਯਉ॥**
**ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥**
**ਗੁਰ ਅਰਜਨੁ ਸਿਰਿ ਛਤ੍ਰ ਆਪਿ ਪਰਮੇਸਰਿ ਦੀਅਉ॥**
**ਛਡ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥**
**ਗੁਰੂ ਨਾਨਕ ਜਗ ਮਹਿ ਪਠਾਇਆ॥**

ਕਿੰਨੇ ਭੇਜਿਆ-ਕਿਥੋਂ ਭੇਜਿਆ ਕਿਥੋਂ ਆਇਆ?

ਹੁਣ ਗੱਲ ਸੋਚਣ ਦੀ ਹੈ ਦਿਮਾਗ ਕੌਣ ਚਲਾ ਰਿਹਾ ਹੈ?

ਸਰੀਰ ਵਿੱਚ ਕਿਹੜੀ ਸ਼ਕਤੀ ਹੈ ਜੋ ਸਰੀਰ ਨੂੰ ਚਲਾ ਰਹੀ ਹੈ?

ਜੇ ਸਰੀਰ ਕਿਸੇ ਸ਼ਕਤੀ ਤੋਂ ਬਗੈਰ ਚਲ ਰਿਹਾ ਹੈ ਤਾਂ ਮਰਦਾ ਕਿਉਂ ਹੈ, ਬੁੱਢਾ ਕਿਉਂ ਹੁੰਦਾ ਹੈ, ਕਮਜ਼ੋਰ ਕਿਉਂ ਹੋ ਜਾਂਦਾ ਹੈ ਫਿਰ ਸਾੜਿਆ ਕਿਉਂ ਜਾਂਦਾ ਹੈ? ਦਿਮਾਗ ਤਾਂ ਸਰੀਰ ਵਿੱਚ ਹੀ ਹੈ ਕਿਉਂ ਨਹੀਂ ਕੰਮ ਕਰਦਾ। ਬਾਬਾ ਤਾਂ ਪਹਿਲਾਂ ਹੀ ਆਖ ਰਿਹਾ ਹੈ ਸਰੀਰ ਇਕ ਜੜ੍ਹ ਹੈ, ਚੇਤਨ ਨਹੀਂ। Dead ਹੈ Alive ਨਹੀਂ। ਚੇਤਨ-ਆਤਮਾ ਹੈ। ਜੋ ਤੁਹਾਡੇ ਸਿਰ ਵਿਚ ਸਭ ਤੋਂ ਉਚੇ ਹਿੱਸੇ ਵਿਚ ਹੈ ਜਿੱਥੇ ਜੂੜਾ ਕਰਦੇ ਹਾਂ। ਆਤਮਾ, ਰੱਬੀ ਜੋਤ ਦਾ ਤੁਹਾਡਾ ਹੀ-ਤੁਹਾਡਾ ਹੀ Origin ਅਸਲੀ ਸੂਖਸ਼ਮ ਸਰੀਰ ਹੈ, ਪਰ ਇਹ ਪੰਜ ਭੂਤਕ ਨਹੀਂ। ਇਹ ਦਿੱਸਦਾ ਸਰੀਰ ਪੰਜ ਭੂਤਕ ਹੈ। ਜੇ ਅੰਦਰ ਆਤਮਾ ਹੈ ਤਾਂ ਸਰੀਰ-ਸਰੀਰ ਦੇ ਗਿਆਨ ਇੰਦ੍ਰੇ-ਦਿਮਾਗ ਕੰਮ ਕਰਦੇ ਹਨ, ਨਹੀਂ ਤਾਂ ਸਾਰੇ ਹੀ ਮੁਰਦਾ ਹਨ-Dead ਹਨ-ਜੜ੍ਹ

ਹਨ-ਇਹਨਾਂ ਨੂੰ ਸਾੜ ਦਿੱਤਾ ਜਾਂਦਾ ਹੈ। ਇਸ ਲਈ ਖੇਡ ਸਾਰੀ ਆਤਮਾ ਦੀ ਹੈ, ਸਰੀਰ ਦੀ ਨਹੀਂ। ਆਤਮਾ ਵੀ ਸਰੀਰ ਹੈ ਪਰ ਸੂਖਸ਼ਮ।

ਜਦੋਂ ਆਪਾਂ ਅੰਮ੍ਰਿਤ ਛੱਕਦੇ ਹਾਂ, ਇਹ ਜਾਗ ਪੈਂਦੀ ਹੈ, ਸੁਚੇਤ ਹੋ ਜਾਂਦੀ ਹੈ, ਕੁਰਹਿਤ ਨਹੀਂ ਕਰਦੀ ਸਰੀਰ ਦੇ ਕਹਿਣ ਤੇ ਵੀ ਕੁਰਹਿਤ ਨਹੀਂ ਕਰਦੀ। ਬਾਣੀ ਪੜ੍ਹਦੀ ਹੈ-ਵਿਚਾਰਦੀ ਹੈ, ਅੰਦਰੋਂ ਵਿਕਾਰ ਮਰਦੇ ਜਾਂਦੇ ਹਨ-ਚਰਨ ਧੂੜ ਲੈਂਦੀ ਹੈ-ਹਉਮੈ ਮਰਦੀ ਹੈ, ਭਾਂਡੇ ਮਾਂਜਦੀ ਹੈ, ਸ਼ੁੱਧ ਹੁੰਦੀ ਜਾਂਦੀ ਹੈ-ਜਿਵੇਂ ਜਿਵੇਂ ਸੁਰਤੀ ਜੁੜਦੀ ਹੈ, ਪਿਛਲੇ ਜਨਮਾਂ ਦੀ ਮੈਲ ਉਤਰਦੀ ਜਾਂਦੀ ਹੈ। ਇਸ ਨੂੰ ਮਹਿਸੂਸ ਹੁੰਦਾ ਹੈ ਕਿ ਰੱਬ ਹਾਂ, ਰੱਬ ਦੀ ਵਹੁਟੀ ਹਾਂ। ਮੇਰਾ Origin ਜੋਤ ਹੈ-ਮੇਰਾ ਮੂਲ ਪ੍ਰਕਾਸ਼ ਹੈ-ਮੇਰੀ ਅਸਲੀਅਤ ਨੂਰ ਹੈ। ਮੈਂ ਆਪਣੇ ਕੀਤੇ ਕਰਮਾਂ ਕਰਕੇ ਰੱਬ ਤੋਂ ਵਿਛੁੜ ਕੇ ਆਈ ਹਾਂ। ਇਸੇ ਕਰਕੇ ਸਰੀਰ ਮਿਲਿਆ ਹੈ। ਸਿਮਰਨ ਵਧਦਾ ਜਾਂਦਾ ਹੈ-ਸੁਰਤੀ ਜੁੜਦੀ ਜਾਂਦੀ ਹੈ, ਜੀਵ ਸਰੀਰ ਤੋਂ ਨਿਰਮੋਹ ਹੁੰਦਾ ਜਾਂਦਾ ਹੈ। ਸਾਰੇ ਜੰਜਾਲ ਛੱਡੀ ਜਾਂਦਾ ਹੈ। ਮਾਇਆ ਵਿੱਚ ਉਦਾਸ ਰਹਿੰਦਾ ਹੈ। ਸੰਗਤਿ ਸਿਮਰਨ-ਸੇਵਾ ਵਧਾਈ ਜਾਂਦਾ ਹੈ-ਬਾਣੀ ਰੋਜ਼ ਵਿਚਾਰਦਾ ਹੈ-ਇਸ ਨੂੰ ਰੱਬ ਤੋਂ ਵਿਛੋੜਾ ਸਾਫ ਦਿਸਣਾ ਸ਼ੁਰੂ ਹੋ ਜਾਂਦਾ ਹੈ। ਬਸ! ਇਹ ਵਿਛੋੜਾ-ਘਟਦਾ ਜਾਂਦਾ ਹੈ। ਦੁਨੀਆਂ ਤੋਂ ਸੰਬੰਧ ਟੁੱਟ ਜਾਂਦਾ ਹੈ। ਸਮਾਜ ਤੋਂ ਸੰਬੰਧ ਟੁੱਟ ਜਾਂਦਾ ਹੈ। ਪਰਿਵਾਰ ਵਿਚ ਰਹਿੰਦਿਆਂ ਪਰਿਵਾਰ ਤੋਂ ਸੰਬੰਧ ਟੁੱਟ ਜਾਂਦਾ ਹੈ। ਪਰਿਵਾਰ ਤਾਂ ਬਾਬੇ ਨਾਨਕ ਦਾ ਹੈ। ਸਾਰੀ ਸ੍ਰਿਸ਼ਟੀ ਤਾਂ ਬਾਬੇ ਨਾਨਕ ਦੀ ਹੈ। ਇਹ ਘਰ ਬਾਰ-ਮਾਇਆ-ਪੁੱਤਰ ਧੀ ਖਾਣਾ-ਪੀਣਾ ਪਹਿਨਣਾ ਸਭ ਬਾਬੇ ਨਾਨਕ ਦਾ ਹੈ, ਮੇਰਾ ਇੱਥੇ ਕੀ ਹੈ?

**ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥**
**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥**

ਮੈਂ ਤਾਂ ਚਾਰ ਦਿਨਾਂ ਦਾ ਪ੍ਰਹਾਉਣਾ ਹਾਂ। ਉਹ ਵੀ ਤਿੰਨ ਦਿਨ ਬੀਤ ਗਏ ਹਨ। ਮੈਂ ਤਾਂ ਇਸ ਦੁਨੀਆਂ ਨੂੰ ਇਸ ਧਰਤੀ ਨੂੰ ਇਸ ਪਰਿਵਾਰ ਨੂੰ ਇਸ ਸਰੀਰ ਨੂੰ ਛੱਡ ਕੇ ਆਪਣੇ ਘਰ ਸਚਖੰਡਿ ਜਾਣਾ ਹੈ, ਜਿਥੋਂ ਆਇਆ ਹਾਂ। ਲਗਣ ਵਧਦੀ ਹੈ, ਸੁਰਤੀ ਜੁੜਦੀ ਹੈ। (1) ਪਹਿਲੀ ਲਾਵ-ਅੰਦਰ ਪੱਕਾ ਵਿਸ਼ਵਾਸ਼ ਆਉਂਦਾ ਹੈ ਕਿ ਇਹ ਸਰੀਰ ਰੱਬ ਦੇ ਰਹਿਣ ਲਈ ਘਰ ਹੈ, ਮੈਂ ਰੱਬ ਦਾ ਹਾਂ, ਮੈਨੂੰ ਰੱਬ ਨੇ ਹੀ ਭੇਜਿਆ ਹੈ-ਵਿਕਾਰਾਂ ਦੇ ਘਰ-ਤ੍ਰਿਸ਼ਨਾ ਦੇ ਗੜ-ਕਿਲੇ ਵਿਚ-ਈਰਖਾ ਦੀ ਅੱਗ ਵਿਚ। ਇਹ ਮੇਰੀ ਖੇਡ ਹੈ ਬਚ ਕੇ ਆ। ਮੈਂ ਵਾਪਿਸ ਜਾਣਾ ਹੀ ਜਾਣਾ ਹੈ। ਇਥੇ ਮੇਰਾ ਕੁਝ

ਵੀ ਨਹੀਂ ਤੇ ਮੈਂ ਸਰੀਰ ਨਹੀਂ। ਮੇਰੀ ਹੋਂਦ ਸਰੀਰ ਨਹੀਂ। ਜੋਤ ਹੈ-ਪ੍ਰਕਾਸ਼ ਹੈ-ਨੂਰ ਹੈ-ਆਤਮਾ ਹੈ-ਮੈਂ ਰੱਬ ਹਾਂ। ਸਾਰੀ ਅਸਲੀਅਤ ਸਮਝ ਆ ਜਾਂਦੀ ਹੈ।

ਲਾਵਾਂ ੭੭੩ ਸਫੇ ਤੇ ਜੀਵ ਤੇ ਰੱਬ ਦੇ ਮਿਲਾਪ ਦੀਆਂ ਹਨ। ਸ਼ਰੀਰ ਦੇ ਮਿਲਾਪ ਦੀਆਂ ਨਹੀਂ।

(1) **ਹਰਿ ਪਹਿਲੜੀ ਲਾਵ ਪਰ ਵਿਰਤੀ ਕਰਮ ਦ੍ਰਿੜਾਇਆ
ਬਲਿਰਾਮ ਜੀਉ॥**

ਜੀਵ ਹੋਰ ਸਿਮਰਨ ਵਧਾਉਂਦਾ ਹੈ-ਸੁਰਤੀ ਜੋੜਦਾ ਹੈ-ਸੁਰਤੀ ਜੁੜਦੀ ਹੈ। ਦੁਨੀਆਂ ਨੂੰ ਛਡਦਾ ਹੈ-ਸਮਾਜ ਨੂੰ ਛਡਦਾ ਹੈ-ਪਰਿਵਾਰ ਨੂੰ ਛਡਦਾ ਹੈ ਹੁਣ ਸਰੀਰ ਨੂੰ ਛਡਦਾ ਹੈ, ਜਿਵੇਂ ਜਿਵੇਂ ਸਰੀਰ ਨੂੰ ਛਡਦਾ ਹੈ। ਸਿਮਰਨ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਦੀ ਆਵਾਜ਼ ਅੰਦਰੋਂ ਹੀ ਸੁਣਨ ਲੱਗ ਪੈਂਦੀ ਹੈ। ਸੁਣਦੀ ਰਹਿੰਦੀ ਹੈ ਭਾਵ ਮਨ ਟਿੱਕ ਗਿਆ ਹੈ। ਜਿਹੜੇ ਮਨ ਨੂੰ ਟਕਾਉਣ ਲਈ ਮੈਂ ਸਿਮਰਨ ਕਰਦਾ ਹਾਂ, ਉਹ ਟਿਕ ਗਿਆ ਹੈ ਤੇ ਸਿਮਰਨ ਅੰਦਰ ਆਪਣੇ ਆਪ ਬਗੈਰ ਕੀਤਿਆਂ ਇਕ ਰਸ ਹੋਈ ਜਾ ਰਿਹਾ ਹੈ। ਵਿਸ਼ਵਾਸ਼ ਹੋਰ ਪੱਕਾ ਹੋ ਜਾਂਦਾ ਹੈ ਇਹ ਆਵਾਜ਼ ਅੰਦਰੋਂ ਕਿਥੋਂ ਆਈ। ਬਾਣੀ ਪੜ੍ਹਦਾ ਹੈ।

(2) **ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿਰਾਮ ਜੀਉ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿਰਾਮ ਜੀਉ॥
ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥
ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ॥
ਜਨ ਨਾਨਕੁ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ॥੨॥**

ਕਿਸੇ ਵੀ ਡਰ ਤੋਂ ਮਨ ਨਿਡਰ ਹੋ ਗਿਆ। ਹਉਮੈ ਦੀ ਮੈਲ ਉਤਰ ਗਈ। ਪਵਿੱਤਰ ਰੱਬ ਦਾ ਅਦਬ-ਸਤਿਕਾਰ ਮਿਲ ਗਿਆ-ਸਮਝ ਆ ਗਈ, ਸਾਰੇ ਪਾਸੇ ਰੱਬ ਦਾ ਹੀ ਪ੍ਰਕਾਸ਼ ਹੈ। ਬਸ! ਅੰਦਰ ਇਕ ਰਸ ਆਪਣੇ ਆਪ ਵਾਹਿਗੁਰੂ ਵਾਹਿਗੁਰੂ ਹੋਣ ਲੱਗ ਪਿਆ।

ਵਾਹਿਗੁਰੂ ਵਾਹਿਗੁਰੂ ਹੋਣ ਨਾਲ ਮਨ ਬਹੁਤ ਸਾਫ ਹੋ ਗਿਆ-ਅੰਦਰ ਹਰ ਵੇਲੇ ਹੀ ਸਿਮਰਨ ਹੋਣ ਲੱਗ ਪਿਆ-ਕੰਨਾਂ ਵਿੱਚ ਵਾਹਿਗੁਰੂ ਵਾਹਿਗੁਰੂ ਦੀ ਆਵਾਜ਼ ਸੁਣਦੀ ਰਹਿੰਦੀ ਹੈ। ਅੰਦਰ ਕੋਈ ਵਿਕਾਰਾਂ ਦੀ ਮੈਲ ਨ ਰਹੀ। ਪਿਛਲਾ

ਕੋਈ ਸੰਸਕਾਰ ਨ ਰਿਹਾ। ਕਰਮ ਸਾਰੇ ਧੋਤੇ ਗਏ। ਵਿਛੋੜੇ ਦਾ ਸਲ੍ਹ ਡੰਗ ਮਾਰਨ ਲੱਗ ਪਿਆ।

**ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ।।**
**ਰਾਮ ਬਿਓਗੀ ਨ ਜੀਐ, ਜੀਐ ਤ ਬਉਰਾ ਹੋਇ।।੭੩।। (੧੩੬੮)**

ਵਿਛੋੜੇ ਦਾ ਸੱਪ ਜਿਸਦੇ ਮਨ ਵਿੱਚ ਵੱਸਦਾ ਹੈ-ਡੰਗ ਮਾਰਦਾ ਹੈ ਉਸ ਤੇ ਕੋਈ ਵੀ ਮੰਤਰ ਕੰਮ ਨਹੀਂ ਕਰਦਾ। ਰੱਬ ਤੋਂ ਵਿਛੁੜਿਆ ਹੋਇਆ ਜੀਵ ਜੀਅ ਹੀ ਨਹੀਂ ਸਕਦਾ, ਰੱਬ ਤੋਂ ਬਗੈਰ ਜੇ ਜੀਂਦਾ ਹੈ ਤਾਂ ਲੋਕੀ ਪਾਗਲ ਆਖਦੇ ਹਨ। ਉਸ ਨੂੰ ਕੋਈ ਦੁਨਿਆਵੀ ਚੀਜ਼ ਚੰਗੀ ਨਹੀਂ ਲੱਗਦੀ। ਦੁਨੀਆਂ ਸਾਰੀ ਝੂਠੀ ਤੇ ਨਾਸਵੰਤ ਲੱਗਦੀ ਹੈ। ਬਸ! ਉਹ ਇਕਲਾ ਸੁਰਤੀ ਲਾ ਕੇ ਬੈਠਾ ਰਹਿੰਦਾ ਹੈ। ਉਸ ਨੂੰ ਬਿਰਹੋ ਦਾ ਸੱਪ ਲੜ ਗਿਆ ਹੈ। ਸੱਪ ਲੜਨ ਤੇ ਉਹ ਰੌਂਦਾ ਹੈ, ਬਿਰਹੋਂ ਦੀ ਪੀੜਾ ਉਠਦੀ ਹੈ, ਹੋਰ ਰੌਂਦਾ ਹੈ, ਬਹੁਤ ਰੌਂਦਾ ਹੈ। ਰੌਣ ਨਾਲ ਉਸ ਦਾ ਸਾਰਿਆਂ ਨਾਲੋਂ ਮੋਹ ਟੁੱਟ ਜਾਂਦਾ ਹੈ ਤੇ ਮੋਹ ਰੱਬ ਨਾਲ ਪੈ ਜਾਂਦਾ ਹੈ।

**ਬਿਰਹਾ ਬਿਰਹਾ ਆਖੀਐ ਬਿਰਹਾ ਤੂੰ ਸੁਲਤਾਨ।।**
**ਫਰੀਦਾ ਜਿਤੁ ਤਨਿ ਬਿਰਹੁ ਨ ਉਪਜੈ ਸੋ ਤਨੁ ਜਾਣੁ ਮਸਾਨੁ।।੩੬।।**

ਸਭ ਤੋਂ ਵਧੀਆ-ਉੱਤਮ ਵਿਛੋੜੇ ਦਾ ਸਲ੍ਹ ਹੈ, ਰੱਬ ਦੇ ਮਿਲਾਪ ਲਈ। ਜਿਹਨੂੰ ਵਿਛੋੜੇ ਦਾ ਸੱਪ ਹੀ ਨਹੀਂ ਲੜਿਆ, ਜਿਹੜੀ ਜੀਵ-ਇਸਤਰੀ ਨੂੰ ਵਿਛੋੜੇ ਦਾ ਵੈਰਾਗ ਨਹੀਂ ਆਇਆ-ਰੋਈ ਨਹੀਂ-Serious ਨਹੀਂ ਹੋਈ, ਉਹ ਨਰਕਾਂ ਵਿੱਚ ਜਾ ਕੇ ਸੜੇਗੀ। ਸਚਖੰਡਿ ਨਹੀਂ ਜਾ ਸਕਦੀ। ਦੁਬਾਰਾ ਜਨਮ ਲੈ ਸਕਦੀ ਹੈ, ਸਚਖੰਡਿ ਨਹੀਂ ਜਾ ਸਕਦੀ।

**ਜਿਨਿ ਕਿਨੈ ਪਾਇਆ, ਸਾਧ ਸੰਗਤੀ ਪੂਰੈ ਭਾਗਿ ਬੈਰਾਗਿ।।੨੯।।**

ਜਿਸ ਨੇ ਰੱਬ ਨੂੰ ਪਾਇਆ ਹੈ, ਸਚਖੰਡਿ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਗਤਿ ਵਿੱਚ ਸੁਰਤੀ ਲਾ ਕੇ ਪਾਇਆ ਹੈ। ਗੁਰੂ ਬਾਬੇ ਨਾਨਕ ਦੀ ਪੂਰੀ ਬਖਸ਼ਿਸ਼ ਨਾਲ ਪਾਇਆ ਹੈ ਤੇ ਰੋ ਕੇ ਪਾਇਆ ਹੈ-ਮੋਹ ਤਿਆਗ ਕੇ ਪਾਇਆ ਹੈ। ਰੌਣ ਤੋਂ ਬਗੈਰ ਮੋਹ ਟੁੱਟਦਾ ਹੀ ਨਹੀਂ। ਨਿਰਮੋਹ ਹੋਣਾ ਬਹੁਤ ਜ਼ਰੂਰੀ ਹੈ। ਸੱਪ ਲੜੇ ਤੋਂ ਬਗੈਰ ਦਰਦ ਹੀ ਨਹੀਂ ਹੁੰਦੀ। ਕਈ ਉਚੀ ਉਚੀ ਰੌਂਦੇ ਹਨ-ਕਈ ਗੁਰਸਿਖਾਂ ਨੂੰ ਅੰਤਰਖਾਤੇ ਰੌਣਾ ਆਉਂਦਾ ਹੈ ਪਰ ਕਿਸੇ ਨੂੰ ਦਿੱਸਦੇ ਨਹੀਂ-ਅੰਦਰ ਵੈਰਾਗ ਹੈ-ਨਿਰਮੋਹਤਾ ਹੈ। ਕਿਸੇ ਨਾਲ ਲਗਣ ਰਹੀ ਹੀ ਨਹੀਂ-ਸਭ ਝੂਠ ਹੈ।

**ਸਭ ਦੁਨੀਆ ਆਵਣ ਜਾਣਵੀ ਮੁਕਾਮੁ ਏਕੁ ਰਹੀਮੁ॥੬॥**
**ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ॥੭॥**
**ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥**
**ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬਗੋਇ॥੧੭॥**

ਸਾਰੀ ਦੁਨੀਆਂ ਨਾਸ਼ਵੰਤ ਹੈ-ਇੱਕ ਰੱਬ ਨਹੀਂ। ਹੇ ਨਾਨਕ! ਸੱਚ ਆਖ-ਅਸਮਾਨ ਖਤਮ ਹੋ ਜਾਣਾ-ਧਰਤੀ ਖਤਮ ਹੋ ਜਾਣੀ ਹੈ। ਦਿਨ ਤੇ ਸੂਰਜ ਖਤਮ ਹੋ ਜਾਣੇ ਹਨ, ਰਾਤ ਤੇ ਚੰਦਰਮਾ ਖਤਮ ਹੋ ਜਾਣੇ ਹਨ-ਲੱਖਾਂ ਅਕਾਸ਼ ਦੇ ਤਾਰੇ ਖਤਮ ਹੋ ਜਾਣੇ ਹਨ, ਭਾਵ ਇਕ ਦਿਨ ਜਦੋਂ ਰੱਬ ਵਲੋਂ ਪਰਲੋ ਆਉਂਣੀ ਹੈ, ਸਾਰੀ ਕੁਦਰਤ ਹੀ ਖਤਮ ਹੋ ਜਾਣੀ ਹੈ। ਇਕ ਰੱਬ ਰਹਿ ਜਾਣੈ-ਉਸ ਦਾ ਅਸਥਾਨ ਸਚਖੰਡਿ ਰਹਿ ਜਾਣਾ-ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ, ਦਸੇ ਪਾਤਿਸ਼ਾਹੀਆਂ ਹਨ-ਪੰਜ ਪਿਆਰੇ ਹਨ, ਚਾਰ ਸਾਹਿਬਜ਼ਾਦੇ ਹਨ-ਸਾਰੇ ਭਗਤ ਹਨ-ਸਿੰਘ ਹਨ ਜੋ ਅੱਜ ਤੱਕ ਤਰੇ ਹਨ-ਵਾਹਿਗੁਰੂ ਵਾਹਿਗੁਰੂ ਨਾਮ ਜਪਿਆ ਜਾ ਰਿਹਾ ਹੈ-ਬਾਕੀ ਸਭ ਖਤਮ ਹੋ ਜਾਣੇ ਹਨ, ਇਹੀ ਰੱਬ ਦੀ ਖੇਡ ਹੈ। ਐ ਜੀਵ! ਤੇਰਾ ਇਥੇ ਕੀ ਹੈ? ਜੀਵ ਹੁਣ ਗਿਆਨਵਾਨ ਹੈ, ਉਸ ਨੂੰ ਸਮਝ ਆ ਗਈ ਹੈ ਉਹ ਨਿਰਮੋਹ ਹੋ ਗਿਆ-ਸੱਪ ਉਸ ਨੂੰ ਲੜ ਚੁੱਕਾ ਹੈ-ਤੀਜੀ ਲਾਂਵ ਉਸ ਨੇ ਲੈ ਲਈ ਹੈ ਰੱਬ ਨਾਲ-ਵਿਆਹ ਕਰਾਉਣ ਹੀ ਆਇਆ ਸੀ।

**ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿਰਾਮ ਜੀਉ॥**
**ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿਰਾਮ ਜੀਉ॥**
**ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ॥**
**ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ॥**
**ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ॥**
**ਜਨ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ॥੩॥**

ਵੈਰਾਗ ਆਉਣ ਨਾਲ ਮਨ ਵਿੱਚ ਚਾਉ ਪੈਦਾ ਹੁੰਦਾ ਹੈ, ਰੱਬ ਨੂੰ ਮਿਲਣ ਦਾ ਗੁਰਮੁਖਾਂ ਦੀ ਸਾਧ ਸੰਗਤਿ, ਵੱਡੇ ਭਾਗਾਂ ਨਾਲ ਇਹ ਮੇਲ ਹੋਇਆ ਹੈ। ਬਾਣੀ ਵਿਚਾਰਨ ਨਾਲ, ਵਾਹਿਗੁਰੂ ਦੇ ਗੁਣ ਗਾਉਣ ਨਾਲ, ਪਵਿੱਤਰ, ਵਾਹਿਗੁਰੂ ਦੀ ਪ੍ਰਾਪਤੀ ਹੋਈ ਹੈ। ਵੱਡੇ ਭਾਗਾਂ ਨਾਲ ਸਿਰਫ ਅੰਮ੍ਰਿਤਧਾਰੀ ਗੁਰਸਿਖਾਂ ਨੇ ਹੀ ਵਾਹਿਗੁਰੂ ਦੀ ਪ੍ਰਾਪਤੀ ਕੀਤੀ ਹੈ ਤੇ ਉਹ ਅਕਥ ਪ੍ਰਭੂ ਦੀਆਂ ਗੱਲਾਂ ਕਰਦੇ ਰਹਿੰਦੇ

ਹਨ। ਉਹਨਾਂ ਦੇ ਹਿਰਦੇ ਵਿਚੋਂ ਹਰ ਵੇਲੇ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਦੀ ਧੁਨੀ ਪੈਦਾ ਹੁੰਦੀ ਰਹਿੰਦੀ ਹੈ, ਚੰਗੀ ਕਿਸਮਤ ਕਰਕੇ ਉਹਨਾਂ ਨੇ ਜਪਿਆ ਹੈ। ਦਾਸ ਨਾਨਕ ਆਖਦਾ ਹੈ, ਜਦੋਂ ਵਿਆਹ ਕਰਾਉਣ ਦੀ ਤੀਜੀ ਲਾਂਵ ਲਈਦੀ ਹੈ, ਵੈਰਾਗ ਉਦੋਂ ਅੰਦਰ ਹੀ ਪੈਦਾ ਹੁੰਦਾ ਹੈ। ਰੱਬ ਨਾਲ ਤਿੰਨ ਲਾਵਾਂ ਪੂਰੀਆਂ ਹੋ ਗਈਆਂ। ਜੀਵ ਦੱਸਦਾ ਨਹੀਂ ਕਿਸੇ ਨੂੰ, ਅੰਦਰੋਂ ਰੋਂਦਾ ਹੈ, ਬਾਹਿਰ ਰੌਂਦਾ ਹੈ, ਰਾਤੀ ਰੌਂਦਾ ਹੈ। ਅੰਦਰੋਂ ਵੈਰਾਗ ਉਪਜਦਾ ਹੀ ਰਹਿੰਦਾ ਹੈ-ਮਨੁੱਖਾ ਜਨਮ ਲੈ ਕੇ ਵੀ ਮਿਲਾਪ ਨਾ ਹੋਇਆ ਤੇ ਫਿਰ ਕਦੋਂ ਹੋਣਾ ਹੈ? ਬਸ ਵੈਰਾਗ। ਜੀਵਨ ਐਵੇਂ ਹੀ ਬੀਤ ਗਿਆ। ਬਸ ਵੈਰਾਗ। ਉਹ ਅਵਸਥਾ ਬੜੀ ਅਨੰਦਮਈ ਹੁੰਦੀ ਹੈ-ਅੰਦਰ ਖੁਸ਼ੀ-ਮਲਾਰ-ਚਾਉ-ਆਨੰਦ ਹੁੰਦਾ ਹੈ। ਜੀਵ ਹੋਰ ਰੌਂਦਾ ਹੈ, ਇਹ ਰੋਣਾ, ਖੁਸ਼ੀ ਦਾ ਹੈ। ਮਾਂ ਆਪਣੇ ਬੱਚੇ ਨੂੰ 10/12 ਸਾਲ ਬਾਅਦ ਮਿਲੇ ਤਾਂ ਰੌਂਦੀ ਕਿਉਂ ਹੈ? ਕੈਦੀ ਜੇਲ੍ਹ ਵਿੱਚੋਂ ਛੁੱਟ ਕੇ ਆਪਣੀ ਮਾਂ ਭੂਮੀ ਵਿੱਚ 10 ਸਾਲ ਬਾਅਦ ਆਇਆ ਹੈ ਰੌਂਦਾ ਕਿਉਂ ਹੈ? ਖੁਸ਼ੀ ਦਾ ਵੈਰਾਗ ਹੈ-ਮਿਲਾਪ ਦਾ ਵੈਰਾਗ ਹੈ, ਅਸੀਂ ਜੀਵ ਜਨਮਾਂ ਜਨਮਾਂ ਦੇ ਵਿਛੜੇ ਹੋਏ ਹਾਂ-ਜਦੋਂ ਮਿਲਾਪ ਹੁੰਦਾ ਹੈ ਤਾਂ ਅੰਦਰੋਂ ਵੈਰਾਗ ਆਉਂਦਾ ਹੈ। ਵੈਰਾਗ ਆਉਣ ਨਾਲ ਕਰੋੜਾਂ ਜਨਮਾਂ ਦੀ ਮੈਲ ਧੋਤੀ ਜਾਂਦੀ ਹੈ। ਜੀਵ ਪਵਿੱਤਰ ਹੋ ਜਾਂਦਾ ਹੈ। ਕੋਈ ਵਿਕਾਰ ਨਹੀਂ ਰਹਿੰਦਾ, ਕੋਈ ਹਉਮੈ ਨਹੀਂ ਰਹਿੰਦੀ-ਸ਼ੁੱਧ ਨਿਰੋਲ ਸੋਨੇ ਵਰਗਾ ਸ਼ੁਧ ਹੋ ਜਾਂਦਾ ਹੈ। ਅੰਦਰ ਸਿਮਰਨ ਤਾਂ ਹੀ ਹੋ ਰਿਹਾ ਹੈ। ਸ਼ੁੱਧ ਰੱਬ ਵਰਗਾ ਸ਼ੁੱਧ ਹੋ ਗਿਆ। ਹੁਣ ਉਹ ਗੁਰੂ ਨਾਨਕ ਬਣ ਗਿਆ ਹੈ। ਸਰੀਰ ਦਾ ਮੋਹ ਤਿਆਗ ਗਿਆ ਹੈ, ਨਿਰੰਕਾਰ ਹੋ ਗਿਆ ਹੈ।

**ਸਚਖੰਡਿ ਵਸੈ ਨਿਰੰਕਾਰੁ॥**

ਜੀਵ ਸਚਖੰਡਿ ਪਹੁੰਚ ਜਾਂਦਾ ਹੈ, ਗੁਰੂ ਸਾਹਿਬ ਅੱਗੇ ਹੀ ਉਡੀਕ ਕਰ ਰਹੇ ਹੁੰਦੇ ਹਨ। ਸਹਜ ਆ ਜਾਂਦਾ ਹੈ।

ਸਹਜੁ : ਸੁਭਾਵ ਦਾ ਬਦਲ ਜਾਣਾ-ਸੁਭਾਵ ਰੱਬ ਵਰਗਾ ਹੋ ਜਾਣਾ-ਦੁੱਖ ਸੁੱਖ ਤੋਂ ਬਾਹਰਾ, ਗੁਰੂ ਨਾਨਕ ਬਣ ਜਾਣਾ-ਅਡੋਲਤਾ ਆ ਜਾਣੀ। ਭਟਕਣਾ ਦਾ ਬਿਲਕੁਲ ਖਤਮ ਹੋ ਜਾਣਾ। ਸੁਰਤੀ ਸੁੰਨ-ਸਮਾਧ ਹੋ ਜਾਣੀ, ਆਪਣੀ ਹੋਂਦ ਹੀ ਭੁੱਲ ਜਾਣੀ। ਸੁਰਤਿ ਰੱਬ ਵਿੱਚ ਜੁੜ ਜਾਣੀ ਘੰਟਿਆਂ ਬੁੱਧੀ ਜੁੜੀ ਰਹਿਣੀ-ਅੰਦਰ ਪ੍ਰਕਾਸ਼ ਹੋ ਜਾਣਾ-ਗੁਰੂ ਸਾਹਿਬਾਂ ਦੇ ਦਰਸ਼ਨ ਹੋ ਜਾਣੇ। ਜੀਵ ਦਾ ਪਰਉਪਕਾਰੀ ਹੋ ਜਾਣਾ। ਸਾਰਿਆਂ ਦਾ ਭਲਾ ਸੋਚਣਾ, ਅੰਦਰ ਉਪਜਦਾ ਹੈ।

**ਬ੍ਰਹਮ ਗਿਆਨੀ ਪਰ ਉਪਕਾਰ ਉਮਾਹਾ॥ (੨੭੩)**

ਜੀਵ ਮੇਰਾ ਹੀ ਵਿਛੁੜਿਆ ਭਰਾ ਹੈ, ਇਹਨੂੰ ਵੀ ਇਨਸਾਨੀਅਤ ਦੇ ਰਸਤੇ ਤੇ ਲਾ ਦਿਆਂ। ਸਾਰਿਆਂ ਨੂੰ ਸਮਝਾਵਾਂ। ਸਾਰਿਆਂ ਨੂੰ ਗੁਰਸਿਖ ਬਣਾ ਦਿਆਂ। ਸਾਰਿਆਂ ਨੂੰ ਰੱਬ ਬਾਰੇ ਦੱਸਾ। ਸਾਰਿਆਂ ਨੂੰ ਸਿਮਰਨ ਦੀ ਗੱਲ ਸਮਝਾਵਾਂ। ਰੱਬ ਨਾਲ ਜੁੜਨ ਦੀ ਗੱਲ ਸਮਝਾਵਾਂ। ਗੁਰਬਾਣੀ ਦੀ ਵਿਚਾਰ ਸਮਝਾਵਾਂ। ਸੇਵਾ-ਸਦਭਾਵਨਾ-ਇਕ ਪਿਆਰ ਦੀ ਗੱਲ ਕਰਾਂ। ਈਰਖਾ ਤੋਂ ਰਹਿਤ ਹਉਮੈ ਤੋਂ ਰਹਿਤ, ਕੋਈ ਸਿਖਿਆ ਦਿਆਂ। ਅੰਦਰੋਂ ਤਾਂ ਉਤਸ਼ਾਹ ਆਉਂਦਾ ਹੈ, ਸਾਰਿਆਂ ਨੂੰ ਰੱਬ ਨਾਲ ਜੋੜ ਦਿਆਂ। ਅਸੀਂ ਸਾਰੇ ਇਕ ਰੱਬ ਦੇ ਪੁੱਤਰ, ਫਿਰ ਵੱਖਰੇ ਵੱਖਰੇ ਕਿਉਂ? ਵਖਰੇਵਾਂ ਕਿਸ ਨੇ ਪਾਇਆ ਹੈ-ਇਕ ਸਦਭਾਵਨਾ ਕਿਉਂ ਨਹੀਂ? ਕਿਸ ਦੀ ਸ਼ਰਾਰਤ ਹੈ ਰੱਬ ਨੂੰ ਰੱਬ ਨਾਲ ਲੜਾ ਦਿੱਤਾ ਹੈ। ਅਗਿਆਨੀਆਂ ਦਾ ਕੰਮ ਹੈ, ਸਿਆਣਿਆਂ ਦਾ ਨਹੀਂ-ਇਹ ਸਾਰੀਆਂ ਸਹਜ ਦੀਆਂ ਗੱਲਾਂ ਹਨ।

ਭਾਈ ਘਨੱਈਆ ਜੀ! ਜੀ ਮਹਾਰਾਜ। ਤੁਹਾਡੀ ਸ਼ਿਕਾਇਤ ਆਈ ਹੈ, ਦੁਸ਼ਮਨਾਂ ਨੂੰ ਵੀ ਪਾਣੀ ਪਿਆਈ ਜਾ ਰਹੇ ਹੋ। ਮਹਾਰਾਜ! ਮੈਂ ਤੁਹਾਡੇ ਬਗੈਰ ਕਿਸੇ ਨੂੰ ਪਾਣੀ ਨਹੀਂ ਪਿਆਇਆ ਮੈਨੂੰ ਸਾਰਿਆਂ ਵਿਚ ਤੁਸੀਂ ਹੀ ਦਿੱਸਦੇ ਹੋ। ਮੈਨੂੰ ਕੋਈ ਦੂਜਾ ਦਿੱਸਦਾ ਹੀ ਨਹੀਂ। ਜਾਓ ਮਲ੍ਹਮ ਪੱਟੀ ਕਰ ਦਿਆ ਕਰੋ। ਖੇਡ ਤਾਂ ਇਹ ਸੀ "ਜੋ ਦੀਸੈ ਸੋ ਤੇਰਾ ਰੂਪ"

**ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੂ ਨ ਜਾਈ॥**
**ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥੧॥**

ਇਹ ਹੈ ਸਹਜੁ॥ ਚੌਥੀ ਲਾਵ

**ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿਰਾਮ ਜੀਉ॥**
**ਗੁਰਮੁਖਿ ਮਿਲਿਆ ਸੁਭਾਇ ਹਰਿ ਮਨ ਤਨਿ ਮੀਠਾ ਲਾਇਆ ਬਲਿਰਾਮ ਜੀਉ॥**
**ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ, ਅਨਦਿਨੁ ਹਰਿ ਲਿਵ ਲਾਈ॥**
**ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਧਾਈ॥**
**ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ॥**
**ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ॥੪॥੨॥**

ਸਾਰੇ ਪਾਸੇ ਉਸ ਵਾਹਿਗੁਰੂ ਪ੍ਰਕਾਸ਼ ਦਾ ਦਿੱਸਣਾ। ਬੰਦੇ ਵਿੱਚ ਗੁਰੂ ਸਾਹਿਬ ਦੇ ਦਰਸ਼ਨ ਹੋਣੇ, ਹੈ ਸਹਜ। ਸੇਵਾ ਕਰਨ ਨੂੰ ਜੀਅ ਕਰਨਾ। ਸਿਮਰਨ ਵਿਚ ਸੁਰਤੀ

ਜੋੜੀ ਰੱਖਣੀ। ਦਾਸ ਬਣ ਕੇ ਸੇਵਕ ਬਣ ਕੇ ਦੁਨੀਆਂ ਵਿਚ ਵਿਚਰਨਾ। ਚੌਥੀ ਲਾਂਵ ਵਿੱਚ ਸਹਿਜ ਹੈ। ਵਾਹਿਗੁਰੂ ਮਿਲ ਜਾਂਦਾ ਹੈ ਵਾਹਿਗੁਰੂ ਮਿਲਦਾ ਸਚਖੰਡਿ ਹੈ। ਸਿਰਫ ਅੰਮ੍ਰਿਤਧਾਰੀ ਗੁਰਸਿਖ ਨੂੰ ਮਿਲਦਾ ਹੈ, ਬਹੁਤ ਪਿਆਰ ਪਾਇਆਂ ਮਿਲਦਾ ਹੈ। ਮਨ ਵਿਚ ਤਨ ਵਿੱਚ ਰੱਬ ਬੜਾ ਮਿੱਠਾ ਲੱਗਣ ਲੱਗ ਪੈਂਦਾ ਹੈ। ਮਿੱਠਾ ਲੱਗਣ ਕਰਕੇ ਵਾਹਿਗੁਰੂ ਨੂੰ ਚੰਗਾ ਲੱਗਦਾ ਹੈ-ਚੰਗਾ ਲੱਗਣ ਕਰਕੇ ਸੁਰਤੀ ਹਰ ਵੇਲੇ ਰੱਬ ਨਾਲ ਜੁੜੀ ਰਹਿੰਦੀ ਹੈ। ਮਨ ਚਿੰਦਿਆ ਫਲ-ਵਾਹਿਗੁਰੂ ਦੀ ਪ੍ਰਾਪਤੀ ਹੋ ਗਈ। ਇਹ ਸਾਰਾ ਵਾਹਿਗੁਰੂ ਨਾਮ ਜਪਨ ਕਰਕੇ ਹੀ ਹੋਇਆ ਤੇ ਅੰਦਰ ਖੁਸ਼ੀਆਂ ਹੀ ਖੁਸ਼ੀਆਂ ਹੋ ਗਈਆਂ। ਇਹ ਵਿਆਹ ਦਾ ਕੰਮ ਵਾਹਿਗੁਰੂ ਨੇ ਆਪ ਹੀ ਰਚਾਇਆ ਸੀ। ਜੀਵ ਇਸਤਰੀ ਨਾਮ ਜਪ ਕੇ ਖਿੜ ਗਈ-ਖੁਸ਼ ਹੋ ਗਈ। ਦਾਸ ਨਾਨਕ ਆਖਦਾ ਹੈ ਚੌਥੀ ਲਾਂਵ ਲੈਣ ਨਾਲ ਅਬਿਨਾਸ਼ੀ ਵਾਹਿਗੁਰੂ ਮਿਲ ਜਾਂਦਾ ਹੈ। ਜੀਵ ਦਾ ਮਨੋਰਥ ਪੂਰਾ ਹੋ ਗਿਆ। ਇਹ ਸਾਰਾ ਕੰਮ ਸਹਜੁ ਨਾਲ ਹੋਣਾ ਹੈ। 30/40 ਸਾਲ ਵਿੱਚ ਵੀ ਹੋ ਜਾਵੇ ਤਾਂ ਜੀਵ! ਤੂੰ ਵਡਭਾਗੀ ਹੈ। Most Luckiest Man in the World ਵਿਰਾਗ ਤੋਂ ਪਹਿਲਾਂ ਸਹਿਜ ਨਹੀਂ ਆਉਣਾ। ਸਹਜੁ ਤੋਂ ਪਹਿਲਾਂ ਰੱਬ ਨਹੀਂ ਮਿਲਣਾ। ਗੁਰੂ ਬਾਬੇ ਦੀ ਮਿਹਰ ਤੋਂ ਬਗੈਰ ਰੱਬ ਨਹੀਂ ਮਿਲਣਾ। ਅੰਮ੍ਰਿਤ ਛਕਣ ਤੋਂ ਪਹਿਲਾਂ ਮਿਹਰ ਨਹੀਂ ਹੋਣੀ।

**ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ।।**

**ਵਿਆਹ ਤਾਂ ਹੋ ਗਿਆ ਪਰ ਅੰਮ੍ਰਿਤਧਾਰੀ ਬਣ ਕੇ ਹੋਇਆ।।**

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨ ਕਦੇ ਮਰੈ ਨ ਜਾਇਆ।।**

**ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ।।੨।।**

ਸੋ ਸਾਰੀ ਮਿਹਰ ਅੰਮ੍ਰਿਤ ਛਕਣ ਵਿਚ ਹੈ, ਖੇਡ ਹੀ ਤਾਂ ਸ਼ੁਰੂ ਹੋਣੀ ਹੈ। Primary Class ਪਾਸ ਕਰਕੇ ਹੀ Phd. ਕਰਾਂਗੇ। ਰਹਿਤ-ਕੁਰਹਿਤ ਨੂੰ ਸਮਝਣਾ ਹੈ। ਬਾਣੀ ਵਿਚਾਰਨੀ ਹੈ-ਸੰਗਤਿ ਜ਼ਰੂਰ ਕਰਨੀ ਹੈ। ਸੰਗਤਿ ਬਖਸ਼ਿਸ਼ ਦਾ ਘਰ ਹੈ। ਬਖਸ਼ਿਸ਼ ਸ਼ੁਰੂ ਹੀ ਸੰਗਤਿ ਵਿਚੋਂ ਹੋਣੀ ਹੈ। ਬਸ! ਸਾਰੀ ਖੇਡ ਬਖਸ਼ਿਸ਼ ਦੀ ਹੈ। ਬਖਸ਼ਿਸ਼ ਨੂੰ ਕੋਈ ਜੀਵ ਸਮਝ ਗਿਆ-ਰੱਬ ਨੂੰ ਪਾ ਗਿਆ। ਮਨੋਰਥ ਪੂਰਾ ਕਰ ਗਿਆ। ਸਫਲ ਹੋ ਗਿਆ। ਜਿੱਤ ਗਿਆ। ਸਚਖੰਡਿ ਜਾਏਗਾ। ਕੋਈ ਜੰਮਨ-ਮਰਨ ਨਹੀਂ-ਕੋਈ ਨਰਕਾਂ ਨਹੀਂ। ਜੋਤੀ ਜੋਤ ਵਿਚ ਮਿਲ ਜਾਏਗੀ। **"ਸੰਪੂਰਨ ਥੀਆ ਰਾਮੁ"।।**

# ਸਾਰੇ ਦੇਹਧਾਰੀ ਗੁਰੂ, ਗੁਰੂ ਨਾਨਕ ਦੇ ਕਾਤਲ, ਰੱਬ ਦੇ ਕਾਤਲ, ਇਨਸਾਨੀਅਤ ਦੇ ਕਾਤਲ, ਸਿੱਖੀ ਦੇ ਕਾਤਲ ਹਨ।

# ਸਚ ਨੂੰ ਖਤਮ ਕਰਨਾ ਚਾਹੁੰਦੇ ਹਨ।

ਅੱਜ ਕਲਯੁਗ ਦੇ ਸਮੇਂ ਵਿੱਚ ਦੇਹਧਾਰੀ ਗੁਰੂਆਂ ਦਾ ਬੜਾ ਬੋਲਬਾਲਾ ਹੈ। ਸੰਤਾਂ ਦੀ ਮਹਾਤਮਾ ਦੀ ਬੜੀ ਮਹਾਨਤਾ ਹੈ। ਭਾਵੇਂ ਕੋਈ ਅਸਲੀਅਤ ਹੋਵੇ ਜਾਂ ਨਾ ਹੋਵੇ। ਪੰਜ ਭੂਤਕ ਸਰੀਰ ਰੱਬ ਬਾਰੇ ਕੁੱਝ ਜਾਣਦਾ ਹੀ ਨਹੀਂ, ਜਾਣ ਵੀ ਨਹੀਂ ਸਕਦਾ। ਸਰੀਰ ਜਾਨਣ ਨਹੀਂ ਦੇਂਦਾ। ਇਹੀ ਤਾਂ ਸਰੀਰ ਦੀ ਖੇਡ ਹੈ, ਰੱਬ ਦੀ ਖੇਡ ਹੈ। ਹੇ ਸਰੀਰ! ਤੂੰ ਜੀਵਾਤਮਾ ਨੂੰ ਜਾਨਣ ਨਹੀਂ ਦੇਣਾ ਕਿ ਉਹ ਰੱਬ ਹੈ, ਨਹੀਂ ਤਾਂ ਤੂੰ ਹਾਰ ਜਾਏਂਗਾ, ਜੀਵਾਤਮਾ ਜਿੱਤ ਜਾਏਗਾ।

ਜਿੰਨ੍ਹਾ ਚਿਰ ਜੀਵ ਰੱਬ ਦੇ ਚਰਨੀਂ ਨਹੀਂ ਲੱਗਦਾ, ਬਾਬੇ ਨਾਨਕ ਕੋਲੋਂ ਅੰਮ੍ਰਿਤ ਨਹੀਂ ਛਕਦਾ, ਰਹਿਤ-ਕੁਰਹਿਤ ਨਹੀਂ ਸਮਝਦਾ। ਅੰਦਰਲਾ ਰੱਬ ਜੀਵ ਜਾਗਦਾ ਹੀ ਨਹੀਂ, ਸਰੀਰ ਜਾਗਣ ਹੀ ਨਹੀਂ ਦੇਂਦਾ। ਇਹੀ ਰੱਬ ਦੀ ਬਾਬੇ ਨਾਨਕ ਦੀ ਬਣਾਈ ਖੇਡ ਹੈ। ਜੀਵ ਰੱਬ ਹੈ। ਜਿੰਨਾ ਚਿਰ ਜੀਵ ਰੱਬ ਦੇ ਸਰਨੀ ਨਹੀਂ ਪੈਂਦਾ-ਅਸੂਲਾਂ ਨਾਲ ਸਹਿਮਤੀ ਨਹੀਂ ਕਰਦਾ, ਸਰੀਰ ਤੋਂ ਕਿਵੇਂ ਬਚ ਸਕਦਾ ਹੈ?

ਅਸਲ ਗੱਲ ਇਹ ਹੈ ਕਿ ਬਾਬੇ ਨਾਨਕ ਤੋਂ ਬਗੈਰ ਰੱਬ ਨੂੰ ਕੋਈ ਜਾਣ ਹੀ ਨਹੀਂ ਸਕਦਾ, ਜਾਣਦਾ ਹੀ ਨਹੀਂ ਤੇ ਜਾਣ ਵੀ ਨਹੀਂ ਸਕਦਾ।

ਬਾਬੇ ਨਾਨਕ ਨੇ ਰੱਬ ਦੀਆਂ ਸਾਰੀਆਂ ਗੱਲਾਂ, ਸਾਰੇ ਉਦੇਸ਼, ਸਾਰੀਆਂ ਸਿੱਖਿਆਵਾਂ, ਰੱਬ ਦੇ ਅਸੂਲ, ਰੱਬ ਕੀ ਹੈ, ਤੂੰ ਕੌਣ ਹੈ, ਤੈਨੂੰ ਸਰੀਰ ਕਿਉਂ ਦਿੱਤਾ ਹੈ, ਤੇਰਾ ਮਿਲਾਪ ਕਿਵੇਂ ਹੋਵੇਗਾ ਤੇ ਵਿਛੁੜਿਆ ਕਿਵੇਂ ਰਹੇਂਗਾ? ਮਿਲਾਪ ਹੋ ਗਿਆ, ਕਿੱਥੇ ਜਾਏਂਗਾ ਜੇ ਮਨਮੁਖ ਰਿਹਾ ਤੇ ਨਰਕਾਂ ਵਿੱਚ ਜਾਏਂਗਾ-ਸਭ ਕੁੱਝ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਲਿਖ ਦਿੱਤਾ ਤੇ ਆਪ ਹੀ ਮੱਥਾ ਟੇਕ ਕੇ ਗੱਦੀ ਦੇ ਦਿੱਤੀ ਤੇ ਕਿਹਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਹਿਗੁਰੂ ਦੇ ਵਾਹਿਗੁਰੂ ਹਨ।

ਦੇਖਦੇ, ਸੁਣਦੇ, ਬੋਲਦੇ, ਬਖਸ਼ਿਸ਼ ਕਰਦੇ, ਸਾਰੀ ਸ੍ਰਿਸ਼ਟੀ ਦੇ ਕਰਤਾ

ਸਿਰਜਣਹਾਰ ਪ੍ਰਕਾਸ਼ ਨੂਰ, ਜੋਤ ਵਾਹਿਗੁਰੂ ਹਨ। ਰੱਬ ਵੀ ਮੱਥਾ ਟੇਕਦਾ ਹੈ। ਜਿਹੜਾ ਜੀਵ, ਅੰਮ੍ਰਿਤ ਛੱਕ ਕੇ, ਧੁਰਿ ਕੀ, ਸਚਖੰਡਿ ਦੀ, ਰੱਬ ਦੀ ਬਾਣੀ ਨੂੰ ਵਿਚਾਰੇਗਾ ਅਮਲ ਕਰੇਗਾ-ਵਾਹਿਗੁਰੂ ਨਾਮ ਵਿਚ ਸੁਰਤਿ ਜੋੜੇਗਾ, ਸਿਰਫ ਉਹੀ ਜੀਵ ਸਚਖੰਡਿ ਪਹੁੰਚੇਗਾ। ਬਾਕੀ ਸਾਰੇ ਨਰਕਾਂ ਵਿੱਚ ਜਾਣਗੇ। ਕਿਉਂਕਿ ਜੀਵਾਤਮਾ ਦੇ ਸੁਚੇਤ ਹੋਣ ਤੋਂ ਬਗੈਰ, ਸਰੀਰ ਨਰਕਾਂ ਵਿੱਚ ਲੈ ਜਾਏਗਾ। ਉਥੇ 84 ਲੱਖ ਵਾਰੀ ਜੰਮਣ-ਮਰਨ ਹੋਵੇਗਾ। ਜੀਵ ਨੂੰ ਆਪਣੀ ਅਸਲੀਅਤ ਸਮਝ ਹੀ ਨਹੀਂ ਆਏਗੀ। ਰੱਬ ਦਾ ਅਸੂਲ ਹੈ। ਮੈਂ ਇੱਕ ਤੇ ਗੁਰੂ ਵੀ ਇਕ। ਗੁਰੂ ਦੋ ਨਹੀਂ ਹੋ ਸਕਦੇ। ਗੁਰੂ ਵੀ ਮੈਂ ਹੀ ਹਾਂ। ਮੈਂ ਹੀ ਸਿਰਫ ਆਪਣੇ ਬਾਰੇ ਦੱਸ ਸਕਦਾ ਹਾਂ। ਪੰਜ ਭੂਤਕ ਸਰੀਰ ਤਾਂ ਮੇਰਾ ਪੈਦਾ ਕੀਤਾ ਹੋਇਆ ਵਿਸ਼ਟਾ ਦਾ ਕੀੜਾ ਹੈ। ਉਹ ਕੀ ਜਾਣੇ ਰੱਬ ਕੀ ਹੁੰਦਾ ਹੈ? ਉਹ ਕਿਵੇਂ ਆਪਣੇ ਸਿਰਜਣਹਾਰ ਕਰਤੇ ਨੂੰ ਜਾਣ ਸਕਦਾ ਹੈ? ਉਸ ਵਿਚ ਕੀ ਤਾਕਤ ਹੈ? ਉਹ ਤਾਂ ਆਪ ਕਰਮਾਂ ਦਾ ਮਾਰਿਆ ਸਰੀਰ ਧਾਰਨ ਕਰੀ ਬੈਠਾ ਹੈ। ਗੁਰੂ ਬਣ ਬੈਠਾ ਹੈ। ਸਰੀਰ ਤਾਂ ਆਪਣੇ ਕਰਮਾਂ ਦਾ ਲੇਖਾ ਦੇਣ ਆਇਆ ਹੈ, ਦੇਖੋ ਗੁਰੂ ਬਣ ਬੈਠਾ ਹੈ।

**ਮੁਕਾਮੁ ਤਿਸੁ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ॥**

ਅਰਥ : ਸਦੀਵੀ ਉਹੀ ਹੈ ਜਿਸ ਦੇ ਸਿਰ ਤੇ ਕਰਮਾਂ ਦਾ ਕੋਈ ਲੇਖਾ ਨਹੀਂ ਹੈ। ਸਤਿਗੁਰੂ ਸਦੀਵੀ ਹੁੰਦਾ ਹੈ। ਅਬਿਨਾਸ਼ੀ ਹੁੰਦਾ ਹੈ। ਸਾਰਿਆਂ ਵਿਚ ਸਮਾਇਆ ਹੁੰਦਾ ਹੈ। ਗੁਰੂ ਕਰਤਾ ਹੁੰਦਾ ਹੈ, ਸਿਰਜਣਹਾਰ ਹੁੰਦਾ ਹੈ। "ਆਦਿ ਜੁਗਾਦਿ, ਅਨਾਦਿ ਹੁੰਦਾ ਹੈ" ਗੁਰੂ ਹੀ ਪਰਮੇਸਰ ਹੁੰਦਾ ਹੈ, ਗੁਰੂ ਹੀ ਨਿਰੰਕਾਰ ਹੁੰਦਾ ਹੈ। ਸਾਰੀ ਕੁਦਰਤਿ ਦਾ ਰਚਨਹਾਰ ਹੁੰਦਾ ਹੈ।

**ਸਤਿਗੁਰ ਮੇਰਾ ਸਦਾ ਸਦਾ ਨ ਆਵੈ ਨ ਜਾਇ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥**
**ਗੁਰ ਕਰਤਾ, ਗੁਰ ਕਰਨਹਾਰ, ਗੁਰ ਨਿਰੰਕਾਰ॥**
**ਗੁਰੂ ਪਰਮੇਸਰੁ ਏਕੋ ਜਾਣ॥**
**ਗੁਰੁ ਕੀ ਮਹਿਮਾ ਕਿਆ ਕਹਾ ਗੁਰ ਬਿਬੇਕ ਸਤਿਸਰ॥**
**ਓਹ ਆਦਿ ਜੁਗਾਦੀ ਜੁਗੋਂ ਜੁਗੋ ਪੂਰਾ ਪਰਮੇਸਰੁ॥**

ਜੋ ਗੁਣ ਰੱਬ ਵਿਚ ਹਨ, ਜੋ ਤਾਕਤ ਤੇ ਸਮਰਥਾ ਰੱਬ ਵਿਚ ਹੈ ਉਹੀ ਗੁਰੂ ਵਿੱਚ

ਹੁੰਦਾ ਹੈ। ਨਿਰਗੁਣ-ਸੂਖਸ਼ਮ ਸਰੂਪ ਵਾਹਿਗੁਰੂ ਦਾ ਸਰਗੁਣ ਸਰੂਪ ਗੁਰੂ ਹੁੰਦਾ ਹੈ। ਸਚਖੰਡਿ ਦਾ ਮਾਲਕ ਹੁੰਦਾ ਹੈ-ਨਰਕਾਂ ਉਸ ਦੇ ਹੁਕਮ ਵਿਚ ਹੁੰਦੀਆਂ ਹਨ। ਧਰਮ ਰਾਜ-ਜਮਦੂਤ ਉਸ ਦੇ ਹੁਕਮ ਵਿਚ ਹੀ ਕੰਮ ਕਰਦੇ ਹਨ। ਗੁਰੂ ਪੰਜ ਭੂਤਕ ਦਾ ਕਰਤਾ ਹੁੰਦਾ ਹੈ।

ਗੁਰੂ, ਸਾਰੀ ਕੁਦਰਤਿ ਨੂੰ ਢਾਹ ਕੇ ਦੁਬਾਰਾ ਬਣਾਉਣ ਵਾਲਾ ਹੁੰਦਾ ਹੈ।

ਗੁਰੂ, ਧਰਤੀ ਨੂੰ ਖਤਮ ਕਰਕੇ ਨਵੀ ਧਰਤੀ ਬਣਾ ਸਕਦਾ ਹੈ।

ਗੁਰੂ ਬੰਦਾ ਤਾਂ ਕਦੀ ਵੀ ਨਹੀਂ ਹੋ ਸਕਦਾ।

ਸਚਖੰਡਿ ਇੱਕ ਰੱਬ ਦੀ ਸੂਖਸ਼ਮ ਜਗਾਹ ਹੈ, ਜੋ ਦਿੱਸਦੀ ਨਹੀਂ। ਰੱਬ ਇਕ ਪ੍ਰਕਾਸ਼ ਹੈ ਜੋ ਧਰਤੀ ਤੋਂ ਅਕਾਸ਼ ਤੱਕ ਹੈ। ਰੱਬ ਤਾਂ ਹੁਣ ਵੀ ਤੇਰੇ ਕੋਲ ਹੈ ਤੇਰੇ ਅੰਦਰ ਹੈ। ਜੀਵ ਤੈਨੂੰ ਬਾਂਹ ਫੜ ਕੇ ਸਚਖੰਡਿ ਕੌਣ ਲਿਜਾਏਗਾ ਕਿਉਂਕਿ ਤਾਰਿਆਂ ਤੋਂ ਦੁਗਣਾਂ ਤਿਗੁਣਾਂ ਉਚਾ ਹੈ। ਕਿੱਥੇ ਹੈ? ਪੰਜ ਭੂਤਕ ਸਰੀਰ ਜਾਣ ਨਹੀਂ ਸਕਦਾ-ਉਥੇ ਜਾ ਨਹੀਂ ਸਕਦਾ। ਸਰੀਰ ਦੀ ਖੇਡ ਹੀ ਨਹੀਂ ਤਾਂ ਫਿਰ ਇਹ ਪੰਜ ਭੂਤਕ ਸਰੀਰ ਗੁਰੂ ਕਿਉਂ ਤੇ ਕਿਵੇਂ? ਫਿਰ ਇਹ ਸਰੀਰ ਨੂੰ ਕੀ ਕਰਨਾ ਹੈ। 700 ਕਰੋੜ ਵਿਚੋਂ ਕੋਈ ਜੀਵ ਮੈਨੂੰ ਕਿਸੇ ਦੇਹਧਾਰੀ ਗੁਰੂ ਨੂੰ ਸਚਖੰਡਿ ਦਿਖਾ ਦੇਵੇ? ਤੁਸੀਂ ਅੰਮ੍ਰਿਤ ਛੱਕ ਕੇ ਵਾਹਿਗੁਰੂ ਨਾਮ ਜਪੋ-ਮੇਰਾ ਗੁਰੂ ਤੁਹਾਨੂੰ ਸਚਖੰਡਿ ਦੇ ਦਰਸ਼ਨ ਕਰਵਾ ਦੇਵੇਗਾ, ਆਪਣੀ ਅੱਖੀ ਦੇਖ ਲੈਣਾ, ਅਸਲ ਖੇਡ ਕੀ ਹੈ?

ਮਨਮੁਖ ਨੂੰ ਜਮਦੂਤ ਕੇਸਾਂ ਤੋਂ ਫੜ੍ਹ ਕੇ ਨਰਕਾਂ ਵਿੱਚ ਲਿਜਾਂਦਾ ਹੈ। ਮਨਮੁਖ ਨੂੰ ਵੀ ਨਰਕਾਂ ਦਾ ਰਾਹ ਪਤਾ ਨਹੀਂ, ਪਤਾ ਵੀ ਹੋਵੇ ਤਾਂ ਵੀ ਮਨਮੁਖ ਨਰਕਾਂ ਵਿੱਚ ਨਹੀਂ ਜਾਣਾ ਚਾਹੁੰਦਾ। ਜਮਦੂਤ ਲਿਜਾਂਦਾ ਹੈ। ਕੋਈ ਦੇਹਧਾਰੀ ਗੁਰੂ, ਸੰਤ ਬਾਬਾ-ਛਾਬਾ ਸਚਖੰਡਿ ਤੇ ਨਰਕਾਂ ਦਾ ਰਾਹ ਜਾਣਦਾ ਹੋਵੇ। ਮੈਨੂੰ ਜ਼ਰੂਰ ਮਿਲਾਓ। ਕਿਵੇਂ ਜਾਈਦਾ ਹੈ? ਦੱਸ ਦੇਵੇ, ਉਥੇ ਕੌਣ ਹੈ, ਦਸ ਦੇਵੇ? ਚੈਲੰਜ Accept it ਸਾਹਮਣੇ ਤਾਂ ਕੋਈ ਆਉਣਾ ਨਹੀਂ। ਦੇਹਧਾਰੀ ਗੁਰੂ ਨਰਕਾਂ ਤੋਂ ਕਿਉਂ ਨਹੀਂ ਬਚ ਜਾਂਦਾ। ਆਮ ਜੀਵ ਨਾਲੋਂ ਕਰੋੜਾਂ ਗੁਣਾਂ ਜ਼ਿਆਦਾ ਸਜਾ ਮਿਲਦੀ ਹੈ। 10 ਲੱਖ ਸਾਲ ਦਾ ਤਾਂ ਰੀਮਾਂਡ ਹੀ ਹੁੰਦਾ ਹੈ। ਤੂੰ ਅੱਗੇ ਜਾ ਕੇ ਕਦੀ ਦੇਹਧਾਰੀ ਗੁਰੂਆਂਦਾ ਹਾਲ ਦੇਖਿਆ ਹੈ? ਉਥੇ ਰੋਂਦੇ ਕੁਰਲਦੇ ਢਾਹਾਂ ਮਾਰਦੇ, ਮਿੰਨਤਾਂ ਕਰਦੇ ਹਨ, ਐਤਕੀ ਬਚਾ ਲਓ, ਕਰੋੜਾਂ ਅਗਲੀਆਂ ਪੀੜੀਆਂ ਵੀ ਕੋਈ ਗੁਰੂ ਨਹੀਂ ਬਣੇਗਾ-ਵਾਇਦਾ ਕਰਦੇ ਹਾਂ। ਇਕ ਵਾਰੀ ਬਚਾ ਲਓ। ਮੈਂ ਤਾਂ ਕੋਈ ਸੰਤ ਵੀ ਨਰਕਾਂ ਤੋਂ

ਬਚਿਆ ਨਹੀਂ ਦੇਖਿਆ। ਸਭ ਪੈਸੇ ਦੇ ਯਾਰ ਹਨ। ਪੈਸੇ ਪਿਛੇ ਤਾਂ ਉਹ ਸੰਤ ਬਣਿਆ ਹੈ। ਮਾਇਆ ਦਾ ਯਾਰ, ਮਾਇਆ ਆ ਗਈ ਇਹ ਕੰਜਰੀ ਧਰਮਰਾਜ ਦੀ ਵੀ ਯਾਰ ਹੈ, ਲੈ ਗਈ ਆਪਣੇ ਦੋਸਤ ਕੋਲ।

ਕੋਈ ਦੇਹਧਾਰੀ ਗੁਰੂ ਮਾਇਆ ਤੋਂ ਬਚਿਆ ਹੋਵੇ, ਮਾਇਆ ਨੂੰ ਲੋੜਦਾ ਹੀ ਨਾ ਹੋਵੇ, ਮਾਇਆ ਨੂੰ ਨਫਰਤ ਕਰਦਾ ਹੋਵੇ, ਮਾਇਆ ਤੋਂ ਨਿਰਮੋਹ ਹੋਵੇ। ਪ੍ਰੋਗਰਾਮ ਕਰਨ ਲੱਗਾ ਪੈਸੇ ਦੀ ਡੀਮਾਂਡ ਹੀ ਨਾ ਕਰੇ। ਦਿਖਾਓ ਮਾਇਆ ਸਲਾਮਾਂ ਕਰਦੀ ਹੋਵੇ-ਹੱਥ ਜੋੜ ਕੇ ਖੜੀ ਹੋਵੇ-ਆਖੇ ਮੈਂ ਤੇਰੀ ਦਾਸੀ ਹਾਂ।

ਕਿਸੇ ਦੇਹਧਾਰੀ ਗੁਰੂ ਦਾ ਦਸਮ-ਦੁਆਰ ਖੁਹਲਾ ਹੋਵੇ-ਰੱਬ ਨੂੰ ਜਾਣਦਾ ਹੋਵੇ, ਦਿਖਾ ਸਕਦਾ ਹੋਵੇ। ਦਰਸ਼ਨ ਕਰਾ ਸਕਦਾ ਹੋਵੇ, ਆਪ ਕਰਦਾ ਹੋਵੇ। ਇੱਕ ਅੱਧੇ ਦੇ ਹੀ ਦਰਸ਼ਨ ਕਰਵਾ ਦਿਓ। ਜਿੰਦਗੀ ਐਵੇਂ ਹੀ ਬੀਤ ਗਈ-ਕਿਸੇ ਦੇ ਦਰਸ਼ਨ ਹੀ ਨਾ ਹੋਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਬਗੈਰ ਕੋਈ ਹੋਰ ਗੱਲ ਜਾਣਦਾ ਹੋਵੇ। ਸਗੋਂ ਉਲਟ ਕਰਦਾ ਹੈ। ਸ਼ਾਇਦ ਇਹ ਰੱਬ ਵਲੋਂ ਹੀ ਖੇਡ ਹੈ। ਇਨਸਾਨੀਅਤ ਦੇ ਸਚਾਈ ਦੇ ਰੱਬ ਦੇ ਪਰਚਾਰ ਕਰਨ ਵਾਲੇ ਨੂੰ ਗੰਨੇ ਦੀ ਤਰ੍ਹਾਂ ਪੀੜਿਆ ਜਾਂਦਾ ਹੈ। ਪੀੜਿਆ ਜਾਏਗਾ। ਰੱਬ ਆਪ ਪੀੜਿਆ ਗਿਆ। ਗੰਨਾ ਪਰਉਪਕਾਰੀ ਹੈ। ਜੀਵ ਨੂੰ ਰਸ ਮਿੱਠਾ-ਗੁੜ-ਮਿਸਰੀ ਦੇਣ ਲਈ ਆਪ ਵੇਲਣੇ ਵਿਚ ਪੀੜਿਆ ਜਾਂਦਾ ਹੈ। ਪੰਜਵੇਂ ਤੇ ਨੌਵੇਂ ਪਾਤਿਸ਼ਾਹ ਆਪ ਪੀੜੇ ਗਏ। ਬੱਚੇ ਪੀੜੇ ਗਏ। ਦਾਦੀ ਪੀੜੀ ਗਈ। ਕਿੰਨੇ ਸਿੰਘ ਪੀੜੇ ਗਏ-ਕੋਈ ਖੇਡ ਹੀ ਹੈ। ਸ਼ਹੀਦਾਂ ਨੂੰ ਬਹੁਤ ਬਹੁਤ ਬਹੁਤ ਪਸੰਦ ਕਰਦਾ ਹੈ ਵਾਹਿਗੁਰੂ। ਮਰ ਤਾਂ ਸਾਰਿਆਂ ਹੀ ਜਾਣੈ ਤੇ ਜਾਣਾ ਵੀ ਸਾਰਿਆਂ ਅੰਮ੍ਰਿਤਧਾਰੀ ਗੁਰਸਿਖਾਂ ਨੇ ਸਚਖੰਡਿ ਹੈ, ਪਰ ਫਿਰ ਵੀ ਸ਼ਹੀਦਾਂ ਦਾ ਸਪੈਸ਼ਲ ਸਤਿਕਾਰ ਹੈ ਸਚਖੰਡਿ। JESUS ਪੀੜਿਆ ਗਿਆ-ਧਾਰਮਿਕ ਪੁਰਸ਼ ਕੌਣ ਨਹੀਂ ਪੀੜਿਆ ਗਿਆ ਸ਼ਾਇਦ ਇਸੇ ਕਰਕੇ ਲਿਖਿਆ ਹੈ ਪਰਉਪਕਾਰ ਕਰਨ ਲਈ, ਪੀੜਿਆ ਜਾਣਾ ਪੈਣਾ ਹੈ। ਪਹਿਲਾਂ ਹੀ ਸੋਚ ਲੈ।

**ਗੰਨਾ ਹੋਇ ਕੋਹਲੂ ਪੀੜਾਇ॥ ਵਾਰ ੬ ਪਉੜੀ ੧੦॥**

ਪਰ ਕੁਛ ਗੱਲਾਂ ਯਾਦ ਰੱਖਣਾ :

**ਗੁਰੂ ਨਾਨਕ ਆਮਦ ਨਾਰਾਇਨ ਸਰੂਪ॥**
**ਹੁਮਾਨਾ ਨਿਰੰਜਨ ਨਿਰੰਕਾਰ ਰੂਪ॥**

ਅਰਥ : ਨਾਰਾਇਣ, ਵਾਹਿਗੁਰੂ-ਪ੍ਰਕਾਸ਼ ਵਾਹਿਗੁਰੂ ਗੁਰੂ ਨਾਨਕ ਦਾ ਰੂਪ ਧਾਰ ਕੇ ਆਇਆ। ਉਸ ਦਾ ਰੂਪ ਨਿਰੰਜਨ ਤੇ ਨਿਰੰਕਾਰ ਵਰਗਾ ਸੀ।

**ਇਕਾ ਬਾਣੀ, ਇਕੁ ਗੁਰੁ, ਇਕੋ ਸਬਦੁ ਵੀਚਾਰਿ॥**

ਅਰਥ : ਧੁਰਿ ਕੀ ਰੱਬ ਦੀ ਬਾਣੀ ਇਕੁ ਹੀ ਹੈ। ਰੱਬ ਵੀ ਇਕੁ ਹੈ, ਗੁਰੂ ਵੀ ਇਕੁ ਹੀ ਹੈ, ਉਹ ਬਾਬਾ ਨਾਨਕ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। ਰੱਬ ਨੂੰ ਸਮਝਣ ਲਈ ਵਿਚਾਰ ਕਰਨੀ ਹੈ ਤਾਂ ਗੁਰਬਾਣੀ ਦੇ ਸਬਦੁ ਦੀ ਵਿਚਾਰ ਕਰਨੀ ਹੈ ਤਾਂ ਰੱਬ ਦੀ ਸਮਝ ਆਉਣੀ ਹੈ।

1038 ਧਰਮ ਹਨ ਦੁਨੀਆਂ ਵਿਚ-ਰੱਬ ਆਪ ਕਿਸੇ ਹੋਰ ਧਰਮ ਨੂੰ ਮੱਥਾ ਟੇਕਦਾ ਹੋਵੇ, ਦੱਸੋ-ਦਿਖਾਓ। ਇਕੋ ਇਕੁ ਵਾਹਿਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦਾ ਹੈ।

**ਤੂੰ ਆਪੇ ਪੂਜਹਿ, ਪੂਜਿ ਕਰਾਵਹਿ, ਸਤਿਗੁਰ ਕਉ ਸਿਰਜਣ ਹਾਰਿਆ॥**
**ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚ ਗੁਰੁ ਆਪੇ ਤੁਧੁ ਸਵਾਰਿਆ॥**

ਅਰਥ : ਹੇ ਵਾਹਿਗੁਰੂ! ਪ੍ਰਕਾਸ਼ ਜੋਤ ਨੂਰ ਪਰਮ-ਆਤਮਾ! ਤੂੰ ਆਪਣੇ ਆਪ ਨੂੰ ਆਪ ਸੋਚ ਸਮਝਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਟਿਕਾ ਰੱਖਿਆ ਹੈ ਤੇ ਤੂੰ ਆਪ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਦੇ ਕੇ, ਸਚਖੰਡਿ ਪ੍ਰਕਾਸ਼ ਕਰਕੇ ਸਵਾਰ ਦਿੱਤਾ ਹੈ। ਸੋਹਣਾ ਬਣਾ ਦਿੱਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੱਬ ਆਪ ਮੱਥਾ ਟੇਕਦਾ ਹੈ, ਆਪ ਹੀ ਗੱਦੀ ਦਿੱਤੀ ਹੈ, ਸਾਰੇ ਦੱਸ ਗੁਰੂ ਜੋ ਆਪ ਹੀ ਵਾਹਿਗੁਰੂ ਹਨ-ਸਾਰੇ ਮੱਥਾ ਟੇਕਦੇ ਹਨ। ਤੂੰ ਐਸਾ ਕੋਈ ਧਰਮ ਦਿਖਾ ਦੇਹ, ਜਿਸ ਨੂੰ ਵਾਹਿਗੁਰੂ ਆਪ ਮੱਥਾ ਟੇਕਦਾ ਹੋਵੇ-ਮੰਨਦਾ ਹੀ ਹੋਵੇ-ਗਾਹਲਾਂ ਨਾ ਕਢਦਾ ਹੋਵੇ।

ਤੂੰ ਅਜੇ ਵੀ ਦੇਹਧਰੀ ਗੁਰੂ ਦੀ ਗੱਲ ਕਰਦਾ ਹੈਂ-ਉਸ ਦੇ ਕੋਲ ਜਾਂਦਾ ਹੈ। ਉਸ ਨੂੰ ਮੱਥਾ ਟੇਕਦਾ ਹੈ-ਉਸ ਕੋਲੋਂ ਨਾਮ ਦੀ ਦਾਤਿ ਲੈਂਦਾ ਹੈ। ਟੱਟੀ ਪੇਸ਼ਾਬ ਦਾ ਭਰਿਆ ਬੈਗ ਕਦੀ ਗੁਰੂ ਨਹੀਂ ਹੁੰਦਾ।

ਦਸਵੇਂ ਪਾਤਿਸ਼ਾਹ ਆਖਦੇ ਹਨ-ਜਿੱਥੇ ਰਹਿਤ ਕੁਰਹਿਤ ਨਹੀਂ-ਅਸੂਲ ਨਹੀਂ-ਉਥੇ ਮੂਰਖਾਂ ਦਾ ਟੋਲਾ ਹੀ ਹੈ। ਅੱਕ ਛਿਛੜੇ ਦਾ ਇੱਕਠ ਹੀ ਹੈ। ਸਾਰੇ ਅੰਨ੍ਹੇ ਹੀ ਹਨ-ਕਿਸੇ ਨੂੰ ਰੱਬ ਮਿਲਿਆ ਹੋਵੇ? ਦੇਹਧਾਰੀ ਗੁਰੂ ਆਪ ਇਹ ਗੱਲ ਜਾਣਦਾ ਹੈ ਕਿ ਮੈਂ ਗੁਰੂ ਨਹੀਂ ਸਗੋਂ ਰੱਬ ਦੇ ਬਰਖਲਾਫ ਬੋਲ ਰਿਹਾ ਹਾਂ। ਗੁਰੂ ਨਾਨਕ ਨੂੰ

ਝੂਠਾ ਸਾਬਤ ਕਰ ਰਿਹਾ ਹਾਂ। ਦਸਵੇਂ ਪਾਤਿਸ਼ਾਹ ਦੀਆਂ ਦਸੀਆਂ ਕੁਰਹਿਤਾਂ, ਖਤਮ ਕਰ ਰਿਹਾ ਹਾਂ। ਪਰ ਕਰਾਂ ਕੀ ਸਰਕਾਰ ਕਰਵਾ ਰਹੀ ਹੈ। ਤੁਹਾਨੂੰ ਮਿਲਾਵਾਂ ਇਕ ਦੇਹਧਾਰੀ ਗੁਰੂ ਨਰਕਾਂ ਵਿੱਚ, ਕੀ ਬੋਲਦਾ ਹੈ-ਕਿੰਨੀਆਂ ਮਿੰਨਤਾਂ-ਹਾੜੇ ਤਰਲੇ ਕਢਦਾ ਹੈ ਤੇ ਕਿਵੇਂ ਰੌਂਦਾ ਹੈ?

ਹੇ ਬੇਵਕੂਫ ਸਭ ਤੋਂ ਬੇਅਕਲ ਸਿਖੜੇ! ਧਿਆਨ ਨਾਲ ਸੁਣ ਤੇਰਾ ਗੁਰੂ ਵਾਹਿਗੁਰੂ ਹੈ-ਰੱਬ ਹੈ-ਪਰਮਾਤਮਾ ਹੈ।

**ਹਕੱਸ਼ ਗੁਫ਼ਤ ਖੁਦ ਮਰਸ਼ਿਦਉਲ ਆਲਮੀਂ।।**

**ਨਿਜਾਤੁਉਲ ਵਰਾ ਰਹਮਤੁਉਲ ਮੁਜ਼ਨਬੀ।।੪।।**

ਅਰਥ : ਅਕਾਲ ਪੁਰਖ ਨੇ ਆਪ ਦੱਸਿਆ ਕਿ ਗੁਰੂ ਨਾਨਕ ਸਾਰੇ ਸੰਸਾਰ ਦਾ ਗੁਰੂ ਹੈ। ਸੰਸਾਰ ਨੂੰ ਮੁਕਤੀ ਦਾ ਦਾਨ ਦਿੱਤਾ ਹੈ ਅਤੇ ਪਾਪੀਆਂ ਤੇ ਕਿਰਪਾ ਕੀਤੀ ਹੈ।

**ਜ਼ਿ ਪੇਸ਼ੀਨੀਆ ਪੇਸ਼ਤਰ ਆਮਦਹ।।**

**ਬਕਦਰ ਅਜ਼ ਹਮਹ ਬੇਸ਼ਤਰ ਆਮਦਹ।।੧੦।।**

ਅਰਥ : ਜਿੰਨੇ ਵੀ ਪਹਿਲਾਂ ਪੀਰ ਅਵਤਾਰ ਆਏ, ਗੁਰੂ ਨਾਨਕ ਉਹਨਾਂ ਸਭ ਤੋਂ ਉਚੱਾ ਆਇਐ।

**ਤਾਲਿਬ ਖ਼ਾਕਿ ਓ ਚਿਹ ਖ਼ਾਸੋ ਚਿਹ ਆਮ।।**

**ਚਿਹ ਮਲਾਇਕ ਚਿ ਹਾਜ਼ਰਾਨਿ ਤਮਾਮ।।੧੫।।**

ਅਰਥ : ਸਾਰੇ ਅਕਾਸ਼ ਦੇ ਦੇਵਤੇ ਤੇ ਸ੍ਰਿਸ਼ਟੀ ਦੇ ਜੀਵ ਉਸ ਨਾਨਕ ਦੀ ਧੂੜੀ ਨੂੰ ਲੋਚਦੇ ਹਨ।

**ਜੈਸੇ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ।।**

**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ।।**

ਅਰਥ : ਮੈਂ ਸੁਣਿਆ ਸੀ-ਬਾਬਾ ਨਾਨਕ ਵਾਹਿਗੁਰੂ ਹੈ-ਵਿਛੁੜਿਆ ਨੂੰ ਮਿਲ ਲੈਂਦਾ ਹੈ, ਸਚਖੰਡਿ ਦਾ ਮਾਲਕ ਹੈ-ਮੈਂ ਹੁਣ ਉਸੇ ਤਰ੍ਹਾਂ ਦਾ ਹੀ ਦੇਖਿਆ ਹੈ।

**ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ।।**

ਅਰਥ : ਤੂੰ ਚਾਰੇ ਜੁਗਾਂ ਵਿੱਚ ਆਪ ਹੀ ਗੁਰੂ ਨਾਨਕ ਹੈਂ ਆਪ ਹੀ ਰੱਬ ਹੈਂ। ਜੁਗ (ਸਮਾਂ) ਹੀ ਬਾਬੇ ਗੁਰੂ ਨਾਨਕ ਨੇ ਬਣਾਇਆ ਹੈ। ਜੁਗ ਹੀ ਬਾਬੇ ਨੇ ਬਣਾਏ ਹਨ-ਕੁਦਰਤਿ ਹੀ ਬਾਬੇ ਨੇ ਬਣਾਈ ਹੈ।

ਪਉੜੀ

ਸਤਿਗੁਰੁ ਪੂਰਾ ਸਾਹੁ ਹੈ, ਤ੍ਰਿਭਵਣ ਜਗੁ ਤਿਸ ਦਾ ਵਣਜਾਰਾ॥
ਰਤਨ ਪਦਾਰਥ ਬੇਸੁਮਾਰ, ਭਾਉ ਭਗਤਿ ਲਖ ਭਰੇ ਭੰਡਾਰਾ॥
ਪਾਰਜਾਤਿ ਲਖ ਬਾਗ ਵਿਚਿ, ਕਾਮਧੇਣੁ ਦੇ ਵਗ ਹਜਾਰਾ॥
ਲਖਮੀਆਂ ਲਖ ਗੋਲੀਆਂ, ਪਾਰਸ ਦੇ ਪਰਬਤ ਅਪਾਰਾ॥
ਲਖ ਅੰਮ੍ਰਿਤ ਲਖ ਇੰਦ੍ਰ ਲੈ, ਹੁਇ ਸਕੇ ਛੜਕਨਿ ਦਰਬਾਰਾ॥
ਸੂਰਜ ਚੰਦ ਚਰਾਗ ਲਖ, ਰਿਧਿ ਸਿਧਿ ਨਿਧਿ ਬੋਹਲ ਅੰਬਾਰਾ॥
ਭਗਤਿ ਵਛਲੁ ਸਤਿਗੁਰੁ ਨਿਰੰਕਾਰਾ॥੨੨॥

ਅਰਥ : ਗੁਰੂ ਨਾਨਕ ਪੂਰਾ ਬਾਦਸ਼ਾਹ ਹੈ, ਤਿੰਨੇ ਭਵਨ ਧਰਤੀ-ਪਤਾਲ ਤੇ ਅਕਾਸ਼ ਇਸ ਕੋਲੋਂ ਹੀ ਮਾਇਆ ਲੈ ਕੇ ਵਪਾਰ ਕਰਦੇ ਹਨ (ਤੇਰਾ ਦੇਹਧਾਰੀ ਗੁਰੂ ਵੀ) ਰਤਨਾਂ ਤੇ ਪਦਾਰਥਾਂ ਦਾ ਅੰਤ ਹੀ ਕੋਈ ਨਹੀਂ। ਪ੍ਰੇਮਾ ਭਗਤੀ ਦੇ ਲੱਖਾਂ ਭੰਡਾਰ ਭਰੇ ਪਏ ਹਨ। ਮਨੋ ਕਾਮਨਾ ਪੂਰੀਆਂ ਕਰਨ ਵਾਲਾ ਰੁੱਖ ਪਾਰਜਾਤ-ਬਾਬੇ ਨਾਨਕ ਦੇ ਬਾਗ ਵਿੱਚ ਲੱਖਾਂ ਹੀ ਹਨ। ਇਛਾਂ ਪੂਰੀਆਂ ਕਰਨ ਵਾਲੀ ਗਾਂ ਕਾਮਧੇਨ-ਬਾਬੇ ਨਾਨਕ ਦੇ ਹਜ਼ਾਰਾਂ ਵੱਗ ਹਨ ਇਹ ਹਜ਼ਾਰ ਗਾਂ, ਇੱਕ ਵੱਗ ਵਿੱਚ ਹਨ। ਸਾਰੀਆਂ ਹੀ ਕਾਮਧੇਨ ਗਾਵਾਂ ਹਨ। 1000×99000 = 9,90,00,000 ਬਾਬੇ ਕੋਲ ਕਾਮਧੇਨ ਗਾਵਾਂ ਹਨ। ਮਾਇਆ-ਲਛਮੀ ਇਹੋ ਜਿਹੀਆਂ ਲੱਖਾਂ ਗੋਲੀਆਂ ਹਨ-ਬਾਬੇ ਦੀ ਮਾਲਿਸ਼ ਕਰਦੀਆਂ ਹਨ। ਬੇਅੰਤ ਪਾਰਸ ਦੇ ਪਰਬਤ ਹਨ। ਲੱਖਾਂ ਅੰਮ੍ਰਿਤ ਦੇ ਭੰਡਾਰ ਹਨ-ਇੰਦਰ ਵਰਗੇ ਮਾਸਕੀ-ਬਾਬੇ ਨਾਨਕ ਦੇ ਦਰਬਾਰ ਵਿਚ ਛਿੜਕਦੇ ਫਿਰਦੇ ਹਨ। ਬਾਬੇ ਦੀ ਬਣਾਈ ਕੁਦਰਤਿ ਵਿਚ ਲੱਖਾਂ ਸੂਰਜ ਹਨ ਤੇ ਲੱਖਾਂ ਚੰਦਰਮਾਂ ਦੀਵਿਆਂ ਦੀ ਤਰ੍ਹਾਂ ਹਨ। ਰਿਧੀਆਂ, ਸਿਧੀਆਂ, ਨੌ ਖਜ਼ਾਨਿਆਂ ਦੇ ਬੇਅੰਤ ਢੇਰ ਲੱਗੇ ਪਏ ਹਨ। ਭਗਤੀ ਨੂੰ ਪਿਆਰ ਕਰਨ ਵਾਲਾ ਬਾਬਾ ਨਾਨਕ ਨਿਰੰਕਾਰ ਵਾਹਿਗੁਰੂ ਹੈ।

ਮਿਲਿ ਨਾਨਕ ਅੰਗਦ ਅਮਰ ਗੁਰ ਗੁਰ ਰਾਮਦਾਸੁ ਹਰਿ ਪਹਿ ਗਯਉ॥
ਹਰਿਬੰਸ ਜਗਤਿ ਜਸੁ ਸੰਚਰਉ ਸੁ ਕਵਣੁ ਕਹੈ ਸ੍ਰੀ ਗੁਰੂ ਮੁਯਉ॥

ਅਰਥ : ਗੁਰੂ ਨਾਨਕ, ਗੁਰੂ ਅੰਗਦ ਵਿਚ ਮਿਲੇ-ਜੋਤ ਫਿਰ ਗੁਰੂ ਅਮਰਦਾਸ ਤੇ ਫਿਰ ਗੁਰੂ ਰਾਮਦਾਸ ਵਿਚ ਆ ਗਈ-ਜੋਤ ਗੁਰੂ ਅਰਜਨ ਦੇਵ ਜੀ ਵਿਚ ਚਲੀ

ਗਈ। ਗੁਰੂ ਸਾਰੇ ਸਚਖੰਡਿ ਚਲੇ ਗਏ। ਕੌਣ ਕਹਿੰਦਾ ਹੈ ਗੁਰੂ ਮਰ ਗਿਆ ਹੈ। ਸਾਰੇ ਜਗਤ ਵਿਚ ਉਹਨਾਂ ਦਾ ਜਸ ਹੋ ਰਿਹਾ ਹੈ।

**ਦੇਵਪੁਰੀ ਮਹਿ ਗਯਉ ਆਪਿ ਪਰਮੇਸਵਰ ਭਾਯਉ।।**
**ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ।।**

ਸਾਰੇ ਗੁਰੂ ਸਚਖੰਡਿ ਗਏ, ਵਾਹਿਗੁਰੂ ਨੂੰ ਇਸੇ ਤਰ੍ਹਾਂ ਹੀ ਚੰਗਾ ਲੱਗਾ। ਵਾਹਿਗੁਰੂ ਨੇ ਆਪਣਾ ਸਿੰਘਾਸਣ ਦਿੱਤਾ ਤੇ ਸਾਰੇ ਗੁਰੂਆਂ ਨੂੰ ਉਥੇ ਬਿਠਾਇਆ। ਅੱਜ ਵੀ ਉਥੇ ਹੀ ਬੈਠੇ ਹਨ। ਇਹੋ ਜਿਹੇ ਪਾਤਿਸ਼ਾਹ ਨੂੰ ਛੱਡ ਕੇ ਦੇਹਧਾਰੀ ਗੁਰੂ ਕੋਲ ਜਾ ਰਿਹਾ ਹੈ। ਫਿੱਟ ਲਾਹਨਤ ਨਹੀਂ ਤੇਰੇ। ਜੀਉਂਦਾ ਕਿਉਂ ਨ ਮਰ ਗਿਆ ਸਿਖੜਿਆ। ਤੇਰੀ ਮਾਂ ਬਾਂਝ ਕਿਉਂ ਨ ਰਹਿ ਗਈ। ਮੈਨੂੰ ਜੰਮ ਕੇ ਕੀ ਖੱਟਿਆ?

ਪੰਜ ਗੱਲਾਂ ਯਾਦ ਰੱਖ ਜੋ ਆਦਿ ਹਨ ਤੇ ਸ੍ਰਿਸ਼ਟੀ ਇਹਨਾਂ ਅਧਾਰਾਂ ਤੇ ਹੀ ਬਣਾਈ ਹੈ।

(1) ਵਾਹਿਗੁਰੂ ਪਰਮਾਤਮਾ ਆਦਿ ਹੈ।

(2) ਬਾਬਾ ਨਾਨਕ ਤੇ ਦਸੇ ਪਾਤਿਸ਼ਾਹੀਆਂ ਵਾਹਿਗੁਰੂ ਹਨ ਤੇ ਆਦਿ ਹਨ।

(3) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਵਾਹਿਗੁਰੂ ਦੇ ਵਾਹਿਗੁਰੂ ਹਨ, ਆਦਿ ਹਨ।

(4) ਸਚਖੰਡਿ-ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਦਸੇ ਪਾਤਿਸ਼ਾਹੀਆਂ ਹਾਜ਼ਰ ਹਨ ਪ੍ਰਕਾਸ਼ ਵਾਹਿਗੁਰੂ ਹਾਜ਼ਰ ਹੈ। ਬਾਬਾ ਆਦਿ ਤੋਂ ਹੀ ਚੌਰ ਕਰ ਰਿਹਾ ਹੈ।

(5) ਸਚਖੰਡਿ ਆਦਿ ਤੋਂ ਹੀ ਵਾਹਿਗੁਰੂ ਵਾਹਿਗੁਰੂ ਹੋ ਰਿਹਾ ਹੈ, ਅੱਜ ਵੀ ਹੋ ਰਿਹਾ ਹੈ ਅੱਗੇ ਤੋਂ ਵੀ ਹੁੰਦਾ ਰਹਿਣਾ ਹੈ। ਇਹੀ ਸਿਮਰਨ ਵਾਹਿਗੁਰੂ ਜੀਵ ਨੂੰ ਅੰਮ੍ਰਿਤ ਛਕਾਉਣ ਵੇਲੇ ਦਿੰਦਾ ਹੈ।

ਹੁਣ ਗੱਲ ਸਮਝਣ ਦੀ : ਤੂੰ ਇਹਨਾਂ ਪੰਜਾਂ ਵਿਚੋ ਕੋਈ ਇਕ ਗੱਲ ਛੱਡ ਕੇ ਰੱਬ ਨੂੰ ਮਿਲ ਕੇ ਦਿਖਾ ਦੇਹ।

(1) ਅੰਮ੍ਰਿਤ ਛਕਣ ਤੋਂ ਬਗੈਰ ਰੱਬ ਨੂੰ ਮਿਲਣਾ ਤਾਂ ਕੀ ਜਾਣ ਕੇ ਹੀ ਦਿਖਾ ਦੇਹ।

(2) ਵਾਹਿਗੁਰੂ ਵਾਹਿਗੁਰੂ ਨਾਮ ਜਪਣ ਤੋਂ ਬਗੈਰ ਮਨ ਇਕਾਗਰ ਕਰਕੇ ਦਿਖਾ ਦੇਹ।

(3) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਤੋਂ ਬਗੈਰ ਰੱਬ ਬਾਰੇ ਜਾਣ ਕੇ ਦਿਖਾ ਦੇਹ।

(4) ਬਾਬੇ ਨਾਨਕ ਤੋਂ ਅੰਮ੍ਰਿਤ ਛਕਣ ਤੋਂ ਬਗੈਰ ਇਨਸਾਨੀਅਤ ਧਾਰਨ ਕਰਕੇ ਦਿਖਾ ਦੇਹ।

(5) ਸਚਖੰਡਿ ਜਾ ਕੇ ਦਿਖਾ ਦੇਹ ਵਾਹਿਗੁਰੂ ਦੀ ਬਖਸ਼ਿਸ਼ ਤੋਂ ਬਗੈਰ।

ਫਿਰ ਧਿਆਨ ਰੱਖ ਤੂੰ ਕਿਸ ਕੋਲ ਜਾ ਰਿਹਾ ਹੈ? ਸਰਕਾਰੀ ਟੱਟੀ ਪੇਸ਼ਾਬ ਦੇ ਥੈਲੇ ਕੋਲ।

(1) ਉਹ ਅੰਮ੍ਰਿਤ ਛਕਾਉਂਦਾ ਹੈ-ਨਹੀਂ-ਭਾਵ ਬਾਬਾ ਨਾਨਕ ਗਲਤ ਹੈ- ਅੰਮ੍ਰਿਤ ਛਕਣ ਦੀ ਲੋੜ ਕੋਈ ਨਹੀਂ।

(2) ਵਾਹਿਗੁਰੂ ਵਾਹਿਗੁਰੂ ਨਾਮ ਜਪਨ ਨੂੰ ਆਖਦਾ ਹੈ-ਨਹੀਂ-ਸਾਰੇ ਗੁਰੂ ਗਲਤ ਹਨ।

(3) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਦਾ ਹੈ-ਨਹੀਂ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹੀ ਨਹੀਂ ਹਨ।

(4) ਤੈਨੂੰ ਸਚਖੰਡਿ ਜਾਣ ਦੀ ਗੱਲ ਕਰਦਾ ਹੈ, ਤੂੰ ਗਿਆ ਹੈ? ਸਚਖੰਡਿ ਹੈ ਹੀ ਨਹੀਂ।

(5) ਤੈਨੂੰ ਆਦਿ ਦੀ ਗੱਲ ਕਰਦਾ ਹੈ, ਆਦਿ ਕੌਣ ਸੀ? ਆਦਿ ਕੁਛ ਵੀ ਨਹੀਂ ਸੀ।

(6) ਤੈਨੂੰ ਆਖਦਾ ਹੈ, ਕੁਰਹਿਤ ਨ ਕਰੀਂ। ਕੇਸ ਨ ਮੁੰਨੀ-ਨਹੀਂ ਆਖਦਾ। ਦਸਵੇਂ ਪਾਤਿਸ਼ਾਹ ਗਲਤ ਹਨ।

(7) ਤੁਮਾਕੂੰ ਤੋਂ ਰੋਕਦਾ ਹੈ-ਨਹੀਂ ਰੋਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗਲਤ ਲਿਖਿਆ ਹੈ।

(8) ਪਰਾਈ ਇਸਤਰੀ ਤੋਂ ਰੋਕਦਾ ਹੈ ਕਿ ਨਹੀਂ-ਨਹੀਂ ਆਖਦਾ ਹੈ ਪਰਾਇਆ ਹੈ ਹੀ ਕੋਈ ਨਹੀਂ, ਸਗਲ ਸੰਗਿ ਹਮ ਕੇ ਬਣ ਆਈ। ਪਾਤਿਸ਼ਾਹ ਦੀਆਂ ਸਾਰੀਆਂ ਕੁਰਹਿਤਾਂ ਤੋੜ ਦਿੱਤੀਆਂ ਸਿੱਖੀ ਖਤਮ ਹੋ ਗਈ-ਅਸੂਲ ਖਤਮ ਹੋ ਗਏ। ਗੁਰੂ ਸਾਹਿਬ ਦਾ ਨਾਂ ਨਿਸ਼ਾਨ ਮਿਟ ਜਾਣਾ ਹੈ। ਬੀੜਾਂ ਨੂੰ ਅੱਗ ਲਾ ਕੇ ਸਾੜ ਦੇਣਾ ਇਹਨਾਂ ਨੇ। ਤੈਨੂੰ ਅਕਲ ਆਏਗੀ ਕਿ ਨਹੀਂ।

ਆਓ, ਆਦਿ ਵਾਹਿਗੁਰੂ ਨਾਲ ਗੱਲਾਂ ਕਰਦੇ ਹਾਂ।

ਗੁਰੂ ਪਾਤਿਸ਼ਾਹ! ਤੁਸੀਂ ਇਹ ਬੱਜਰ ਕੁਰਹਿਤਾਂ ਕਿਉਂ ਰੱਖੀਆਂ ਹਨ?

ਪੁੱਤਰ! ਇਹਨਾਂ ਤੋਂ ਬਗੈਰ ਇਨਸਾਨੀਅਤ ਆ ਹੀ ਨਹੀਂ ਸਕਦੀ। ਅਸੀਂ ਇਨਸਾਨੀਅਤ ਦੇ ਗੁਰੂ ਹਾਂ ਸਿੱਖਾਂ ਦੇ ਗੁਰੂ ਨਹੀਂ ਹਾਂ।

**ਰਹਿਤ (ਗੁਣ) ਪਿਆਰੀ ਮੁਝ ਕਉ ਸਿਖ ਪਿਆਰਾ ਨਾਹਿ।।**

**ਕੇਸ ਧਰੇ ਪਾਹੁਲ ਬਿਨਾਂ ਭੇਖੀ ਮੂੜਾ ਸਿਖ।।**

ਵਾਹਿਗੁਰੂ ਜੀ! ਤੁਸੀਂ, ਅੰਮ੍ਰਿਤ ਕਿਉਂ ਛਕਾਉਂਦੇ ਹੋ।

ਪੁੱਤਰ! ਅੰਦਰਲੇ ਰੱਬ ਨੂੰ ਜਗਾਉਣ ਲਈ। ਰੱਬ ਹੋਰ ਕਿਸੇ ਤਰੀਕੇ ਨਾਲ ਜਾਗਦਾ ਹੀ ਨਹੀਂ। ਕੋਈ ਜਗਾ ਕੇ ਦਿਖਾ ਦੇਵੇ। ਉਸ ਦੇ ਕੋਲ ਹੀ ਇਨਸਾਨੀਅਤ ਹੈ। ਸਰੀਰ ਤਾਂ ਵਿਕਾਰਾਂ ਦਾ ਮਾਰਿਆ ਟੱਟੀ ਪੇਸ਼ਾਬ ਦਾ ਬੈਗ ਹੈ।

ਵਾਹਿਗੁਰੂ ਜੀ! ਇਹ ਪੰਜ ਭੂਤਕ ਸਰੀਰ, ਜੋ ਤੁਸੀਂ ਬਣਾਇਆ ਹੈ, ਇਹ ਗੁਰੂ ਬਣਿਆ ਬੈਠਾ ਹੈ।

ਪੁੱਤਰ! ਇਹ ਅਸੀਂ ਹੀ ਬਣਾਇਆ ਹੈ। ਜਿਹਨਾਂ ਦੇ ਕਰਮ ਬਹੁਤ ਗੰਦੇ ਹਨ, ਮਾੜੇ ਹਨ, ਜਿਹਨਾਂ ਨੂੰ ਸਿੱਧੇ ਨਰਕਾਂ ਵਿੱਚ ਭੇਜਣਾ ਹੈ, ਉਹਨਾਂ ਨੂੰ ਕਿੱਥੇ ਭੇਜੀਏ? ਉਹਨਾਂ ਨੇ ਦੇਹਧਾਰੀ ਗੁਰੂ ਕੋਲ ਭੇਜ ਦੇਈਦਾ ਹੈ, ਹੁਣ ਲੱਭ ਲਈ ਰੱਬ ਨੂੰ ਤੇ ਆ ਜਾਈਂ ਸਾਡੇ ਕੋਲ? ਬਹੁਤ ਚੰਗੇ ਭਾਗਾਂ ਵਾਲੇ ਨੂੰ-ਜਿਸ ਤੇ ਅਸੀਂ ਬਖਸ਼ਿਸ਼ ਕਰਨੀ ਹੁੰਦੀ ਹੈ ਉਸਨੂੰ ਅੰਮ੍ਰਿਤ ਦੀ ਦਾਤਿ ਦਿੰਦੇ ਹਾਂ ਤੇ ਆਪਣਾ ਪੁੱਤਰ ਬਣਾਉਂਦੇ ਹਾਂ।

ਦੇਹਧਾਰੀ ਤਾਂ ਰੱਬ ਦੇ ਅਸੂਲਾਂ ਨੂੰ ਹੀ ਤੋੜ ਰਿਹਾ ਹੈ, ਵਾਹਿਗੁਰੂ ਜੀ!

ਕਿਉਂਕਿ ਉਸ ਨੂੰ ਰੱਬ ਦਾ ਗਿਆਨ ਨਹੀਂ, ਧਿਆਨ ਨਹੀਂ, ਅਗਲੀ ਦੁਨੀਆਂ ਨੂੰ ਨਹੀਂ ਜਾਣਦਾ ਉਸ ਨੂੰ ਪਤਾ ਹੀ ਨਹੀਂ ਕਿ ਮੌਤ ਤੋਂ ਬਾਅਦ ਜੀਵਨ ਸ਼ੁਰੂ ਹੋਣਾ ਹੈ।

ਵਾਹਿਗੁਰੂ ਜੀ! ਉਹ ਅੰਦਰੋਂ ਤੁਹਾਡੇ ਬਰਖਲਾਫ ਕਿਉਂ ਹੈ?

ਕਿਉਂਕਿ ਉਹ ਸਰਕਾਰੀ ਹੈ। ਸਰਕਾਰ ਝੂਠੀ ਹੈ ਸਚ ਨੂੰ ਦੇਖਣਾ ਨਹੀਂ ਚਾਹੁੰਦੀ।

ਵਾਹਿਗੁਰੁ ਜੀ! ਇਸ ਦਾ ਅੱਗੇ ਫਿਰ ਧਰਮ ਰਾਜ ਕੀ ਹਾਲ ਕਰੇਗਾ?

ਉਹ ਆ ਕੇ ਦੇਖ ਲਈ। ਕੋਈ ਦਸਮ-ਦੁਆਰੀ ਗੁਰਸਿਖ ਇਹਨਾਂਦੇ ਹਾਲ ਦੇਖ ਸਕਦਾ ਹੈ। ਇਹਨਾਂ ਨੂੰ ਸਜ਼ਾ ਕਿਉਂ ਮਿਲਦੀ ਹੈ ਵਾਹਿਗੁਰੂ ਜੀ! ਇਹ ਸਾਰੇ ਦੇਹਧਾਰੀ ਅਖੋਤੀ ਗੁਰੂ ਸਰਕਾਰੀ ਹਨ। ਰੱਬ ਦੇ ਕਾਤਲ ਹਨ। ਸੱਚ ਦੇ ਕਾਤਲ ਹਨ। ਇਨਸਾਨੀਅਤ ਦੇ ਕਾਤਲ ਹੈ। ਬਾਬੇ ਨਾਨਕ ਦੇ ਕਾਤਲ ਹਨ। ਮੇਰੀ ਬਣਾਈ ਸਿੱਖੀ ਦੇ ਕਾਤਲ ਹਨ-ਇਸ ਕਰਕੇ ਇਹਨਾਂ ਨੂੰ ਸਜ਼ਾ ਮਿਲਦੀ ਹੈ।

# ਅੰਮ੍ਰਿਤ ਵੇਲੇ ਦੀ ਮਹਾਨਤਾ

ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ, ਅੰਮ੍ਰਿਤ ਵੇਲੇ ਦੀ ਬਹੁਤ ਮਹਾਨਤਾ ਦੱਸੀ ਹੈ। ਜੀਵ ਨੂੰ, ਖਾਸ ਕਰਕੇ ਸਿੱਖਾਂ ਨੂੰ ਅੰਮ੍ਰਿਤ ਵੇਲੇ ਦੀ ਮਹਾਨਤਾ ਦਾ ਪਤਾ ਹੀ ਨਹੀਂ, ਜੇ 1-2% ਨੂੰ ਪਤਾ ਵੀ ਹੈ ਤਾਂ ਨਾ ਮਾਤਰ, ਪੂਰਾ ਨਹੀਂ ਪਤਾ। ਅੰਮ੍ਰਿਤ ਵੇਲੇ ਕੀ ਕਰਨਾ ਹੈ? ਕਿਉਂ ਉਠਣਾ ਹੈ? ਉਠ ਕੇ ਕੀ ਕਰਨਾ ਹੈ? ਉਠੱਦਾ ਹੀ ਕੋਈ ਨਹੀਂ 99% ਸੁੱਤੇ ਰਹਿੰਦੇ ਹਨ। ਉਠੱ ਸਕਦੇ ਵੀ ਨਹੀਂ। ਉਠੱਣ ਲਈ ਬਖਸ਼ਿਸ਼ ਚਾਹੀਦੀ ਹੈ, ਬਖਸ਼ਿਸ਼ ਮਤਲਵ ਸਿਮਰਨ ਹੈ, ਉਹ ਕੋਈ ਕਰਦਾ ਹੀ ਨਹੀਂ, ਕਿਸੇ ਗੁਰਦੁਆਰੇ ਹੁੰਦਾ ਹੀ ਨਹੀਂ, ਕਿਸੇ ਨੂੰ ਪਤਾ ਹੀ ਨਹੀਂ। ਸਿਰਫ ਸਿੱਖ ਹੀ ਨਹੀਂ-ਜੀਵ ਆਪਣੇ ਅਸਲ ਮਨੋਰਥ ਨੂੰ ਹੀ ਭੁੱਲ ਚੁੱਕਾ ਹੈ। ਰੱਬ ਨੂੰ ਹੀ ਭੁੱਲ ਚੁੱਕਾ ਹੈ। ਅੱਜ ਦੀ ਪੜ੍ਹਾਈ ਨੇ ਰੱਬ ਭੁਲਾ ਦਿੱਤਾ ਹੈ, ਰੱਬ ਤੋਂ ਨਾਸਤਿਕ ਬਣਾ ਦਿੱਤਾ ਹੈ। ਜੀਵ ਕਾਮਰੇਡ ਬਣ ਗਿਆ ਹੈ। ਵਿਦਿਆ ਨੇ ਇਨਸਾਨੀਅਤ ਭੁਲਾ ਹੀ ਦਿੱਤੀ ਹੈ। ਅੱਗੇ-ਪਹਿਲਾਂ ਪੜ੍ਹਾਈ ਘੱਟ ਹੁੰਦੀ ਸੀ, ਪਰ ਸ਼ਰਮ ਹੁੰਦੀ ਸੀ। ਹੁਣ ਪੜ੍ਹਾਈ ਬਹੁਤ ਵੱਧ ਗਈ ਹੈ ਸ਼ਰਮ ਧਰਮ ਉਡੱ ਹੀ ਗਿਆ ਹੈ। "ਸਰਮੁ ਧਰਮੁ ਦੋਇ ਛਪ ਖਲੋਇ ਕੂੜ ਫਿਰੈ ਪਰਧਾਨ ਵੇ ਲਾਲੋ" ਨੰਗੇਜ ਵਧੀ ਜਾ ਰਿਹਾ ਹੈ, ਕੁੜੀ ਨੂੰ ਤਾਂ ਸ਼ਰਮ ਹਯਾ ਰਹੀ ਹੀ ਨਹੀਂ। Sex ਇਤਨਾ ਵੱਧ ਗਿਆ ਹੈ ਕਿ ਮਾਂ ਪਿਓ ਨੂੰ ਵੀ ਸ਼ਰਮ ਨਹੀਂ ਰਹੀ, ਕਿਉਂਕਿ ਉਹ ਆਪ ਕਾਮੀ ਹਨ। ਹਰ ਬੰਦੇ ਦਾ ਪਰਾਈ ਔਰਤ ਨਾਲ, ਹਰ ਔਰਤ ਦਾ ਪਰਾਏ ਮਰਦ ਨਾਲ ਸੰਬੰਧ ਹੈ ਹੀ ਹੈ, ਨਹੀਂ ਤਾਂ ਜਿੰਦਗੀ ਦਾ ਮਜ਼ਾ ਹੀ ਕੀ ਹੈ? 365 ਔਰਤ ਨਾਲ ਸੰਬੰਧ ਰੱਖਣ ਵਾਲਾ ਆਪਣੇ ਆਪ ਨੂੰ ਕ੍ਰਿਸ਼ਨ ਦੀ ਤਰ੍ਹਾਂ "ਹੀਰੋ" ਆਖਦਾ ਹੈ। ਸਿਰਫ ਇਕ ਮਰਦ ਨਾਲ ਸੰਬੰਧ ਰੱਖਣ ਵਾਲੀ ਔਰਤ ਅੱਜ ਦੇ ਯੁੱਗ ਵਿੱਚ ਤਾਂ ਜੰਗਲੀ ਹੈ Uncivilized, Uncultured ਹੈ। ਅੱਜ ਵੀ ਜਿੰਦਗੀ HI FI ਹੈ। ਗਰੀਬਾਂ ਤੇ ਗੁਰਸਿਖਾਂ ਨੂੰ ਕੌਣ ਪੁਛਦਾ ਹੈ? ਗੁਰਦੁਆਰਿਆਂ ਵਿੱਚ ਇਨਸਾਨੀਅਤ (ਸਿਖੀ) ਨਹੀਂ ਰਹੀ। ਭਾਈ-ਮਸੰਦ ਬਣ ਚੁੱਕੇ ਹਨ। ਪਰਧਾਨ ਤੇ ਕਮੇਟੀ ਸਿਆਸੀ ਹਨ। ਗੁਰਦੁਆਰੇ ਦਾ ਪ੍ਰਧਾਨ ਹੀ ਸਿਆਸਤ ਚਮਕਾਉਣ ਨੂੰ ਬਣਿਆ ਹੈ। ਉਸ ਨੇ ਗੁਰੂ ਤੋਂ ਕੀ ਲੈਣਾ ਹੈ? ਉਸ ਨੂੰ ਤਾਂ ਵੋਟਾਂ ਚਾਹੀਦੀਆਂ ਹਨ, ਆਪਣੇ ਬੱਲੇ ਬੱਲੇ ਹਉਮੈ ਚਾਹੀਦੀ ਹੈ। ਗੁਰੂ

ਨਾਨਕ ਬਾਬੇ ਨੂੰ ਕੌਣ ਜਾਣਦਾ ਹੈ, ਕਿੰਨੇ ਦੇਖਿਆ ਹੈ, ਫਿਰ ਬਾਬੇ ਨੂੰ ਕੀ ਕਰਨਾ ਹੈ? ਬਾਬੇ ਨੂੰ ਭਗਤੀ ਤੋਂ ਬਗੈਰ ਕੋਈ ਗੱਲ ਨਹੀਂ ਆਉਂਦੀ, ਆਪਾਂ ਭਗਤੀ ਕਰਨੀ ਹੀ ਨਹੀਂ। ਕੀ ਮੇਲ ਹੈ ਸਾਡਾ ਤੇ ਬਾਬੇ ਦਾ? ਜਿਸਨੂੰ ਭਗਤੀ ਦੀ, ਸਿਮਰਨ ਦੀ ਸੋਝੀ ਨਹੀਂ, ਉਸ ਨੂੰ ਅੰਮ੍ਰਿਤ ਵੇਲੇ ਦੀ ਕੋਈ ਕਦਰ ਨਹੀਂ ਹੈ। ਉਹ ਉਠੱ ਵੀ ਨਹੀਂ ਸਕਦਾ। ਅੱਜ ਦਾ ਯੁੱਗ ਕੁਰਹਿਤ ਦਾ ਯੁੱਗ ਹੈ। ਅੱਗੇ ਵੀ ਲਿਖਿਆ ਹੈ, ਹੁਣ ਵੀ ਲਿਖ ਰਿਹਾ ਹਾਂ। 700 ਕਰੋੜ ਵਿਚੋਂ ਇਕ ਬੰਦਾ ਹੀ ਦਿਖਾ ਦਿਓ, ਅੰਮ੍ਰਿਤ ਨਹੀਂ ਛਖਿਆ, ਇਕ ਵੀ ਕੁਰਹਿਤ ਨਾ ਕਰਦਾ ਹੋਵੇ। ਇਕ ਵੀ ਨਹੀਂ ਦਿਖਾ ਸਕਦੇ? ਤੁਸੀਂ ਆਪਣੇ ਵੱਲ ਪਹਿਲਾਂ ਦੇਖੋ। ਤੁਸੀਂ ਕਦੀ ਕੋਈ ਕੁਰਹਿਤ ਨਹੀਂ ਕੀਤੀ? ਕੀਤੀ ਹੈ। ਸਾਰੀ ਸ੍ਰਿਸ਼ਟੀ ਤੁਹਾਡੇ ਵਰਗੀ ਪੰਜ ਭੂਤਕ ਕਾਮ ਤੋਂ ਹੀ ਪੈਦਾ ਹੋਈ ਹੈ। ਤੁਸੀਂ ਕੁਰਹਿਤ ਛੱਡ ਕੇ ਦਿਖਾਓ, ਤੁਹਾਨੂੰ ਸਮਝ ਆ ਜਾਵੇਗੀ, ਕੋਈ ਵੀ ਕੁਰਹਿਤ ਤੋਂ ਬਚ ਨਹੀਂ ਸਕਦਾ। ਜੇ ਕੋਈ ਕੁਰਹਿਤ ਤੋਂ ਬਚ ਨਹੀਂ ਸਕਦਾ ਤਾਂ ਅੰਮ੍ਰਿਤ ਵੇਲੇ ਦੀ ਕੋਈ ਮਹਾਨਤਾ ਨਹੀਂ।

ਜੇ ਜੀਵਨ ਮਨੋਰਥ ਪਤਾ ਨਹੀਂ ਤਾਂ ਅੰਮ੍ਰਿਤ ਵੇਲੇ ਦੀ ਕੋਈ ਮਹਾਨਤਾ ਨਹੀਂ।

ਜੇ ਸਿਮਰਨ ਬਾਰੇ ਪਤਾ ਨਹੀਂ ਤਾਂ ਅੰਮ੍ਰਿਤ ਵੇਲੇ ਦੀ ਕੋਈ ਮਹਾਨਤਾ ਨਹੀਂ।

ਜੇ ਅੰਮ੍ਰਿਤ ਨਹੀਂ ਛਕਿਆ ਤਾਂ ਅੰਮ੍ਰਿਤ ਵੇਲੇ ਦੀ ਕੋਈ ਮਹਾਨਤਾ ਨਹੀਂ।

ਜੇ ਸੁਰਤੀ ਦਾ ਮਾਰਗ ਪਤਾ ਨਹੀਂ ਤਾਂ ਅੰਮ੍ਰਿਤ ਵੇਲੇ ਦੀ ਕੋਈ ਮਹਾਨਤਾ ਨਹੀਂ।

ਜੇ ਸੁਰਤੀ ਜੁੜਦੀ ਨਹੀਂ ਤਾਂ ਵੀ ਅੰਮ੍ਰਿਤ ਵੇਲੇ ਉਠੱ ਨਹੀਂ ਸਕੋਗੇ।

ਜੇ ਮਨ ਨਹੀਂ ਟਿਕਦਾ ਤਾਂ ਵੀ ਅੰਮ੍ਰਿਤ ਵੇਲੇ ਉਠੱ ਨਹੀਂ ਸਕੋਗੇ।

ਜੇ ਸਹਜੁ ਦਾ ਨਹੀਂ ਪਤਾ ਤਾਂ ਅੰਮ੍ਰਿਤ ਵੇਲੇ ਕੁੱਝ ਵੀ ਨਹੀਂ।

ਜੇ ਸੁੰਨ ਸਮਾਧ ਦਾ ਕੁਛ ਪਤਾ ਨਹੀਂ ਤਾਂ ਅੰਮ੍ਰਿਤ ਵੇਲਾ ਕੋਈ ਮਹਾਨਤਾ ਨਹੀਂ ਰੱਖਦਾ।

ਜੇ ਰੱਬ ਨੂੰ ਮਿਲਣ ਲਈ ਅੰਦਰ ਵੈਰਾਗ ਨਹੀਂ, ਤਾਂ ਅੰਮ੍ਰਿਤ ਵੇਲਾ ਹੈ ਹੀ ਨਹੀਂ, ਤੁਹਾਡੇ ਭਾਅ ਦਾ।

ਜੇ ਬਿਰਹੋਂ ਦਾ ਸੱਪ ਨਹੀਂ ਲੜਿਆ, ਅੰਮ੍ਰਿਤ ਵੇਲਾ ਕੋਈ ਚੀਜ਼ ਹੀ ਨਹੀਂ।

ਅੰਦਰ ਅਨਹਦ ਨਹੀਂ ਚਲਿਆ-ਕੀ ਕਰਨਾ ਹੈ ਅੰਮ੍ਰਿਤ ਵੇਲੇ?

ਅੰਦਰ ਅੰਮ੍ਰਿਤ ਰਸ ਨਹੀਂ ਆਇਆ-ਕੀ ਕਰਨਾ ਹੈ ਅੰਮ੍ਰਿਤ ਵੇਲੇ?

ਅੰਦਰ ਪ੍ਰਕਾਸ਼ ਨਹੀਂ ਹੋਇਆ-ਤਾਂ ਕੀ ਕਰਨਾ ਹੈ ਅੰਮ੍ਰਿਤ ਵੇਲੇ ਨੂੰ?
ਰੱਬ ਦੇ ਬਾਬੇ ਦੇ ਦਰਸ਼ਨਾਂ ਦੀ ਖਿੱਚ ਹੀ ਨਹੀਂ, ਅੰਮ੍ਰਿਤ ਵੇਲੇ ਉਠੋਂ ਨਹੀਂ ਸਕੋਗੇ।
ਸਚਖੰਡਿ ਦੀ ਸੋਝੀ ਹੀ ਨਹੀਂ, ਅੰਮ੍ਰਿਤ ਵੇਲੇ ਉਠੋਂ ਨਹੀਂ ਸਕੋਗੇ।
ਦਸਮ ਦੁਆਰ ਦੀ ਸੋਝੀ ਨਹੀਂ, ਅੰਮ੍ਰਿਤ ਵੇਲੇ ਦੀ ਕੋਈ ਮਹਾਨਤਾ ਨਹੀਂ।
(੩੩੩) ਕਹਤ ਕਬੀਰ ਨਵੈ ਘਰ ਮੂਸੇ (ਠਗ ਹਨ) ਨੌਂ ਦਰਵਾਜੇ ਠੱਗ ਹਨ। ਦੋ ਅੱਖਾਂ-ਦੋ ਕੰਨ-ਦੋ ਨਾਸਾਂ-ਮੂੰਹ-ਗੁੱਦਾ-ਲਿੰਗ-ਇਹ ਸਾਰੇ ਠੱਗ ਹਨ। ਠੱਗ, ਹਾਂ ਠੱਗ। ਤੈਨੂੰ ਜੀਵ-ਰੱਬ ਨਾਲ ਮਿਲਣ ਲਈ ਸਵੇਰੇ ਅੰਮ੍ਰਿਤ ਵੇਲੇ ਉਠਣ ਨਹੀਂ ਦੇਂਦੇ। ਤੂੰ ਰੱਬ, ਸਾਰੀਆਂ ਦੁਨੀਆਂ ਦੀ ਗੰਦੀ ਤੋਂ ਗੰਦੀ ਗੱਲ, ਇਹਨਾਂ ਦੇ ਰਾਹੀਂ ਸਿੱਖ ਰਿਹਾ ਹੈਂ। ਜੇ ਤੈਨੂੰ ਇਹ ਗੱਲ ਨਾ ਸਮਝ ਆਈ ਕਿ ਤੂੰ ਰੱਬ ਤਾਂ ਅੰਮ੍ਰਿਤ ਵੇਲਾ ਕੁੱਝ ਵੀ ਨਹੀਂ ਤੂੰ ਕਿਥੋਂ ਆਇਆ ਹੈਂ ਤੇ ਕਿੱਥੇ ਜਾਣਾ ਹੈ ਤੇ ਕਿਵੇਂ ਜਾਣਾ ਹੈ ਕਿਵੇਂ ਆਇਆ ਹੈ? ਜੇ ਸਮਝ ਨ ਆਈ ਤਾਂ ਵੀ ਅੰਮ੍ਰਿਤ ਵੇਲੇ ਉਠਣ ਦੀ ਕੋਈ ਮਹਾਨਤਾ ਨਹੀਂ।

ਅੰਮ੍ਰਿਤ ਵੇਲਾ, ਰੱਬ ਦੇ ਮਿਲਾਪ ਦਾ ਪਹਿਲਾ ਪੜਾਅ ਹੈ ਨਾ ਕਿ ਮੰਜ਼ਿਲ। ਮਾਇਆ ਤੋਂ ਮਤਲਵ ਹੈ ਮਾਂ। ਹਰ ਭੈੜੀ ਆਦਤ, ਹਰ ਭੈੜੇ ਕੰਮ ਨੂੰ ਜਨਮ ਦੇਣ ਵਾਲੀ ਮਾਂ। ਕਾਮ-ਕ੍ਰੋਧ-ਲੋਭ-ਮੋਹ-ਹੰਕਾਰ-ਈਰਖਾ-ਦਵੈਖ-ਤੇਰ-ਮੇਰ-ਵਿਤਕਰਾ-ਸ਼ਰੀਕਾ-ਵੈਰ-ਵਿਰੋਧ-ਲੜਾਈ-ਝਗੜਾ-ਬਿਮਾਰੀ-ਚਿੰਤਾ-ਫਿਕਰ-ਜੂਆ-ਸਮਗਲਿੰਗ-ਮਿਲਾਵਟ-ਕਤਲ-ਨਕਲੀ ਚੀਜ਼ਾਂ-ਹੇਰ-ਫੇਰ-ਝੂਠ-ਨਿੰਦਾ-ਚੁਗਲੀ-ਘਟ ਤੋਲਨਾ ਆਦਿ ਸਭ ਮਾਇਆ ਹੀ ਹੈ। ਇਸਦਾ ਤਾਂ ਅੰਮ੍ਰਿਤ ਵੇਲੇ ਨਾਲ ਵੈਰ ਹੈ। ਜੀਵ ਅੰਮ੍ਰਿਤ ਵੇਲੇ ਉਠੋਂ ਪਿਆ-ਮਾਇਆ ਵਲੋਂ ਗਿਆ-ਮਾਇਆ ਆਪਣੀ ਹਾਰ ਨਹੀਂ ਮੰਨਦੀ-ਹਾਰਨਾ ਨਹੀਂ ਚਾਹੁੰਦੀ। ਹਾਰਦੀ ਵੀ ਨਹੀਂ। 99.99 ਨੂੰ ਤਾਂ ਸੁਵਾਈ ਬੈਠੀ ਹੈ, ਉਠੱਣ ਨਹੀਂ ਦੇਂਦੀ। ਮਾਇਆ ਆਪ ਸਿਰਫ 6 ਘੰਟੇ ਸੋਂਦੀ ਹੈ। ਰਾਤ ਨੂੰ 12 ਤੋਂ ਸਵੇਰੇ 6 ਵਜੇ ਤੱਕ। ਅੰਮ੍ਰਿਤ ਵੇਲਾ ਹੈ, ਪਹਿਰ ਰਾਤ ਰਹਿੰਦੀ। ਭਾਵ ਸੂਰਜ ਚੜ੍ਹਨ ਤੋਂ ਤਿੰਨ ਘੰਟੇ ਪਹਿਲਾਂ। ਅੰਮ੍ਰਿਤ ਵੇਲਾ 2 ਤੋਂ 5 ਵੀ ਹੈ। 3 ਤੋਂ 6 ਵੀ ਹੈ। 3.30 ਤੋਂ 6.30 ਵੀ ਹੈ। 4 ਵਜੇ ਤੋਂ ਗ੍ਰਿਹਸਤ ਵਿੱਚ ਉਠੋਂ ਸਕਦੇ ਹੋ। 4 ਤੋਂ 6.30 ਸਿਰਫ ਸੁਰਤਿ ਜੋੜਨੀ ਹੈ। ਅੰਮ੍ਰਿਤ ਵੇਲੇ ਦੀ ਕਦਰ ਸਿਰਫ ਉਸ ਅੰਮ੍ਰਿਤਧਾਰੀ ਨੂੰ ਹੈ, ਜਿਸ ਦੀ ਸੁਰਤਿ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਨ ਵਿਚ ਜੁੜਦੀ ਹੈ, ਆਨੰਦ

ਆਉਂਦਾ ਹੈ, ਮਨ ਟਿਕ ਚੁੱਕਾ ਹੈ, ਅਨਹਦ ਚਲਦਾ ਹੈ, ਬਿਰਹੋਂ ਦਾ ਸੱਪ ਲੜ ਚੁੱਕਾ ਹੈ, ਵੈਰਾਗ ਆਉਂਦਾ ਹੈ, ਅੰਦਰ ਤੜਪ ਹੈ। ਮਨੁੱਖਾ ਜਨਮ ਦੀ ਸੋਝੀ ਹੈ, ਅੰਦਰ ਪ੍ਰਕਾਸ਼ ਹੁੰਦਾ ਹੈ, ਅੰਮ੍ਰਿਤ-ਰਸ ਆਉਂਦਾ ਹੈ, ਦਰਸ਼ਨ ਹੁੰਦੇ ਹਨ, ਸਚਖੰਡਿ ਦੀ ਸੋਝੀ ਹੈ, ਉਥੋਂ ਹੀ ਆਇਆ ਹਾਂ, ਉਥੇ ਹੀ ਜਾਣਾ ਹੈ, ਪਿਛਲੇ ਮਾੜੇ ਕਰਮਾਂ ਕਰਕੇ ਆਇਆ ਹਾਂ-ਸਾਰੇ ਕਰਮਾਂ ਨੂੰ ਧੋ ਕੇ ਸਿਮਰਨ ਨਾਲ ਮਨ ਨੂੰ ਮਾਰ ਕੇ, ਸੁਰਤਿ ਜੋੜ ਕੇ ਨੌ ਦੁਆਰਿਆਂ ਨੂੰ ਛੱਡ ਕੇ ਦਸਮ-ਦੁਆਰ ਵਿਚੋਂ ਨਿਕਲ ਕੇ ਸਚਖੰਡਿ ਜਾਣਾ ਹੈ। ਮੈਂ ਰੱਬ ਹਾਂ, ਜੋਤ ਹਾਂ, ਸਰੀਰ ਤਾਂ ਰੱਬ ਦੇ ਰਹਿਣ ਲਈ ਘਰ ਹੈ।, ਸਿਰਫ ਘਰ ਬੇ-ਜਾਨ-ਮੁਰਦਾ, ਸਰੀਰ ਤਾਂ ਘੜੀ ਦਾ ਪ੍ਰਾਹੁਣਾ ਹੈ, ਇਕ ਸਕਿੰਟ ਦਾ ਇਤਬਾਰ ਨਹੀਂ ਇਸਦਾ, ਉਹ ਜਾਣਦਾ ਹੈ ਅਸਲੀ ਅੰਮ੍ਰਿਤ ਵੇਲਾ ਕੀ ਹੈ? ਸੁਰਤਿ ਹੀ ਅੰਮ੍ਰਿਤ ਵੇਲੇ ਜੁੜਦੀ ਹੈ। ਰੱਬ ਨੂੰ ਮਿਲਣ ਦਾ ਸਮਾਂ ਹੀ 1 ਤੋਂ 6 ਹੈ। ਮਾਇਆ ਘੂਕ ਸੁੱਤੀ ਹੁੰਦੀ ਹੈ।

**ਦੂਜਾ ਭਾਉ ਨ ਦੇਈ ਲਿਵ ਲਾਗਣ ਜਿਨਿ ਹਰਿ ਕੇ ਚਰਨ ਵਿਸਾਰੇ॥**

ਅਰਥ : ਮਾਇਆ ਦਾ ਪਿਆਰ ਸੁਰਤੀ ਨਹੀਂ ਲੱਗਣ ਦੇਂਦਾ, ਰੱਬ ਨਾਲੋਂ ਪ੍ਰੀਤ ਤੋੜ ਦੇਂਦਾ ਹੈ।

**ਇਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥**

ਅਰਥ : ਇਸ ਮਾਇਆ ਦੇ ਕਾਰਨ ਰੱਬ ਭੁੱਲ ਜਾਂਦਾ ਹੈ, ਮੋਹ ਪੈਦਾ ਹੋ ਜਾਂਦਾ ਹੈ, ਮਾਇਆ ਨਾਲ ਪਿਆਰ ਪੈ ਜਾਂਦਾ ਹੈ। ਮਾਇਆ ਸਰੀਰ ਹੈ-ਜੀਵਨ ਮਨੋਰਥ ਭੁੱਲ ਗਿਆ। ਅੱਜ ਸਾਰਾ ਸੰਸਾਰ, ਸਾਰੀ ਪੜ੍ਹਾਈ, ਸਾਰੀ ਕਮਾਈ, ਸਰੀਰ ਤੱਕ ਹੀ ਸੀਮਤ ਹੈ, ਕੌਣ ਜਾਣਦਾ ਹੈ ਰੱਬ ਨੂੰ, ਆਤਮਾ ਨੂੰ, ਜੀਵ-ਆਤਮਾ ਨੂੰ? ਕੌਣ ਜਾਣਦਾ ਹੈ ਅਗਲੀ ਸਦੀਵੀ ਦੁਨੀਆਂ ਨੂੰ, ਕੌਣ ਜਾਣਦਾ ਹੈ ਸਰੀਰ ਇਕ ਰੱਬ ਦਾ ਇਮਤਿਹਾਨ ਹੈ? ਪਾਸ ਹੋ ਕੇ ਸਦੀਵੀ ਸੁਖ ਮਿਲਦਾ ਹੈ ਅਰਬਾਂ ਸਾਲਾਂ ਦਾ। ਫਿਰ ਕਿਉਂ ਕੋਈ ਉਠੇ ਅੰਮ੍ਰਿਤ ਵੇਲੇ?

**ਫਰੀਦਾ ਪਿਛਲ ਰਾਤਿ ਨ ਜਾਗਿਓ ਜੀਵਦੜੋ ਮੁਇਓ॥**
**ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ॥**
**ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥**
**ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ॥** (੧੩੮੩)

ਅਰਥ : ਰੱਬ ਵਲੋਂ ਚੇਤਾਵਨੀ ਹੈ, ਅੰਮ੍ਰਿਤ ਵੇਲੇ ਨਹੀਂ ਉਠਦਾ, ਜੀਉਂਦਾ ਹੀ

ਮਰਿਆ ਹੋਇਆ ਹੈ। ਤੂੰ ਰੱਬ ਨੂੰ ਭੁੱਲ ਗਿਆ ਹੈਂ, ਰੱਬ ਨੇ ਤੈਨੂੰ ਨਹੀਂ ਭੁਲਾਇਆ।
ਅਰਥ : ਰਾਤ ਨੂੰ ਕਸਤੂਰੀ ਵੰਡੀ ਜਾਂਦੀ ਹੈ ਪਰ ਜਿਹੜੇ ਸੁੱਤੇ ਪਏ ਹਨ ਉਹਨਾਂ ਨੂੰ ਰੱਬ ਨਹੀਂ ਮਿਲਦਾ।
ਅਰਥ : ਕਿਸੇ ਸਮੇਂ ਵੀ ਸੁਰਤੀ ਲਾਈਏ ਤਾਂ ਫੁੱਲ ਆ ਜਾਂਦਾ ਹੈ, ਫੁੱਲ ਤੋਂ ਫਲ ਪਿਛਲੀ ਰਾਤ ਹੀ ਲੱਗਦਾ ਹੈ-ਅੰਮ੍ਰਿਤ ਵੇਲੇ ਹੀ ਰੱਬ ਮਿਲਦਾ ਹੈ। ਜਿਹੜੇ ਜਾਗਦੇ ਹਨ ਉਹੀ ਲੈਂਦੇ ਹਨ।

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**

ਅੰਮ੍ਰਿਤ ਵੇਲੇ ਹੀ ਰੱਬ ਮਿਲਦਾ ਹੈ। ਅੰਮ੍ਰਿਤ ਵੇਲਾ ਉਹਨਾਂ ਲਈ ਮਹੱਤਤਾ ਰੱਖਦਾ ਹੈ ਜਿਹਨਾਂ ਨੂੰ ਰੱਬ ਨੂੰ ਮਿਲਣ ਦੀ ਤੜਪ ਹੈ। ਜਿਹਨਾਂ ਨੂੰ ਅੰਦਰੋਂ ਸੋਝੀ ਹੈ। ਜਿਹਨਾਂ ਨੇ ਮਾਇਆ ਦਾ ਮੋਹ ਤਿਆਗਿਆ ਹੋਇਆ ਹੈ, ਸਰੀਰ ਦਾ ਮੋਹ ਤਿਆਗਿਆ ਹੋਇਆ ਹੈ। ਪਰਿਵਾਰ ਦਾ ਮੋਹ ਤਿਆਗਿਆ ਹੋਇਆ ਹੈ, ਆਪਣਾ ਮੋਹ ਤਿਆਗਿਆ ਹੋਇਆ ਹੈ। **ਅੰਮ੍ਰਿਤ ਵੇਲੇ ਹੋਰ ਕੋਈ ਦੂਸਰਾ ਉਠ ਹੀ ਨਹੀਂ ਸਕਦਾ। ਕਈ ਸੁਸਾਇਟੀਆਂ ਅੰਮ੍ਰਿਤ ਵੇਲੇ ਸਿਮਰਨ ਕਰਵਾ ਰਹੀਆਂ ਹਨ ਪਰ ਜ਼ਿਆਦਾ ਕੀਰਤਨ ਹੀ ਕਰਦੇ ਹਨ, ਸਿਮਰਨ ਘੱਟ ਹੀ ਕਰਦੇ ਹਨ, ਜੇ ਸਿਮਰਨ ਕਰਦੇ ਹਨ ਤਾਂ ਸੁਰਤੀ ਨਹੀਂ ਲਾਉਂਦੇ, ਜੇ ਸੁਰਤੀ ਲਾਉਂਦੇ ਹਨ ਤਾਂ ਸਹਜ ਦਾ ਨਹੀਂ ਪਤਾ, ਜੋ ਸਹਜ ਦਾ ਪਤਾ ਹੈ ਤਾਂ ਸੁੰਨ-ਸਮਾਧੀ ਦਾ ਨਹੀਂ ਪਤਾ, ਜੇ ਸੁੰਨ ਕੋਈ ਹੋ ਵੀ ਜਾਵੇ ਤਾਂ ਅੱਗੇ ਨਹੀਂ ਪਤਾ ਹੁਣ ਕੀ ਕਰਨਾ ਹੈ? ਆਤਮਾ ਦਾ ਪਰਮਆਤਮਾ ਵਿਚ ਮਿਲਾਪ ਕਿਵੇਂ ਹੋਣਾ ਹੈ? ਦਸਮ-ਦੁਆਰ ਕਿਵੇਂ ਪਹੁੰਚਣਾ ਹੈ-ਸਚਖੰਡਿ ਕਿਵੇਂ ਜਾਣਾ ਹੈ? ਅਗਿਆਨਤਾ ਕਰਕੇ ਅੰਮ੍ਰਿਤ ਵੇਲਾ ਅਜਾਈਂ ਜਾ ਰਿਹਾ ਹੈ। ਬਹੁਤ ਕੀਮਤੀ ਹੈ ਸਮਾਂ, ਇਸ ਦੀ ਅਸਲ ਕੀਮਤ ਸਚਖੰਡਿ ਹੀ ਪੈਂਦੀ ਹੈ। ਅੰਮ੍ਰਿਤ ਵੇਲਾ ਕੀ ਸੀ ਤੇ ਕਿੰਨਾ ਕੀਮਤੀ ਸੀ ਜਾਂ ਮਨਮੁਖ ਨੂੰ ਨਰਕਾਂ ਵਿਚ ਜਾ ਕੇ ਇਸਦੀ ਮਹੱਤਤਾ ਸਮਝ ਆਉਂਦੀਹੈ। ਇਥੇ ਤਾਂ ਸੁੱਤਾ ਹੀ ਰਹਿੰਦਾ ਹੈ। ਸੁੱਤਾ ਰਹੁ ਭਾਈ-ਸੁੱਤਾ ਰਹੁ॥ ਰੱਬ ਹੀ ਜਗਾਏਗਾ।** ਕਈ ਵਾਰੀ ਬੜੇ ਗੁਰਮੁਖ ਪਿਆਰੇ, ਅੰਮ੍ਰਿਤਧਾਰੀ ਗੁਰਸਿਖ, ਨਾਮ ਅਭਿਆਸੀ, ਗੁਰਬਾਣੀ ਦੇ ਗਿਆਤਾ, ਜੀਵਨ ਦਾ ਅਸਲ ਮਨੋਰਥ ਸਮਝਦੇ ਹਨ, ਸੁਰਤੀ ਵੀ ਲਾਉਂਦੇ ਹਨ, ਬੋਹੜੀ ਲੱਗਦੀ ਵੀ ਹੈ, ਅੰਦਰ ਤੜਪ ਵੀ ਹੈ ਰੱਬ ਨੂੰ ਮਿਲਣ ਦੀ-ਬਿਰਹੋਂ ਦਾ ਸੱਪ ਵੀ ਲੜਿਆ ਹੋਇਆ ਹੈ, ਕੀ ਕਹਿਣਗੇ? ਭਾਈ ਸਾਹਿਬ ਜੀ! ਅਰਦਾਸ ਕਰਨੀ, ਅੰਮ੍ਰਿਤ ਵੇਲਾ ਵਾਹਿਗੁਰੂ ਬਖਸ਼ੇ। ਅੰਮ੍ਰਿਤ ਵੇਲੇ ਉਠਿਆ ਨਹੀਂ

ਜਾਂਦਾ। ਇਹੋ ਜਿਹੇ ਗੁਰਸਿਖਾਂ ਵਿੱਚ ਘਾਟ ਹੀ ਅੰਮ੍ਰਿਤ ਵੇਲਾ ਹੈ। ਜੇ ਅੰਮ੍ਰਿਤ ਵੇਲੇ ਉਠੱ ਪੈਣ ਤਾਂ ਸੁਰਤੀ ਜੁੜ ਜਾਣੀ ਹੈ, ਮਾਇਆ ਹਾਰਦੀ ਹੈ ਵਾਹਗੁਰੂ ਮਿਲ ਪੈਂਦਾ ਹੈ। ਜੀਵਨ ਮਨੋਰਥ ਪੂਰਾ ਹੋ ਜਾਂਦਾ ਹੈ।

ਹੋਰ ਵੀ ਕਈ ਗੁਰਸਿਖ ਜਦੋਂ ਅੰਮ੍ਰਿਤ ਵੇਲੇ ਦੀ ਮਹਾਨਤਾ ਸਮਝਦੇ ਹਨ ਤਾਂ ਬੇਨਤੀ ਕਰਨਗੇ ਕਿ ਅੰਮ੍ਰਿਤ ਵੇਲੇ ਉਠੋਂ, ਅਰਦਾਸ ਕਰ ਦਿਓ। ਅੰਮ੍ਰਿਤ ਵੇਲੇ ਉਠੱਣਾ ਬਹੁਤ ਬਖਸ਼ਿਸ਼ ਦੀ ਖੇਡ ਹੈ। ਅੰਮ੍ਰਿਤ ਵੇਲੇ ਰੋਜ਼ ਉਠੱਦੇ ਹੋ, ਤੁਹਾਨੂੰ ਰੱਬ ਉਠਾ ਰਿਹਾ ਹੈ, ਤੁਹਾਨੂੰ ਤੁਹਾਡੇ ਚੰਗੇ ਕਰਮਾਂ ਕਰਕੇ ਰੱਬ ਮਿਲਣਾ ਚਾਹੁੰਦਾ ਹੈ, ਇਸੇ ਕਰਕੇ ਉਠਾ ਰਿਹਾ ਹੈ।

ਵਾਹਿਗੁਰੂ ਸੁਰਤੀ ਉਸੇ ਦੀ ਅੰਮ੍ਰਿਤ ਵੇਲੇ ਜੋੜਦਾ ਹੈ ਜਿਸ ਤੇ ਬਹੁਤ ਬਖਸ਼ਿਸ਼ ਕਰਦਾ ਹੈ।

ਅੰਮ੍ਰਿਤ ਵੇਲਾ ਭਾਵ ਪੂਰੀ ਬਖਸ਼ਿਸ਼-ਪਰ ਸੁਰਤੀ ਜੋੜਨੀ ਹੈ। ਬਾਣੀ ਨਹੀਂ ਪੜ੍ਹਨੀ। ਵਾਹਿਗੁਰੂ ਅੰਮ੍ਰਿਤ ਵੇਲੇ ਬਾਣੀ ਪੜ੍ਹਨ ਨੂੰ ਮਹੱਤਤਾ ਨਹੀਂ ਦੇਂਦਾ। ਵਾਹਿਗੁਰੂ ਅਖੰਡ ਪਾਠ ਨੂੰ ਬਿਲਕੁਲ ਮਹੱਤਤਾ ਨਹੀਂ ਦੇਂਦਾ। ਬਾਣੀ ਪੜ੍ਹ ਕੇ ਵਿਚਾਰਨ ਨੂੰ ਮਹੱਤਤਾ ਦੇਂਦਾ ਹੈ, ਉਹ ਵੀ ਸੂਰਜ ਚੜ੍ਹਨ ਤੋਂ ਬਾਅਦ। ਬਾਣੀ ਸਮਝ ਕੇ ਸਿਰਫ ਸਿਮਰਨ ਕਰੋ, ਸੁਰਤੀ ਜੋੜੋ, ਸਹਜ ਵਿਚ ਆਵੋ-ਸੁੰਨ ਸਮਾਧ ਹੋਵੋ-ਤੁਹਾਨੂੰ ਅੰਦਰੋਂ ਪ੍ਰਕਾਸ਼ ਹੋ ਜਾਏ, ਤੁਸੀਂ ਗੁਰਬਾਣੀ ਦੇ ਗਾਣੇ ਹੀ ਗਾਈ ਜਾਂਦੇ ਹੋ, ਸਮਝਦੇ ਕੁਝ ਹੈ ਨਹੀਂ, ਸਚਖੰਡਿ ਬਾਣੀ ਨਹੀਂ ਪੜ੍ਹੀ ਜਾਂਦੀ-ਸਿਮਰਨ ਹੁੰਦਾ ਹੈ, ਸੁੰਨ ਸਮਾਧੀ ਵਿਚ ਸੁਰਤਿ ਜੋੜੀ ਜਾਂਦੀ ਹੈ ਤੇ ਕੀਰਤਨ ਹੁੰਦਾ ਹੈ ਜੋ ਸੁੰਨ ਸਮਾਧ ਹੋ ਕੇ ਸੁਣਿਆ ਜਾਂਦਾ ਹੈ। ਰੱਬ ਨੂੰ ਮਿਲਣਾ ਹੈ ਤਾਂ ਅੰਮ੍ਰਿਤ ਵੇਲੇ ਘੱਟੋ ਘੱਟ ਢਾਈ ਘੰਟੇ ਸੁਰਤੀ ਜੋੜੋ। ਰੱਬ ਨੂੰ ਮਿਲੇਂਗਾ-ਸਚਖੰਡਿ ਪਹੁੰਚੇਂਗਾ ਤਾਂ ਸਮਝ ਆਏਗੀ, ਇਹ ਅੰਮ੍ਰਿਤ ਵੇਲਾ ਹੀ ਸੀ, ਜੋ ਮੈਨੂੰ ਸਚਖੰਡਿ ਲੈ ਆਇਐ-ਅੰਮ੍ਰਿਤ ਵੇਲੇ ਉਠੱਣ ਕਰਕੇ ਹੀ ਮਨ ਟਿਕਿਆ ਸੀ। ਸਹਜ ਆਇਆ ਸੀ-ਸੁੰਨ ਸਮਾਧੀ ਹੋਈ ਸੀ। ਹੁਣ ਸਭ ਨੂੰ ਅੰਮ੍ਰਿਤ ਵੇਲੇ ਦੀ ਮਹਾਨਤਾ ਦੱਸਦਾ ਫਿਰੇਂਗਾ। ਸਮਝਾਏਂਗਾ, ਅੰਮ੍ਰਿਤ ਵੇਲਾ ਕੀ ਹੈ? ਨਿਰੋਲ ਵਾਹਿਗੁਰੂ ਦੀ ਬਖਸ਼ਿਸ਼ ਤੇ ਪੂਰੀ ਬਖਸ਼ਿਸ਼। ਵਾਹਿਗੁਰੂ ਬਹੁਤ ਖੁਸ਼ ਹੁੰਦਾ ਹੈ। ਵਾਹਿਗੁਰੂ ਖੁਸ਼ ਨਹੀਂ, ਨਿਤਨੇਮ ਕਰੀ ਜਾ ਰਹੇ ਹੋ, ਸਿਮਰਨ ਕਰਦੇ ਨਹੀਂ, ਸੁਰਤੀ ਲਾਉਂਦੇ ਹੀ ਨਹੀਂ, ਸਹਜ ਆਇਆ ਹੀ ਨਹੀਂ-ਸੁਭਾਅ ਬਦਲਿਆ ਹੀ ਨਹੀਂ-ਸੁੰਨ ਸਮਾਧੀ ਹੋਈ ਹੀ ਨਹੀਂ-ਅੰਦਰ ਪ੍ਰਕਾਸ਼ ਹੋਇਆ ਹੀ ਨਹੀਂ-ਦਰਸ਼ਨ ਹੋਏ ਹੀ ਨਹੀਂ। ਜੀਵਨ ਅਜਾਂਈ ਹੀ ਚਲਾ ਗਿਆ। ਕੀ ਫਾਇਦਾ ਹੋਇਆ-ਮੇਰੀ ਕੀਤੀ ਬਖਸ਼ਿਸ਼ ਦਾ। ਤੂੰ ਪਹਿਲਾਂ ਕੁੱਤਾ ਕਾਂ ਹੀ ਸੀ ਤੇ ਮੈਂ ਫਿਰ

ਕੁੱਤਾ ਕਾਂ ਹੀ ਬਣਾ ਦੇਣਾ ਹੈ ਜੇ ਅੰਮ੍ਰਿਤ ਵੇਲੇ ਉਠੱ ਕੇ ਸੁਰਤੀ ਨਾ ਜੋੜੀ ਤਾਂ।

ਕਈ ਪਾਠ ਬਹੁਤ ਕਰਦੇ ਹਨ ਪਰ ਆਪ ਅੰਮ੍ਰਿਤਧਾਰੀ ਵੀ ਨਹੀਂ ਹੁੰਦੇ ਅਜਿਹੇ ਮਨਮੁਖਾਂ ਨੂੰ 1% ਵੀ ਬਾਣੀ ਸਮਝ ਨਹੀਂ ਆਉਂਦੀ। ਅਜਿਹੇ ਮਨਮੁਖ ਤੇ 1% ਵੀ ਰੱਬ ਦੀ ਬਖਸ਼ਿਸ਼ ਨਹੀਂ ਹੁੰਦੀ। ਜਦੋਂ ਬਖਸ਼ਿਸ਼ ਹੀ ਨਹੀਂ ਤਾਂ ਕੀ ਉਠੇਗਾ ਅੰਮ੍ਰਿਤ ਵੇਲੇ?

ਬੇਅੰਮ੍ਰਿਤੀਆ, ਮਾਇਆਧਾਰੀ, ਮਨਮੁਖ, ਸਾਕਤ, ਅਨਮਤੀਆ ਅੰਮ੍ਰਿਤ ਵੇਲੇ ਦੀ ਮਹਾਨਤਾ ਨਹੀਂ ਜਾਣ ਸਕਦਾ। ਜੇ ਕੋਈ ਅੰਮ੍ਰਿਤ ਵੇਲੇ ਉਠੱਦਾ ਹੈ ਪਰ ਅੰਮ੍ਰਿਤਧਾਰੀ ਨਹੀਂ-ਕੋਈ ਫਾਇਦਾ ਨਹੀਂ ਹੋਣਾ-ਨਰਕਾਂ ਵਿੱਚ ਜਾਓਗੇ। ਚੇਲੇ ਰਾਮ ਦੀ ਤਰ੍ਹਾਂ ਹੁਣ ਰਾਧਿਕਾ ਦੀ ਤਰ੍ਹਾਂ-ਡੇਰਾ ਬਣਾ ਲਿਆ ਸੋਲਨ-ਅੰਮ੍ਰਿਤਧਾਰੀ ਇਕ ਵੀ ਨਹੀਂ-ਗਾਣੇ ਚੰਗਾ ਗਾ ਲੈਂਦੀ ਹੈ-ਸਾਰੇ ਨਰਕਾਂ ਵਿੱਚ ਜਾਣਗੇ।

ਅੰਮ੍ਰਿਤ ਜੀਵ ਵਾਸਤੇ ਹੈ ਸਿਰਫ ਸਿੱਖਾਂ ਵਾਸਤੇ ਨਹੀਂ।

ਅੰਮ੍ਰਿਤ ਵੇਲਾ ਸਾਰੇ ਜੀਵਾਂ ਵਾਸਤੇ ਹੈ ਸਿਰਫ ਸਿਖਾਂ ਵਾਸਤੇ ਨਹੀਂ।

ਅੰਮ੍ਰਿਤ ਵੇਲਾ ਬਖਸ਼ਿਸ਼ ਦਾ ਨਾਂ ਹੈ ਕੀ ਸਾਰਿਆਂ ਨੇ ਨਹੀਂ ਲੈਣੀ, ਸਿਰਫ ਸਿਖਾਂ ਨੇ ਲੈਣੀ ਹੈ?

ਹਰ ਜੀਵ ਰੱਬ ਨੂੰ ਮਿਲਣ ਆਇਆ ਹੈ ਪਰ ਸੋਝੀ ਨਹੀਂ, ਅਗਲੀ ਦੁਨੀਆਂ ਦੀ। ਸੋਝੀ ਹੋਵੇ ਤਾਂ ਅੰਮ੍ਰਿਤ ਵੇਲੇ ਦੀ ਕਦਰ ਪਵੇ। ਅੰਮ੍ਰਿਤ ਛਕਣ ਤੇ ਜੀਵ ਨੂੰ ਇਹ ਸੋਝੀ ਦਿੱਤੀ ਹੈ। ਨਾਮ-ਸਿਮਰਨ-ਸੁਰਤੀ-ਸਹਜ-ਸੁੰਨ ਸਮਾਧੀ ਤੇ ਰੱਬ ਦੀ ਪਰਾਪਤੀ। 1037 ਧਰਮਾਂ ਨੂੰ ਤਾਂ ਸਿੱਧੀ ਰੱਬ ਦੀ ਸੋਝੀ ਹੀ ਨਹੀਂ। ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੱਬ ਦੀ ਸੋਝੀ ਹੈ, ਬਾਣੀ ਵਿਚਾਰ ਕੇ ਦੇਖ ਲੈ। ਅੰਮ੍ਰਿਤ ਛੱਕ ਕੇ, ਅੰਮ੍ਰਿਤ ਵੇਲੇ ਸੁਰਤੀ ਜੋੜ ਕੇ ਦੇਖ ਲੈ। ਸਮਝ ਆ ਜਾਏਗੀ। ਅੰਮ੍ਰਿਤ ਵੇਲਾ ਕੀ ਹੈ?

ਬਾਬੇ ਨਾਨਕ ਦਾ ਧਰਮ Universal ਹੈ। ਫੈਲਾਓ ਇਸ ਧਰਮ ਨੂੰ ਅੰਮ੍ਰਿਤ ਇਨਸਾਨੀਅਤ ਹੈ। ਰੱਬ ਇਨਸਾਨੀਅਤ ਦਾ ਨਾਂ ਹੈ। ਅੰਮ੍ਰਿਤ ਛੱਕੋ, ਸਿੰਘ ਸੱਜੋ ਵਾਹਿਗੁਰੂ ਵਾਹਿਗੁਰੂ ਨਾਮ ਜਪੋ। ਕੁਰਹਿਤ ਸੁਪਣੇ ਵਿਚ ਵੀ ਨਾ ਕਰੋ। (ਗੁਰੂ ਪਾਸੋਂ ਕੀ ਮੰਗ ਮੰਗੀਏ) ਨਾਮ-ਦਾਨ, ਅੰਮ੍ਰਿਤ ਦੀ ਦਾਤ ਦੇਹ-ਰਹਿਤ ਵਿਚ ਪ੍ਰਪਕ ਰਖੀਂ। ਅੰਮ੍ਰਿਤ ਵੇਲੇ ਜਾਗਣਾ, ਹਰ ਵੇਲੇ ਸਿਮਰਨ ਸੁੱਖ ਵੇਲੇ ਸ਼ੁਕਰਾਨਾ, ਦੁੱਖ ਵੇਲੇ ਅਰਦਾਸ, ਭੁੱਲ ਵੇਲੇ ਖਿਮਾ। ਮਨੁੱਖਾ ਜਨਮ ਦਿੱਤਾ ਹੈ ਸਚਖੰਡਿ ਲੈ ਜਾਈਂ। ਸੁਰਤੀ ਲੁਆ ਕੇ ਦਰਸ਼ਨ ਦੇਹ।

# ਸੰਗਤਿ ਬਖਸ਼ਿਸ਼ ਦਾ ਘਰ ਹੈ

ਜਿਨਾ ਚਿਰੁ ਅਸੀਂ ਸਾਬਤ ਨਹੀਂ ਕਰ ਦਿੰਦੇ ਕਿ ਬਾਬਾ ਨਾਨਕ ਵਾਹਿਗੁਰੂ ਹੈ, ਰੱਬ ਹੈ, ਰਾਮ ਹੈ, ਰਹੀਮ ਹੈ, ਅੱਲਾ ਹੈ, ਹਰੀ ਹੈ, ਨਾਰਾਇਣ ਹੈ, God ਹੈ, All Mighty Power ਹੈ, ਉਨਾਂ ਚਿਰ ਸ਼ਬਦ ਗੁਰੂ Universal ਸਭ ਦਾ ਸਾਂਝਾ ਗੁਰੂ ਕਿਵੇਂ ਹੋ ਸਕਦਾ ਹੈ, ਹੋ ਹੀ ਨਹੀਂ ਸਕਦਾ।

ਜਿਵੇਂ ਵੇਦ ਹਨ ਸ਼ਾਸਤਰ ਹਨ, ਸ੍ਰਿਮਰਤੀਆਂ ਹਨ, ਰਾਮਾਇਣ, ਗੀਤਾ, ਮਹਾਂਭਾਰਤ ਆਦਿ ਆਦਿ। ਇਹ ਸਭ ਹਿੰਦੂਆਂ ਦੀਆਂ ਧਾਰਮਿਕ ਕਿਤਾਬਾਂ ਹਨ।

ਕਤੇਬ, ਕੁਰਾਨ ਆਦਿ ਇਹ ਮੁਸਲਮਾਨਾਂ ਦੀਆਂ ਧਾਰਮਿਕ ਕਿਤਾਬਾਂ ਹਨ ਇਹਨਾਂ ਵਿੱਚ ਸਰਬ ਸਾਂਝੀ ਵਾਲਤਾ ਦਾ ਅਸੂਲ ਨਹੀਂ ਹੈ। ਰੱਬ ਬਾਰੇ 100% ਪੂਰਨ ਤੌਰ ਤੇ ਸਭ ਕੁਝ ਨਹੀਂ ਲਿਖਿਆ।

ਹਿੰਦੂ ਬੰਦੇ ਦੇ ਚਾਰ ਹਿੱਸੇ ਕਰਦਾ ਹੈ ਵੰਡੀਆਂ ਪਾਉਂਦਾ ਹੈ। ਚਾਰ ਵਰਨ- ਪੰਡਿਤ, ਖੱਤਰੀ, ਵੈਸ਼ ਤੇ ਸ਼ੂਦਰ। ਬੰਦੇ ਦੇ ਚਾਰ ਟੁਕੜੇ ਕਰਦਾ ਹੈ, ਜੋ ਰੱਬ ਨੂੰ ਪਰਵਾਨ ਨਹੀਂ। ਫਿਰ ਹਿੰਦੂ ਰੱਬ ਬਾਰੇ ਜਾਣਦਾ ਹੀ ਨਹੀਂ, ਸ਼ਿਵ ਲਿੰਗ ਨੂੰ ਪੂਜਦਾ ਹੈ, ਸੋਹਣੀਆਂ ਕੁੜੀਆਂ ਨੂੰ ਦੇਵੀ ਕਹਿ ਕੇ ਪੂਜਦਾ ਹੈ। ਇਸਤਰੀ ਨੂੰ ਜਨੇਊ ਨਹੀਂ ਪਾਉਂਦਾ। ਹਿੰਦੂ ਨੂੰ ਪਤਾ ਹੀ ਨਹੀਂ ਕਿ ਦੇਵੀ ਕੋਲ ਕੋਈ ਰੱਬੀ ਸ਼ਕਤੀ ਨਹੀਂ। ਸਾਰੇ ਦੇਵੀ ਦੇਵਤੇ ਤਾਂ ਅੰਮ੍ਰਿਤ ਦੀ ਭਾਲ ਕਰ ਰਹੇ ਹਨ, ਅੰਮ੍ਰਿਤ ਸਿਰਫ ਬਾਬੇ ਨਾਨਕ ਕੋਲ ਹੈ ਕਿਉਂਕਿ ਉਹੀ ਪਰਮਾਤਮਾ ਹੈ। ਸਾਰੇ ਦੇਵੀ ਦੇਵਤੇ ਅੰਮ੍ਰਿਤ ਛਕਣ ਨੂੰ ਤਿਆਰ ਹਨ। ਦੁਬਾਰਾ ਸਰੀਰ ਧਾਰਨ ਨੂੰ ਤਿਆਰ ਹਨ। ਪਰ ਦੁਬਾਰਾ ਸਰੀਰ ਦੇਣਾ ਤੇ ਅੰਮ੍ਰਿਤ ਦੀ ਦਾਤ ਦੇ ਕੇ, ਅੰਦਰੋਂ ਅੰਮ੍ਰਿਤ ਲੁਭਾਉਂਣਾ, ਸਿਰਫ ਤੇ ਸਿਰਫ ਬਾਬੇ ਨਾਨਕ ਕੋਲ ਬਖਸ਼ਿਸ਼ ਹੈ। ਹੁਣ ਕੀ ਕਰੀਏ? ਬਾਬਾ ਦੁਬਾਰਾ ਸਰੀਰ ਦੇਵੇ ਤਾਂ ਗੱਲ ਬਣ ਸਕਦੀ ਹੈ, ਹੇ ਬਾਬਾ ਨਾਨਕ ਵਾਹਿਗੁਰੂ! ਬਖਸ਼ਿਸ਼ ਕਰ ਦੇ।

ਮੁਸਲਿਮ ਵੀ ਚਾਰ ਮਹਜਬਾਂ ਵਿੱਚ ਵੰਡਿਆਂ ਹੋਇਆ ਹੈ। ਰੱਬੀ ਧਰਮ ਨਹੀਂ ਹੈ। ਰੱਬ ਪ੍ਰਵਾਨ ਨਹੀਂ ਕਰਦਾ। ਆਪਣੇ ਆਪ ਨੂੰ ਸਭ ਤੋਂ ਉਚਾ ਸਮਝਦਾ ਹੈ, ਸਭ ਤੋਂ ਜ਼ਾਲਮ ਹੈ, MARSHAL ਹੈ। ਰੱਬ ਨਿਮਰਤਾ ਪੱਖੀ ਹੈ। ਅਸੂਲ ਸਾਂਝੇ ਨਹੀਂ ਹਨ, ਇਕੋ ਜਿਹੇ ਨਹੀਂ ਹਨ। ਸੁੰਨਤ ਕਰਦਾ ਹੈ। ਔਰਤ ਦਾ ਕੀ ਕਰਦਾ ਹੈ? ਔਰਤ ਨੂੰ ਜ਼ਿਆਦਾ ਦੇਰ ਭੋਗਣ ਲਈ ਸੁੰਨਤ ਕਰਦਾ ਹੈ, ਰੱਬ ਭੋਗੀ ਹੈ। ਕਾਮੀ ਹੈ। ਰੱਬ ਕਾਮ ਦਾ ਨਾਂ ਹੈ। ਰੱਬ ਇਹੋ ਜਿਹੇ ਧਰਮ ਨੂੰ ਮੰਨਦਾ ਹੀ ਨਹੀਂ। ਮੁਸਲਿਮ ਵੀ

ਰੱਬ ਨੂੰ ਜਾਣਦਾ ਹੀ ਨਹੀਂ। ਮੁਸਲਿਮ ਔਰਤ ਨਾਲ ਬਹੁਤ ਵਿਤਕਰਾ ਕਰਦਾ ਹੈ। 4-4 ਵਿਆਹ 20-20 ਬੱਚੇ। ਔਰਤ ਮਸਜਿਦ ਨਹੀਂ ਜਾ ਸਕਦੀ। ਮੱਕੇ ਗੈਰ ਮੁਸਲਿਮ ਨਹੀਂ ਜਾ ਸਕਦਾ। ਬਾਕੀ ਸਾਰੇ ਕਾਫਰ ਹਨ। ਸਿਰਫ ਇਹੋ ਮੋਮਨ ਹੈ ਬਾਕੀ ਰੱਬ ਦੇ ਬੰਦੇ ਹੀ ਨਹੀਂ ਹਨ-ਹਰਾਮ ਦੇ ਹੀ ਹਨ, ਉਹਨਾਂ ਦਾ ਕੋਈ ਰੱਬ ਹੀ ਨਹੀਂ। ਫਿਰ ਇਹ ਕਿਥੋਂ ਆਏ? ਮੁਸਲਿਮ ਇਹ ਜਾਨਣਾ ਹੀ ਨਹੀਂ ਚਾਹੁੰਦਾ। ਸਿਰਫ ਮੈਂ ਹੀ ਮੈਂ।

ਕਰਿਸ਼ਚਨ ਵਿਚਾਰਾ ਵੀ ਹੈ, ਜ਼ਾਲਮ ਵੀ ਬਹੁਤ ਹੈ, ਰੱਬ ਨੂੰ ਜਾਨਣਾ ਹੀ ਨਹੀਂ ਚਾਹੁੰਦਾ। ਐਤਵਾਰ ਚਰਚ ਹੋ ਆਇਆ, ਕਾਫੀ ਹੈ ਬਾਕੀ ਸਾਰਾ ਹਫਤਾ, ਐਸ਼ ਵਿੱਚ। ਕੁਰਹਿਤ ਨੂੰ Taboo ਨੂੰ ਸਮਝ ਹੀ ਨਹੀਂ ਸਕਦਾ। ਕੀ ਜਾਣੇ ਰੱਬ ਕੀ ਹੁੰਦਾ ਹੈ? ਰੱਬ ਕੋਲੋਂ ਲੈਣਾ ਵੀ ਕੀ ਹੈ?

ਜੋਗੀ, ਜੰਗਮ, ਜੈਨੀ, ਸਰੇਵੜੇ, ਸੰਨਿਆਸੀ, ਮਦਾਰੀ, ਉਦਾਸੀ, ਵੈਰਾਗੀ ਜੇ ਇਹਨਾਂ ਦਾ ਧਰਮ ਆਪਾਂ ਧਾਰ ਲਈਏ, ਸੌ 100 ਸਾਲ ਬਾਅਦ ਕੋਈ ਪਦਾਇਸ਼ ਹੀ ਨਾ ਹੋਵੇ। ਔਰਤਾਂ ਕਿੱਥੇ ਜਾਣ? ਧਰਤੀ ਤੇ ਕੋਈ ਬੰਦਾ ਹੀ ਨਾ ਹੋਵੇ। 100 ਸਾਲ ਬਾਅਦ ਇਹਨਾਂ ਮਰ ਜਾਣਾ ਹੈ। ਔਰਤਾਂ ਵੀ ਮਰ ਜਾਣਗੀਆਂ, ਅੱਗੋਂ ਕਿਸੇ ਨੇ ਵਿਆਹ ਹੀ ਨਹੀਂ ਕਰਵਾਇਆ। ਧਰਤੀ ਸੁੰਨ ਮਸੁੰਨੀ, ਰੱਬ ਦੀ ਖੇਡ ਹੀ ਖਤਮ। ਚਲੋ! ਕੰਮ ਹੀ ਨਿਬੜਿਆ। ਭਾਵ ਇਹ ਵੀ ਰੱਬ ਬਾਰੇ ਇੱਲ ਦਾ ਨਾਂ ਕੁੱਕੜ ਵੀ ਨਹੀਂ ਜਾਣਦੇ।

ਤੁਸੀਂ ਦਸ ਦਿਓ, ਰੱਬ ਨੂੰ ਕੌਣ ਜਾਣਦਾ ਹੈ? ਸਾਰੀ ਕੁਦਰਤ ਤੇ ਕਰੋੜਾਂ ਬ੍ਰਹਿਮੰਡ ਤੇ ਸਾਰੇ 700 ਕਰੋੜ ਜੀਵਾਂ ਨੂੰ ਬਣਾਉਣ ਵਾਲਾ ਤਾਂ ਬਾਬਾ ਨਾਨਕ ਹੈ।

ਗੁਰੂ ਕਰਤਾ, ਗੁਰੂ ਕਰਨਹਾਰ, ਗੁਰ ਸਮਰਥ, ਗੁਰ ਅਗਮ, ਗੁਰ ਅਗੋਚਰ, ਗੁਰ ਨਿਰੰਕਾਰ, ਗੁਰ ਤੀਰਥ, ਗੁਰ ਪਾਰਜਾਤੁ, ਗੁਰ ਮਨਸਾ ਪੂਰਨਹਾਰ।

**ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥**

**ਸਤਿਗੁਰ ਸਰਨੀ ਆਇਆ, ਬਹੁੜਿ ਨਹੀਂ ਬਿਨਾਸੁ॥**

ਬਾਬੇ ਦੇ ਚਰਨੀ ਹੀ ਲੱਗਣ ਨਾਲ ਜੀਵ ਮਰਦਾ ਹੀ ਨਹੀਂ। ਅੰਮ੍ਰਿਤ ਛਕਣ ਨਾਲ ਅਮਰ ਹੋ ਜਾਂਦਾ ਹੈ। 700 ਕਰੋੜ ਜੀਵ ਇਕ ਬਰਾਬਰ ਹਨ-ਕੋਈ ਵੀ ਜੀਵ ਅੰਮ੍ਰਿਤ ਛਕ ਸਕਦਾ ਹੈ। ਅੰਮ੍ਰਿਤਧਾਰੀ ਸਾਰੇ ਸਚਖੰਡਿ ਜਾਂਦੇ ਹਨ।

ਹੈ ਕੋਈ ਐਸਾ ਧਰਮ, ਕੋਈ ਜੀਵ ਨੂੰ ਸਚਖੰਡਿ ਲਿਜਾ ਸਕਦਾ ਹੈ? ਹੈ

ਕੋਈ ਐਸਾ ਧਰਮ ਜੋ ਜੀਵ ਨੂੰ ਨਰਕਾਂ ਤੋਂ ਬਚਾ ਸਕਦਾ ਹੋਵੇ? ਹੈ ਕੋਈ ਐਸਾ ਧਰਮ, ਜੋ ਜੀਵ ਨੂੰ ਜੰਮਣ-ਮਰਨ ਤੋਂ ਚੌਰਾਸੀ ਲੱਖ ਜੂਨਾਂ ਤੋਂ ਬਚਾ ਸਕਦਾ ਹੈ। ਹੈ ਕੋਈ ਐਸਾ ਗੁਰੂ ਜੋ ਧਰਮ ਰਾਜ ਤੋਂ ਛੁਡਾ ਦੇਵੇ? ਹੈ ਕੋਈ ਐਸਾ ਧਰਮ-ਗੁਰੂ, ਦਸਮ-ਦੁਆਰ ਨੂੰ ਜਾਣਦਾ ਹੋਵੇ? ਕੀ ਹੈ ਦਸਮ-ਦੁਆਰ? ਹੈ ਕੋਈ ਐਸਾ ਗੁਰੂ ਜੋ ਧਰਮ ਰਾਜ ਨੂੰ ਜਾਣਦਾ ਵੀ ਹੋਵੇ? ਹੈ ਕੋਈ ਐਸਾ ਧਰਮ-ਗੁਰੂ ਜੋ ਮੁਕਤ ਹੋਵੇ, ਸਰੀਰ ਤੋਂ ਮੁਕਤੀ ਦਿਵਾ ਸਕਦਾ ਹੋਵੇ? ਹੈ ਕੋਈ ਐਸਾ ਧਰਮ-ਗੁਰੂ ਜੋ ਜੀਂਦੇ ਜੀਅ ਰੱਬ ਨਾਲ ਮਿਲਾ ਦੇਵੇ। ਜੋਤੀ-ਜੋਤ ਮਿਲਾ ਦੇਵੇ। ਰੱਬ ਦੇ ਦਰਸ਼ਨ ਹੀ ਕਰਾ ਦੇਵੇ। ਅਗਲੀ ਦੁਨੀਆਂ ਹੀ ਦਿਖਾ ਦੇਵੇ। ਅੰਦਰਲੇ ਰੱਬ ਨੂੰ ਜਾਣਦਾ ਹੋਵੇ। ਆਤਮਾ ਹੀ ਪਰਮ-ਆਤਮਾ ਹੈ। ਆਤਮਾ ਦਾ ਸਰੂਪ ਕੀ ਹੈ? ਗੁਰੂ ਨਾਨਕ। Challenge, why don't you accept it. ਚੈਲੰਜ! ਤੁਸੀਂ ਸਵੀਕਾਰ ਕਰੋ। ਆਓ ਸਾਹਮਣੇ! ਅਸੀਂ ਵੀ ਤੁਹਾਡੇ ਚੇਲੇ ਬਣ ਜਾਂਦੇ ਹਾਂ।

ਹੁਣ ਸਾਰੇ ਕਹਿਣ ਲੱਗ ਪਏ ਹਨ, ਅਗਲੀ ਦੁਨੀਆਂ ਹੈ ਹੀ ਨਹੀਂ। ਭੋਗ ਹੀ ਪਾ ਦਿੱਤਾ। ਫਿਰ ਧਰਮ ਨੂੰ ਕੀ ਕਰਨਾ ਹੈ? ਅੰਮ੍ਰਿਤ ਛੱਕ ਕੇ, ਕੀ ਕਰਨਾ ਹੈ? ਕੁਰਹਿਤਾਂ ਕਿਉਂ ਛਡਣੀਆਂ ਹਨ। ਮੰਦਰ-ਗੁਰਦੁਆਰੇ ਮਸਜਿਦ-ਚਰਚ ਵਿੱਚ ਕੀ ਹੈ?

ਮੂਰਖੋ! ਅੱਗੇ ਕੁਛ ਨਹੀਂ, ਐਸ਼ ਕਰੋ, ਪੀਆ ਕਰੋ, ਕੁੜੀਆਂ ਨਾਲ ਐਸ਼ ਕਰੋ। 365 ਕੁੜੀਆਂ ਨਾਲ ਸੰਬੰਧ ਰੱਖੋ। ਹੀਰੋ ਬਣੋ। ਹੋਟਲਾਂ ਵਿੱਚ ਵਹੁਟੀਆਂ ਬਦਲੋ-ਰੋਜ਼ ਨਵੀਂ ਵਹੁਟੀ। ਸੋਹਣੇ ਬਣੋ। ਬਿਊਟੀ-ਪਾਰਲਰ ਜਾਓ। ਦਾੜ੍ਹੀ ਕੱਟੀ ਰਖੋ, ਸਿਰ ਘੋਨ-ਮੋਨ-ਜੁਆਨ ਜੁਆਨ ਲਗੋ, ਦਾਹੜੀ ਚਿੱਟੀ ਨਾ ਹੋਣ ਦਿਓ, ਕੇਸਾਂ ਨੂੰ ਹਮੇਸ਼ਾਂ ਕਾਲੇ ਰਖੋ 90 ਸਾਲ ਤੱਕ, ਮਰਨ ਤੱਕ, ਬੁੱਢੀ-ਕੁੜੀ ਬਣ ਕੇ ਰਹੋ। ਮਰ ਤਾਂ ਜਾਣਾ ਹੀ ਹੈ, ਐਸ਼ ਕਰਕੇ ਮਰੋ। ਅੱਗੇ ਕਿਹੜਾ ਕੋਈ ਹਿਸਾਬ-ਕਿਤਾਬ ਹੈ-ਖੂਬ ਐਸ਼ ਕਰੋ, ਅੱਗੇ ਕੌਣ ਹੈ ਦੇਖਣ ਵਾਲਾ? ਕਿਸੇ ਨੇ ਦੇਖਿਆ ਹੈ? ਵਿਦਵਾਨ, ਕਾਮਰੇਡ, ਮਿਸ਼ਨਰੀ, ਪਰਚਾਰਕ ਅੱਗੇ ਦੇਖ ਕੇ ਆਏ ਹਨ, ਅੱਗੇ ਕੋਈ ਨਹੀਂ, ਨਾ ਕੋਈ, ਧਰਮ ਰਾਜ, ਨਾ ਜਮਦੂਤ, ਨਾ ਨਰਕਾਂ, ਨਾ ਜੰਮਣ-ਮਰਨ ਦਾ ਗੇੜ, ਨਾ ਚੌਰਾਸੀ ਲੱਖ ਜੂਨਾਂ। ਨਾ ਸਚਖੰਡਿ ਨਾ ਰੱਬ। ਅੱਗੇ ਇਹਨਾਂ ਨੂੰ ਕੁੱਛ ਵੀ ਨਜ਼ਰ ਨਹੀਂ ਆਇਆ ਤੇ ਹੈ ਵੀ ਨਹੀਂ। ਕਿਉਂਕਿ ਨਜ਼ਰ ਹੀ ਨਹੀਂ ਆਇਆ।

90% ਸਿੱਖੀ ਪਤਿਤ ਹੋ ਗਈ ਹੈ, ਸਾਰਿਆਂ ਤੋਂ ਜ਼ਿਆਦਾ ਮਿਸ਼ਨਰੀ ਰੋ ਰਹੀ ਹੈ, ਵਿਦਵਾਨ ਵੀ ਪਰਚਾਰਕ ਵੀ ਰੋ ਰਿਹਾ ਹੈ। ਤੁਹਾਡੇ ਜੁਆਈ ਲੱਗਦੇ ਹਨ ਕਿ ਜੀਜਾ ਜੀ ਹਨ ਭਣਵਈਏ ਲੱਗਦੇ ਹਨ। ਤੁਸੀਂ ਕਿਉਂ ਰੋਂਦੇ ਹੋ? ਤੁਹਾਡੇ ਨਾਲੋਂ

ਚੰਗੇ ਹਨ, ਐਸ਼ ਕਰ ਰਹੇ ਹਨ। ਕਿਰਲੀ ਦਾ ਪਾਣੀ ਉਬਾਲ ਕੇ ਪੀਂਦੇ ਹਨ, ਪੂਛਲ ਸਿਗਰਟ ਵਿਚ ਪਾ ਕੇ ਪੀਂਦੇਂ ਹਨ। ਪਾਲਸ਼ ਖਾਂਦੇ ਹਨ, Iodex ਖਾਂਦੇ ਹਨ, ਕਛੂਕੁੰਮੇ ਦਾ ਪਸੀਨਾ ਚੱਟ ਜਾਂਦੇ ਹਨ, ਅਫੀਮ, ਡੌਡੇ, ਗਾਂਜਾ, ਭੁਕੀ ਸਭ ਕੁਝ ਖਾ ਪੀ ਜਾਂਦੇ ਹਨ। ਅੱਗੇ ਕੋਈ ਹਿਸਾਬ ਕਿਤਾਬ ਹੈ ਹੀ ਨਹੀਂ, ਤੁਸੀਂ ਐਵੇਂ ਫਿਕਰਾਂ ਵਿਚ ਪਏ ਹੋਏ ਹੋ।

ਅਖੇ! ਇਨਸਾਨੀਅਤ ਨਹੀਂ ਰਹਿੰਦੀ। ਤੁਸੀਂ ਕਿਹਨੂੰ ਇਨਸਾਨੀਅਤ ਦਿਖਾਉਣੀ ਹੈ? ਤੇਰੀ ਇਨਸਾਨੀਅਤ ਕੌਣ ਦੇਖ ਰਿਹਾ ਹੈਂ? ਸਾਰੀਆਂ ਜਗਾਹ ਤੋਂ ਜੁੱਤੀਆਂ ਪੈਂਦੀਆਂ ਹਨ। 30 ਸਾਲਾਂ ਤੋਂ ਤੇਰੀ ਇਨਸਾਨੀਅਤ ਜੇਲ੍ਹਾਂ ਵਿੱਚ ਸੜ ਰਹੀ ਹੈ, ਖਾਂਦਾ, ਪੀਂਦਾ ਹੁੰਦਾ, ਘੋਨਾ ਮੋਨਾ ਹੁੰਦਾ ਬਾਹਿਰਹੁੰਦਾ, ਐਸ਼ ਕਰਦਾ ਹੁੰਦਾ, ਉਥੇ ਬੈਠੇ ਨੇ ਅੰਦਰ ਹੀ ਉਮਰ ਸਾੜ ਦਿੱਤੀ, ਤੇਰੀ ਇਨਸਾਨੀਅਤ ਛੁਡਾ ਵੀ ਨਾ ਸਕੀ, ਹੈਵਾਨੀਅਤ ਕੋਲ ਚੰਗਾ ਕੀ ਹੈ? ਇਨਸਾਨੀਅਤ ਕਿ ਹੈਵਾਨੀਅਤ? ਮੂਰਖ! ਕੁਛ ਤਾਂ ਸਮਝ।

ਤੂੰ ਕੋਈ ਇਨਸਾਨੀਅਤ ਦੀ ਗੱਲ ਕਰਕੇ ਦੇਖ ਤੇ ਅੰਦਰ ਨਾ ਕਰ ਦਿੱਤਾ ਤਾਂ। ਸੜਦਾ ਰਹੀਂ ਜੇਲ੍ਹਾਂ ਵਿੱਚ, ਜ਼ਮਾਨਤ ਨਹੀਂ ਹੋਣੀ ਪਤਾ ਨਹੀਂ ਮਾਨ ਦੀ ਕਿਵੇਂ ਹੋ ਗਈ? ਜੇ ਤੱਤੀ ਤੱਵੀਂ ਤੇ ਨਾ ਬਿਠਾ ਦਿੱਤਾ ਤਾਂ ਕਹੀ। ਜੇ ਸਿਰ ਨਾ ਲਾਹ ਦਿੱਤਾ ਤਾਂ ਕਹੀਂ। ਫਾਂਸੀ ਤੋਂ ਬਰੀ ਹੋ ਗਿਆ ਤਾਂ ਕਹੀਂ। ਹੋਰਨਾਂ ਨੂੰ ਫਾਂਸੀ ਦੀ ਸਜਾ ਹੀ ਨਹੀਂ। ਤੈਨੂੰ ਇਨਸਾਨੀਅਤ ਦੇ ਪੁਤਰਾ! ਫਾਂਸੀ ਤੋਂ ਘੱਟ ਸਜ਼ਾ ਹੀ ਨਹੀਂ। ਅਜੇ ਤੂੰ ਕਹਿੰਦਾ ਹੈ ਅੱਗੇ ਕੁਛ ਨਹੀਂ। ਉਹ ਛੋਟੇ ਮਾਸੂਮ ਬੱਚੇ ਤਾਂ ਸਮਝੌਤਾ ਕਰ ਲੈਂਦੇ, ਅਜੇ ਤਾਂ ਉਮਰ ਹੀ ਨਹੀਂ ਸੀ ਭੋਗੀ-ਵਿਚਾਰੇ ਨੀਹਾਂ ਵਿੱਚ ਚਿਣ ਗਏ। ਮਿਸ਼ਨਰੀ-ਵਿਦਵਾਨ ਪਰਚਾਰਕ ਉਥੇ ਹੁੰਦੇ ਤਾਂ ਵਿਚਾਰਿਆਂ ਨੂੰ ਸਮਝਾ ਦਿੰਦੇ- ਤੁਹਾਨੂੰ ਰਾਜ ਮਿਲ ਰਿਹਾ ਹੈ ਲੈ ਲਓ, ਹੂਰਾਂ ਮਿਲ ਰਹੀਆਂ ਹਨ, ਲੈ ਲਓ, ਅੱਗੇ ਕੁਛ ਨਹੀਂ ਜੇ, ਸ਼ਾਇਦ ਉਹ ਮੰਨ ਹੀ ਜਾਂਦੇ, ਵਿਚਾਰਿਆਂ ਦੀ ਸ਼ਹੀਦੀ ਐਵੇਂ ਹੀ ਗਈ।

ਕਾਸ਼! ਇਹ ਮਿਸ਼ਨਰੀ ਉਥੇ ਹੁੰਦੇ। ਗੁਰੂ ਸਾਹਿਬ ਦੇ ਸਲਾਹਕਾਰ ਹੁੰਦੇ। ਗੁਰੂ ਪਾਤਿਸ਼ਾਹ ਵੀ ਗਲਤੀ ਖਾ ਗਏ। ਅਭੁਲ ਗੁਰੂ ਕਰਤਾਰ ਗਲਤੀ ਖਾ ਗਿਆ, ਪਿਤਾ ਸ਼ਹੀਦ ਕਰਵਾ ਲਿਆ, ਮਾਤਾ ਨੂੰ ਬੁਰਜ਼ ਤੋਂ ਧੱਕਾ ਦੇ ਦਿੱਤਾ, ਦੋ ਪੁੱਤਰ ਨੀਹਾਂ ਵਿੱਚ ਸ਼ਹੀਦ ਹੋ ਗਏ, ਦੋ ਪੁੱਤਰ ਆਪਣੇ ਸ਼ਹੀਦ ਕਰਵਾ ਦਿੱਤੇ। ਕੀ ਮਿਲਿਆ ਤੈਨੂੰ ਵਾਹਿਗੁਰੂ? ਹੁਣ ਤੁਸੀਂ ਸਾਰੇ ਕਿੱਥੇ ਹੋ? ਮਿਸ਼ਨਰੀ ਦੇ ਹਿਸਾਬ ਨਾਲ। ਵਜ਼ੀਰ ਖਾਂ ਔਰੰਗਜ਼ੇਬ, ਜਹਾਂਗੀਰ ਕਿੱਥੇ ਗਏ? ਵਾਹਿਗੁਰੂ, ਤੈਨੂੰ ਸ਼ਹੀਦ

ਕਰਨ ਵਾਲੇ। ਤੁਸੀਂ ਵੀ ਕਿਤੇ ਨਹੀਂ, ਉਹ ਵੀ ਕਿਤੇ ਨਹੀਂ। ਫਿਰ ਤਾਂ ਸਮਝੌਤਾ ਹੀ ਕਰ ਲੈਂਦੇ, ਅੱਜ ਤੱਕ ਰਾਜ ਕਰਦੇ ਰਹਿੰਦੇ, ਪੀੜੀ ਚਲਦੀ ਰਹਿੰਦੀ। ਵਾਹਿਗੁਰੂ Blunder ਹੋ ਗਈ ਕੋਈ Crime ਹੋ ਗਿਆ। ਕਾਸ਼! ਮਿਸ਼ਨਰੀ 1699 ਵਿੱਚ ਹੁੰਦੇ। ਸਲਾਹਕਾਰ! ਇਹ ਤਾਂ ਲੇਖ ਦੀ ਭੂਮਿਕਾ ਲਿਖੀ ਹੈ "ਸਿਖੀ ਇਕ" ਗੁਮਰਾਹ ਕਰਨ ਵਾਲੇ ਕਰੋੜਾਂ, ਲੱਖਾਂ, ਸਿਖੀ ਦੇ ਰੂਪ ਵਿਚ 50% ਪਰਚਾਰਕ 60% ਵਿਦਵਾਨ 90% ਸਿਖੀ ਖਤਮ ਕਰਨੀ ਹੈ, ਹੇ ਰੱਬਾ! ਕਿਸੇ ਤਰੀਕੇ ਤੇਰਾ ਪੈਦਾ ਕੀਤਾ ਹੋਇਆ ਸ਼ੁਧ ਖਾਲਸ, ਇਨਸਾਨੀਅਤ ਤੇ ਪਹਿਰਾ ਦੇਣ ਵਾਲਾ ਸਚ ਧਰਮ ਖਤਮ ਹੋ ਜਾਏ। ਕਿਉਂਕਿ ਝੂਠ ਨੂੰ ਪਸੰਦ ਨਹੀਂ। ਜੀਸਜ਼ Jesus ਦੀ ਤਰ੍ਹਾਂ ਕਿੱਲ ਮਾਰ ਕੇ ਟੰਗ ਦੇਈਏ ਇਹਨਾਂ ਨੂੰ। Socrates ਦੀ ਤਰ੍ਹਾਂ ਇਹਨਾਂ ਨੂੰ ਜ਼ਹਿਰ ਪਿਆ ਦੇਈਏ। ਕਿਸੇ ਤਰ੍ਹਾਂ ਮੱਦਦ ਕਰ ਰੱਬਾ, ਤੇਰਾ ਪੈਦਾ ਕੀਤਾ ਖਾਲਸਾ ਸਾਨੂੰ ਪਸੰਦ ਨਹੀਂ ਹੈ। ਖਤਮ ਹੋ ਜਾਏ ਤੇ ਜਲਦੀ ਖਤਮ ਹੋ ਜਾਏ। ਨਹੀਂ ਤਾਂ ਸਾਨੂੰ ਹੀ ਮਾਰਨਾ ਪਵੇਗਾ।

ਰੱਬਾ! ਅਸੀਂ ਮਾਰਨ ਦੀ ਕੋਸ਼ਿਸ਼ ਕੀਤੀ ਸੀ, ਖਤਮ ਨਹੀਂ ਹੋਇਆ, ਜ਼ਿਆਦਾ ਹੋ ਗਿਆ ਹੈ। ਮੀਰ ਮਨੂੰ ਨੇ ਮਾਰਨ ਦੀ ਕੋਸ਼ਿਸ਼ ਕੀਤੀ ਸੀ-ਖਤਮ ਨਹੀਂ ਹੋਇਆ। 84 ਵਿੱਚ ਮਾਰਨ ਦੀ ਕੋਸ਼ਿਸ਼ ਕੀਤੀ ਸੀ ਖਤਮ ਨਹੀਂ ਹੋਇਆ। ਬੇਅੰਤ, ਬਰਨਾਲੇ, ਬਾਦਲ ਨੂੰ ਕਿਹਾ ਸੀ ਖਤਮ ਕਰ ਦਿਓ, ਬੜੀ ਕੋਸ਼ਿਸ਼ ਕੀਤੀ ਖਤਮ ਨਹੀਂ ਹੋਇਆ। ਹੁਣ ਅੰਦਰੋਂ ਖਤਮ ਕਰਨ ਦੀ ਪੂਰੀ ਕੋਸ਼ਿਸ਼ ਵਿੱਚ ਹਾਂ। ਸ਼ਰਾਬ ਪਿਆ ਰਹੇ ਹਾਂ, ਔਰਤਾਂ ਦੇ ਰਹੇ ਹਾਂ, ਪਤਿਤ ਨੂੰ ਤਰੱਕੀਆਂ, ਵਡਿਆਈਆਂ ਦੇ ਰਹੇ ਹਾਂ। ਇਨਾਮ ਦੇ ਰਹੇ ਹਾਂ। ਘਰ-ਘਰ ਠੇਕੇ ਖੋਹਲ ਦਿੱਤੇ ਹਨ। ਨਸ਼ੇ ਵਾਲੀ ਗੋਲੀ ਸਾਨੂੰ 5 ਰੁਪਏ ਦੀ ਪੈਂਦੀ ਹੈ 50 ਪੈਸੇ ਦੀ ਸਿੱਖਾਂ ਨੂੰ ਦੇ ਰਹੇ ਹਾਂ-ਉਹ ਖਾ ਰਹੇ ਵੀ ਰਹੇ ਹਨ। ਪੰਜਾਬ ਵਿੱਚ ਭਾਵੇਂ ਭੁਕੀ-ਡੋਡੇ-ਅਫੀਮ ਬੈਨ ਹੈ-ਫਿਰ ਵੀ ਸ਼ਰੇਆਮ ਅਸੀਂ ਵਿਕਵਾ ਰਹੇ ਹਾਂ ਖਾਣ ਤੇ ਮਰ ਜਾਣ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਰ ਮੈਂਬਰ ਨੂੰ ਸ਼ਰਾਬ ਦਾ ਠੇਕਾ ਦੇ ਦਿੱਤਾ ਹੈ। ਸਭ ਨੂੰ ਗੁਰਦੁਆਰੇ ਦੇ ਪੈਸੇ ਨਾਲ ਐਸ਼ ਕਰਨ ਨੂੰ ਕਿਹਾ, ਉਹਨਾਂ ਮਕਾਨ ਬਣਾ ਲਏ ਹਨ, ਸ਼ਰਾਬਾਂ ਪੀਂਦੇ ਹਨ, ਵੱਢੀਆਂ ਲੈਂਦੇ ਹਨ, ਗੁਰਦੁਆਰੇ ਦੀ ਗੋਲਕ 50% ਛੱਕ ਜਾਂਦੇ ਹਨ, 90% ਇਟਾਂ ਤੇ ਅਸੀਂ ਲੁਆਈ ਜਾ ਰਹੇ ਹਾਂ। ਪਰਚਾਰ ਤੇ ਇਕ ਪੈਸਾ ਨਹੀਂ ਲੱਗਣ ਦਿੰਦੇ। ਸਾਰਿਆਂ ਤੋਂ ਸਮਗਲਿੰਗ ਵੀ ਕਰਾਉਂਦੇ ਹਾਂ, ਕਿੰਨੇ ਪੰਜਾਬ ਵਿਚ ਇਹਨਾਂ ਨੂੰ ਮਾਰਨ ਲਈ ਦੇਹ-ਧਾਰੀ ਗੁਰੂ ਪੈਦਾ ਕਰ ਦਿੱਤੇ। ਇਹ ਫਿਰ ਨਹੀਂ ਮਰਦੇ।

ਰੱਬਾ! ਹੁਣ ਦਸ ਕੀ ਕਰੀਏ? ਸਾਨੂੰ ਤਾਂ ਡਰ ਹੈ ਨਾਦਰ ਸ਼ਾਹ ਦੇ ਕਹਿਣ ਮੁਤਾਬਕ ਜੇ ਇਹ ਇੱਕਠੇ ਹੋ ਗਏ, ਜੇ ਅਕਲ ਆ ਗਈ ਜੇ ਗੁਰਬਾਣੀ ਨਾਲ ਜੁੜ ਗਏ, ਜੇ ਸੰਗਤਿ ਵਿਚ ਸਿਮਰਨ ਕਰਨ ਲੱਗ ਪਏ ਤਾਂ ਪੰਜਾਬ ਤਾਂ ਕੀ, ਸਾਰੇ ਹਿੰਦੁਸਤਾਨ ਤੇ ਰਾਜ ਨਾ ਕਰਨ ਲੱਗ ਪੈਣ। ਅਜੇ ਤਾਂ ਸਮਾਂ ਨਹੀਂ ਆਇਆ, ਅਜੇ ਤਾਂ ਕੌਮ ਨੂੰ ਅਕਲ ਹੀ ਨਹੀਂ ਆਈ-ਨਾ ਹੀ ਕੋਈ ਆਉਂਣ ਦੀ ਸੰਭਾਵਨਾ ਹੈ। ਅਜੇ ਤਾਂ ਸਾਡੇ ਕਹਿਣ ਅਨੁਸਾਰ ਇਕ ਖਾਲਸਾ 7-8 ਪਾਰਟੀਆਂ ਵਿਚ ਟੁੱਟਾ ਪਿਆ ਹੈ। ਪਰ ਜੇ ਅਕਲ ਆ ਗਈ ਤਾਂ ਸਾਡਾ ਕੀ ਬਣੂ?

ਜਿੰਨਾਂ ਚਿਰੁ ਸਿੱਖ ਕੌਮ ਗੁਰਬਾਣੀ ਨਾਲ ਨਹੀਂ ਜੁੜਦੀ, ਅਕਲ ਆ ਹੀ ਨਹੀਂ ਸਕਦੀ। ਅਜੇ ਤਾਂ ਨਿਰੋਲ ਬ੍ਰਾਹਮਣ ਵਾਦ ਹੈ। ਮਸੰਦ ਪੁਣਾ ਹੈ। ਪੁਜਾਰੀ ਹਨ, ਪੁਜਾਰੀ, ਬੁਤਾਂ ਦੇ ਪੂਜਣ ਵਾਲੇ ਪੁਜਾਰੀ। ਕਰਮ-ਕਾਂਡ ਕਰਨ ਵਾਲੇ। ਪਤਿਤ-ਖਾਲਸਾ, ਵਿਕਾਰੀ-ਖਾਲਸਾ, ਅਯਾਸ਼-ਖਾਲਸਾ, ਮਾਇਆਧਾਰੀ-ਖਾਲਸਾ, ਨਸ਼ਈ-ਖਾਲਸਾ।

ਆਓ ਦੇਖੀਏ ਵਾਹਿਗੁਰੂ ਆਪਣੇ ਹੱਥਾਂ ਨਾਲ ਆਪਣੇ ਕੀ ਅਸੂਲ ਲਿਖਦਾ ਹੈ? ਆਦਿ ਤੋਂ ਸ਼ੁਰੂ ਕਰੀਏ। ਅਨਾਦਿ ਤੋਂ ਸ਼ੁਰੂ ਕਰਦੇ ਹਨ ਜਦੋਂ ਆਦਿ ਵੀ ਨਹੀਂ ਸੀ। ਉਦੋਂ ਤੋਂ।

(1) ਰੱਬ ਹੈ ਸੀ।

(2) ਬਾਬਾ ਨਾਨਕ ਹੈ ਸੀ। ਦਸੇ ਪਾਤਿਸ਼ਾਹੀਆਂ ਸਨ।

(3) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਨ। ਸ਼ਬਦ-ਗੁਰੂ ਸੀ।

(4) ਸਚਖੰਡਿ ਸੀ। ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਬਾਬਾ ਜੀ ਚੌਰ ਕਰ ਰਹੇ ਹਨ। ਰੱਬ ਦੇ ਪ੍ਰਕਾਸ਼ ਨਾਲ ਹੀ ਇਹ ਪ੍ਰਕਾਸ਼ਮਾਨ ਹੈ।

(5) ਉਥੇ ਵਾਹਿਗੁਰੂ ਸਿਮਰਨ ਅਨਾਦਿ ਤੋਂ ਹੋ ਰਿਹਾ ਹੈ, ਹੁਣ ਵੀ ਹੋ ਰਿਹਾ ਹੈ।

700 ਕਰੋੜ ਵਿਚੋਂ ਕੋਈ ਜੀਵ ਉਤਲੀਆਂ ਪੰਜੇ ਗੱਲਾਂ ਗਲਤ ਸਾਬਤ ਕਰ ਦੇਵੇ। ਉਤਲੇ ਪੰਜੇ ਅਸੂਲ ਛੱਡ ਕੇ ਰੱਬ ਨੂੰ ਮਿਲ ਕੇ ਦਿਖਾ ਦੇਵੇ। ਸਿਰਫ ਬਾਬੇ ਨਾਨਕ ਨੂੰ ਛੱਡ ਕੇ ਰੱਬ ਨੂੰ ਮਿਲ ਕੇ ਦਿਖਾ ਦੇ। ਅੰਮ੍ਰਿਤ ਛੱਕਣ ਤੋਂ ਬਗੈਰ ਰੱਬ ਨੂੰ

ਮਿਲ ਕੇ ਦਿਖਾ ਦੇ। ਅੱਗੇ ਸਭ ਤੋਂ ਪਹਿਲਾਂ "ਗੁਰੂ ਕੌਣ ਹੁੰਦਾ ਹੈ" ਵਿਚ ਸਾਬਤ ਹੀ ਇਹੀ ਕੀਤਾ ਹੈ ਕਿ ਰੱਬ ਹੀ ਗੁਰੂ ਹੁੰਦਾ ਹੈ, ਗੁਰੂ ਹੀ ਰੱਬ ਹੁੰਦਾ ਹੈ, ਗੁਰੂ ਹੀ ਸਿਰਜਣਹਾਰ ਹੁੰਦਾ ਹੈ, ਕਰਤਾ ਹੁੰਦਾ ਹੈ।

2.5 Billion Dollars ਤੁਸੀਂ prove ਸਾਬਤ ਕਰ ਦਿਓ ਬਾਬਾ ਨਾਨਕ ਰੱਬ ਨਹੀਂ ਹੈ, ਸਿਰਜਣਹਾਰ ਨਹੀਂ ਹੈ, ਕਰਤਾ ਨਹੀਂ ਹੈ। ਮੇਰੇ ਕੋਲ 2 ਪੈਸੇ ਨਹੀਂ। ਇਹ 2.5 Billion Dollars, ਮੇਰਾ ਵਿਸ਼ਵਾਸ, ਮੇਰੀ ਦ੍ਰਿੜਤਾ, ਖੋਜ ਹੈ ਮੈਨੂੰ ਪਤਾ ਹੈ ਕਿਸੇ ਨੇ ਸਾਹਮਣੇ ਨਹੀਂ ਆਉਣਾ। I am 100% sure, God is Nanak, Nanak is God.

ਰੱਬ ਸਾਰਿਆਂ ਦਾ ਸਾਂਝਾ ਹੁੰਦਾ ਹੈ। ਉਸਦੇ ਅਸੂਲ ਸਾਰਿਆਂ ਲਈ ਸਾਂਝੇ ਹੁੰਦੇ ਹਨ। ਰੱਬ ਦੇ ਅਸੂਲਾਂ ਵਿੱਚ ਔਰਤ-ਮਰਦ ਵਿੱਚ ਫਰਕ ਨਹੀਂ ਹੁੰਦਾ। ਰੱਬ ਇਕ ਇਨਸਾਨੀਅਤ ਦਾ ਨਾਂ ਹੈ। ਇਨਸਾਨੀਅਤ ਹੀ ਬੰਦੇ ਨੇ ਧਾਰਨ ਕਰਨੀ ਹੈ। ਰਹਿਤ-ਕੁਰਹਿਤ ਇਨਸਾਨੀਅਤ ਦੇ ਅਸੂਲ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਨਸਾਨੀਅਤ ਦਾ ਕੋਈ ਐਸਾ ਅਸੂਲ ਦੱਸੋ, ਜਿਹੜਾ ਸਰਬ ਸਾਂਝੀ ਵਾਲਤਾ ਦਾ ਉਪਦੇਸ਼ ਨਾ ਦੇਂਦਾ ਹੋਵੇ। ਔਰਤ-ਮਰਦ ਵਿੱਚ ਫਰਕ ਦੱਸਦਾ ਹੋਵੇ। ਔਰਤ ਦੇ ਹੱਕ ਖੋਹਦਾ ਹੋਵੇ। ਇਕ ਬਾਬਾ ਨਾਨਕ ਹੀ ਹੈ ਜਿਸ ਨੇ ਔਰਤ ਨੂੰ ਉਤੇ ਚੁਕਿਆ ਹੈ। ਇਕ-ਬਰਾਬਰ ਦੀ ਸਾਰਤਾ ਦਿੱਤੀ ਹੈ। ਮੁਸਲਮਾਨ ਤਾਂ ਕੱਚੀ ਖਾ ਜਾਂਦਾ ਹੈ। ਹਿੰਦੂ ਪੈਰ ਦੀ ਜੁੱਤੀ ਆਖਦਾ ਹੈ।

ਰੱਬ ਇਕ-ਗੁਰੂ ਇਕ-ਅਸੂਲ ਇੱਕ

ਜਾਂ ਤੁਸੀਂ ਗੁਰਬਾਣੀ ਨੂੰ ਛੱਡ ਕੇ ਰੱਬ ਨੂੰ ਪਾ ਕੇ ਦਿਖਾਓ।

ਰੱਬੀ ਅਸੂਲਾਂ ਵਿਚ ਲਿਖਿਆ ਹੈ ਕਿ ਰੱਬ ਨੂੰ ਸੰਗਤਿ ਵਿਚ ਪਾਇਆ ਜਾ ਸਕਦਾ ਹੈ। ਸੰਗਤਿ ਹੀ ਬਖਸ਼ਿਸ਼ ਦਾ ਘਰ ਹੈ। ਸੰਗਤਿ ਮੇਰਾ ਘਰ ਹੈ। ਸੰਗਤਿ ਵਿਚ ਮੈਂ ਰਹਿੰਦਾ ਹਾਂ।

ਸਾਧ-ਸੰਗਤਿ ਦਾ ਅਰਥ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੋਦ ਵਿਚ ਬੈਠੀ ਸੰਗਤ। ਗੁਰੂ ਪਾਤਿਸ਼ਾਹ ਤੋਂ ਬਗੈਰ ਸੰਗਤਿ ਹੀ ਨਹੀਂ ਹੁੰਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਗੈਰ ਕੋਈ ਗੁਰੂ ਹੀ ਨਹੀਂ। ਦੇਹਧਾਰੀ ਗੁਰੂ ਤਾਂ ਟੱਟੀ-ਪੇਸ਼ਾਬ-ਵੀਰਜ਼-ਦਾ ਬੈਗ ਹੈ, ਇਸ ਤੋਂ ਉਤੇ ਕੁੱਝ ਵੀ ਨਹੀਂ। ਤੇਰਾ ਤਾਂ ਦਿਮਾਗ ਖਰਾਬ ਹੈ-ਤੈਨੂੰ ਪੈਦਾ ਕਰਨ ਵਾਲਾ ਕਰਤਾ ਗੁਰੂ ਨਾਨਕ ਤੇ ਹਰਾਮੀਆਂ! ਪਿਓ ਆਖਦਾ ਹੈਂ ਕਿਸੇ ਹੋਰ ਨੂੰ। ਤੇਰਾ ਕਸੂਰ ਨਹੀਂ, ਅਸਲੀਅਤ ਹੈ ਕੰਜਰੀ ਦੇ ਪੁੱਤਰ ਦੇ ਪਿਓ

ਦਾ ਨਾਂ ਹੁੰਦਾ ਹੀ ਨਹੀਂ, ਇਸੇ ਲਈ ਤੈਨੂੰ ਆਪਣੇ ਪਿਓ ਦਾ ਨਾਂ ਹੀ ਨਹੀਂ ਪਤਾ, ਤਾਂ ਹੀ ਕਿਸੇ ਹੋਰ ਕੋਲ ਜਾਂਦਾ ਹੈ, ਨਕਲੀ ਪਿਓ ਨੂੰ ਅਸਲੀ ਆਖਦਾ ਹੈਂ, ਸਚ ਦਸੀਂ, ਸਚਖੰਡਿ ਗਿਆ ਹੈਂ, ਰੱਬ ਮਿਲ ਗਿਆ ਹੈ, ਅਗਲੀ ਦੁਨੀਆਂ ਦੇਖੀ ਹੈ? ਮਨੁੱਖਾ ਜਨਮ ਹਾਸਲ ਕਰਕੇ ਤੇਰੀ ਪਰਾਪਤੀ ਕੀ ਹੈ? ਅੰਦਰਲਾ ਰੱਬ ਨਜ਼ਰ ਆਉਂਦਾ ਹੈ, ਅੰਮ੍ਰਿਤ-ਰਸ ਆਉਂਦਾ ਹੈ?

**ਸਾਧ ਸੰਗਤਿ ਅਸਥਾਨ ਜਗ ਮਗ ਨੂਰ ਹੈ।।**

**ਲਖ ਲਖ ਸਸੀਅਰ ਭਾਨ ਕਿਰਨ ਠਰੂਰ ਹੈ।।**

ਕਿਸੇ ਸੰਗਤਿ ਵਿੱਚ ਲੱਖਾਂ ਸੂਰਜਾਂ ਤੇ ਲੱਖਾਂ ਚੰਦਰਮਾਂ ਜਿੰਨਾ ਪ੍ਰਕਾਸ਼ ਹੋਵੇ ਤੇ ਹੋਵੇ ਵੀ ਠੰਢਾ-ਦਿਖਾ ਦਿਓ ਯਾਰ-ਇਕ ਸੰਗਤਿ ਹੀ ਐਸੀ ਦਿਖਾ ਦਿਓ ਤੇਰਾ ਗੁਰੂ ਤਾਂ Blue Films ਦੇਖਦਾ ਹੈ-Letter to P.M. ਸੰਗਤਿ ਹੈ ਕਿ ਚਕਲਾ-Brothel ਸਚਖੰਡਿ ਵਿਚ ਸੰਗਤਿ ਹੀ ਬੈਠੀ ਹੈ-ਆ ਦਿਖਾਵਾਂ ਲੱਖਾਂ ਸੂਰਜਾਂ ਜਿੰਨਾਂ ਪ੍ਰਕਾਸ਼ ਤੇ ਠੰਢਾ ਪ੍ਰਕਾਸ਼। ਆਪ ਹੀ ਦੇਖ ਲੈ-ਅੰਮ੍ਰਿਤ ਛੱਕ ਕੇ ਵਾਹਿਗੁਰੂ ਵਾਹਿਗੁਰੂ ਸਿਮਰਨ ਵਿਚ ਸੁਰਤਿ ਜੋੜ ਲੈ-ਆਪੇ ਨਜ਼ਰ ਆ ਜਾਏਗਾ।

**ਮਹਿਮਾ ਸਾਧੂ ਸੰਗਿ ਕੀ ਸੁਣਹੁ ਮੇਰੇ ਮੀਤਾ।।**

**ਮੈਲ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ।।**

ਬਾਣੀ ਦੀ ਵਿਚਾਰ ਕਰਕੇ ਦੇਖ ਲੈ। ਅਸਲ ਹੁਕਮ ਇਹ ਹੈ।

**ਮਿਲਿ ਸਾਧ ਸੰਗਤਿ ਭਜੁ ਕੇਵਲੁ ਨਾਮੁ।।**

ਅਸੀਂ ਨਾਮ ਨਹੀਂ ਜਪਦੇ, ਸੰਗਤਿ ਨਹੀਂ ਜੋੜਦੇ। ਸਿੱਖੀ ਦੀ ਸਮਝ ਨਹੀਂ ਆਉਂਦੀ ਆਮ ਧਰਮਾਂ ਵਰਗੀ ਹੀ ਲੱਗਦੀ ਹੈ।

**ਸਤ-ਸੰਗਤ ਮਿਲੈ ਸੁ ਤਰਿਆ।।**

ਜਿਹੜਾ ਵੀ ਅੰਮ੍ਰਿਤ ਛੱਕ ਕੇ, ਸਾਧ-ਸੰਗਤਿ ਵਿਚ ਮਿਲ ਬੈਠ ਕੇ ਵਾਹਿਗੁਰੂ ਨਾਮ ਦਾ ਸਿਮਰਨ ਕਰੇਗਾ-ਸੁਰਤਿ ਜੋੜੇਗਾ ਉਹੀ ਨਰਕਾਂ ਤੋਂ ਬਚ ਜਾਏਗਾ-ਸਚਖੰਡਿ ਚਲਾ ਜਾਏਗਾ।

**ਸਾਧ ਸੰਗਤਿ ਸਚਖੰਡਿ ਹੈ ਨਿਰੰਕਾਰ ਗੁਰੁ ਸਬਦ ਸਿਵਾਣੈ।।**

ਸਾਧ ਸੰਗਤਿ ਸਚ ਵਾਹਿਗੁਰੂ ਦੇ ਰਹਿਣ ਦਾ ਘਰ ਹੈ। ਵਾਹਿਗੁਰੂ ਸਿਮਰਨ ਵਿਚ ਸੁਰਤਿ ਜੋੜ ਕੇ ਨਿਰੰਕਾਰ ਪ੍ਰਭੂ ਦੀ ਪਛਾਣ ਹੋ ਜਾਂਦੀ ਹੈ।

**ਸਾਧ ਸੰਗਤਿ ਰਹਰਾਸਿ ਹੈ ਹਰਿ ਚੰਦਉਰੀ ਨਗਰ ਵਸੰਦਾ।।**

ਸਾਧ ਸੰਗਤਿ ਦੀ ਰਹੁਰੀਤੀ ਹੀ ਸਚਾ ਮਾਰਗ ਹੈ। ਬਾਕੀ ਸੰਸਾਰ ਤਾਂ ਭਰਮ-ਭੁਲੇਖਿਆ ਦੀ ਨਗਰੀ ਵਾਂਗ ਵੱਸ ਰਿਹਾ ਹੈ।

**ਸਾਧਸੰਗਤਿ ਗੁਰ ਸਬਦ ਕਮਾਈ।।**

ਰੱਬ ਦੀ ਪ੍ਰਾਪਤੀ ਸਾਧ ਸੰਗਤਿ ਵਿਚ ਵਾਹਿਗੁਰੂ ਸਿਮਰਨ ਦੀ ਕਮਾਈ ਕਰਨ ਨਾਲ ਹੁੰਦੀ ਹੈ।

**ਸਾਧ ਸੰਗਤਿ ਗੁਰਸ਼ਬਦ ਵਸੰਦਾ।।**

ਸਾਧ ਸੰਗਤਿ ਵਿਚ ਗੁਰੂ ਨਿਰੰਕਾਰ ਦਾ ਸ਼ਬਦ ਵਸਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ, ਰੱਬ ਮੱਥਾ ਟੇਕਦਾ ਹੈ, ਸ਼ਬਦ ਗੁਰੂ ਨੂੰ।

**ਸਾਧ ਸੰਗਤਿ ਗੁਰਮਤਿ ਵਡਿਆਈ।।**

ਸਾਰੀਆਂ ਗੁਰਮਤਿ ਦੀਆਂ ਵਡਿਆਈਆਂ ਸਾਧ ਸੰਗਤਿ ਵਿਚੋਂ ਪ੍ਰਾਪਤ ਹੁੰਦੀਆਂ ਹਨ।

**ਘਰਬਾਰੀ ਹੋਇ ਨਿਜ ਘਰਿ ਜਾਏ।।**

ਸਾਧ-ਸੰਗਤਿ ਦੀ ਬਖਸ਼ਿਸ਼ ਨਾਲ, ਗ੍ਰਿਹਸਤੀ ਹੁੰਦਾ ਹੋਇਆ ਸਚਖੰਡਿ ਪਹੁੰਚ ਜਾਂਦਾ ਹੈ।

**ਗੁਰਮੁਖ ਸੁਖ ਫਲ ਸਾਧ ਸੰਗੁ ਚਾਰਿ ਪਦਾਰਥ ਸੇਵਾ ਲਾਏ।।**

ਅੰਮ੍ਰਿਤਧਾਰੀ ਗੁਰਸਿਖ ਨੂੰ ਜੀਵਨ ਮਨੋਰਥ ਦੀ ਪ੍ਰਾਪਤੀ ਹੋ ਜਾਂਦੀ ਹੈ। ਸਦੀਵੀ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਚਾਰੇ ਪਦਾਰਥ (ਧਰਮ-ਅਰਥ-ਕਾਮ-ਮੋਖ) ਗੁਰਸਿਖਾਂ ਦੀ ਸੇਵਾ ਵਿਚ ਲਾ ਦਿੱਤੇ। ਸਾਧ-ਸੰਗਤਿ ਵਿਚ ਸਿਮਰਨ ਕਰਨ ਦਾ ਇਹ ਫਾਇਦਾ ਹੋਇਆ।

**ਗੁਰਮੁਖ ਸੁਖ ਫਲ ਸਾਧ ਸਬਦੁ ਸੁਰਤਿ ਲਿਵ ਅਲਖ ਲਖਾਯਾ।।**

ਅੰਮ੍ਰਿਤਧਾਰੀ ਗੁਰਸਿਖ ਨੇ ਸਾਧ-ਸੰਗਤਿ ਵਿਚ ਵਾਹਿਗੁਰੂ ਸਿਮਰਨ ਵਿਚ ਸੁਰਤਿ ਜੋੜ ਕੇ ਸੁਰਤੀ ਲਾ ਕੇ, ਜਿਹੜਾ ਪ੍ਰਕਾਸ਼ ਵਾਹਿਗੁਰੂ ਜਾਣਿਆ ਨਹੀਂ ਜਾ ਸਕਦਾ, ਉਸ ਨੂੰ ਜਾਣ ਲਿਆ। ਮਨੁੱਖਾ ਜਨਮ ਦਾ ਮਨੋਰਥ ਪੂਰਾ ਹੋ ਗਿਆ, ਸਦੀਵੀ ਸੁਖਾਂ ਦੀ ਪ੍ਰਾਪਤੀ ਹੋ ਗਈ।

**ਗੁਰਮੁਖ ਸੁਖ ਫਲ ਸਾਧ ਸੰਗ ਭਗਤਿ ਵਛਲ ਹੋਇ ਵਸਗਤਿ ਆਯਾ।।**

**ਪਾਰਬ੍ਰਹਮ ਪੂਰਨ ਬ੍ਰਹਮ ਸਾਧ ਸੰਗਤਿ ਵਿਚ ਭਾਣਾ ਭਾਯਾ।।**

ਸਾਧ ਸੰਗਤਿ ਵਿਚ ਭਗਤੀ ਨਾਲ ਪਿਆਰ ਕਰਨ ਵਾਲਾ ਵਾਹਿਗੁਰੂ ਵੱਸ ਵਿਚ ਆ

ਗਿਆ। ਮਨੁੱਖਾ ਜਨਮ ਦਾ ਮਨੋਰਥ ਪੂਰਾ ਹੋ ਗਿਆ-ਸੁਖਾਂ ਦੀ ਪ੍ਰਾਪਤੀ ਹੋ ਗਈ। ਪਾਰਬ੍ਰਹਮ ਪੂਰਨ ਵਾਹਿਗੁਰੂ ਸਾਧ ਸੰਗਤਿ ਵਿੱਚ ਹੀ ਵੱਸਦਾ ਹੈ। ਉਸ ਦਾ ਭਾਣਾ ਮਿੱਠਾ ਲੱਗਾ, ਇਹ ਸਾਧ ਸੰਗਤਿ ਦੀ ਹੀ ਬਖਸ਼ਿਸ਼ ਹੈ।

**ਸਾਧ ਸੰਗਤਿ ਸਚਖੰਡ ਵਿਚ ਭਗਤਿ ਵਛਲ ਹੋਇ ਅਛਲ ਛਲਾਯਾ।।**

ਸਾਧ ਸੰਗਤਿ ਰੱਬ ਦੇ ਰਹਿਣ ਦੀ ਜਗਾਹ ਹੈ। ਸਾਧ ਸੰਗਤਿ ਵਿਚ ਭਗਤੀ ਨਾਲ ਪਿਆਰ ਕਰਨ ਵਾਲਾ, ਜੋ ਰੱਬ ਛਲਿਆ ਨਹੀਂ ਜਾ ਸਕਦਾ-ਛਲਿਆ ਗਿਆ। ਭਾਵ ਦਰਸ਼ਨ ਹੋ ਗਏ।

**ਸਬਦੁ ਸੁਰਤਿ ਲਿਵ ਸਾਧ-ਸੰਗੁ ਪਿਰਮ ਪਿਆਲਾ ਅਜਰੁ ਜਰੰਦੇ।।**
**ਗੁਰ ਕਿਰਪਾ ਸਤਸੰਗਿ ਮਿਲੰਦੇ।।**

ਸਾਧ-ਸੰਗਤਿ ਦੀ ਕਿਰਪਾ ਨਾਲ, ਵਾਹਿਗੁਰੂ ਸਿਮਰਨ ਵਿਚ ਸੁਰਤਿ ਜੋੜਦੀ ਹੈ। ਅੰਮ੍ਰਿਤ-ਰਸ ਪੀਂਦੇ ਹਨ, ਅਜਰ ਵਸਤੂ ਨੂੰ ਜਰਦੇ ਹਨ। ਗੁਰਸਿਖ ਗੁਰੂ ਦੀ ਕਿਰਪਾ ਨਾਲ ਸਾਧ ਸੰਗ ਸਚਖੰਡਿ ਵਿਚ ਮਿਲਦੇ ਹਨ।

ਸਾਧ-ਸੰਗਤਿ ਤੋਂ ਬਗੈਰ ਵੀ ਦੇਖ ਲਓ ਕੀ ਹਾਲ ਹੈ।।

(1) ਸਾਧ ਸੰਗਤਿ ਗੁਰਸਬਦ ਸੁਣਿ ਗੁਰ ਉਪਦੇਸ ਨ ਰਿਦੈ ਵਸਾਈਐ।।
ਨਿਹਚਲ ਅਹਿਲਾ ਜਨਮੁ ਗਵਾਏ।।
ਕੀਮਤੀ ਜਨਮ ਅਜਾਈਂ ਗੁਆ ਲਿਆ।

(2) ਸਾਧ ਸੰਗਤਿ ਗੁਰ ਸਬਦ ਸੁਣਿ ਗੁਰਉਪਦੇਸ ਰਹਤ ਨ ਰਹੰਦੇ।।
ਮਸਤਕਿ ਭਾਗ ਜਿਨ੍ਹਾਂ ਦੇ ਮੰਦੇ।।
ਮਨਮੁਖ ਦੇ ਭਾਗ ਹੀ ਮਾੜੇ ਹਨ।

(3) ਸਾਧ ਸੰਗਤਿ ਗੁਰ ਸਬਦ ਸੁਣਿ ਗੁਰਮੁਖ ਪੰਥ ਨ ਚਾਲ ਚੱਲਦੇ।।
ਕਪਟ ਸਨੇਹੀ ਫਲ ਨ ਲੰਹਦੇ।।
ਮਨੁੱਖਾ ਜਨਮ ਦੀ ਪ੍ਰਾਪਤੀ ਨਹੀਂ ਕਰ ਸਕਦੇ।

(4) ਸਾਧ ਸੰਗਤਿ ਗੁਰ ਸਬਦ ਸੁਣਿ ਸਾਂਤਿ ਨ ਆਵੈ ਉਭੈ ਸਾਹਾ।।
ਮਨਮੁਖ ਟੋਟਾ ਗੁਰਮੁਖ ਲਾਹਾ।।
ਮਨਮੁਖ ਨੂੰ ਘਾਟਾ (ਨਰਕਾਂ ਵਿਚ) ਗੁਰਮੁਖ ਨੂੰ ਲਾਭ (ਸਚਖੰਡਿ)

(5) ਸਾਧ ਸੰਗਤਿ ਗੁਰ ਸਬਦ ਸੁਣਿ ਰਿਦੈ ਨ ਵਸੈ ਅਭਾਗ ਪਰਾਣੀ।।
ਹਉਮੈ ਅੰਦਰ ਭਰਮ ਭੁਲਾਣੀ।।

ਹੰਕਾਰੀ ਮਨਮੁਖ ਭਟਕਣਾ ਵਿਚ ਘੁੰਮਦਾ ਰਹਿੰਦਾ ਹੈ।

(6) ਸਾਧ ਸੰਗਤਿ ਗੁਰਸਬਦ ਸੁਣਿ ਭਾਉ ਭਗਤਿ ਮਨਿ ਭਉ ਨ ਵਸਾਏ॥
ਮਨਮੁਖ ਬਿਰਥਾ ਜਨਮ ਗਵਾਏ॥
ਮਨਮੁਖ ਨੇ ਜਨਮ ਅਜਾਈਂ ਗੁਆ ਲਿਆ (ਨਰਕਾਂ ਵਿੱਚ ਗਿਆ)

(7) ਸਾਧ ਸੰਗਤਿ ਗੁਰ ਸਬਦ ਸੁਣਿ ਕਪਟ ਸਨੇਹਿ ਨ ਥਾਹ ਲਹੰਦਾ॥
ਮਜਲਸਿ ਆਵੈ ਲਸਣ ਖਾਇ ਗੰਦੀ ਵਾਸੁ ਮਚਾਏ ਗੰਦਾ॥
ਦੂਜਾ ਭਾਉ ਮੰਦੀ ਹੂ ਮੰਦਾ॥
ਮਾਇਆ ਨਾਲ ਪਿਆਰ ਭੈੜੇ ਤੋਂ ਭੈੜਾ ਹੈ।

(8) ਸਾਧ ਸੰਗਤਿ ਗੁਰ ਸਬਦ ਸੁਣਿ ਗੁਰ ਉਪਦੇਸੁ ਅਵੇਸੁ ਨ ਹੋਈ॥
ਕਪਟ ਸੁਨੇਹੀ ਨ ਦਰਗਹ ਢੋਈ॥
ਸਚਖੰਡਿ ਨਹੀਂ ਜਾ ਸਕਦੇ।

(9) ਸਾਧ ਸੰਗਤਿ ਗੁਰ ਸਬਦ ਸੁਣਿ ਗੁਰਉਪਦੇਸ ਨ ਚਿਤਿ ਧੰਰਦੇ॥
ਤੁੰਮੇ ਅੰਮ੍ਰਿਤੁ ਸਿੰਜੀਐ ਬੀਜੈ ਅੰਮ੍ਰਿਤ ਫਲ ਨ ਫਲੰਦੇ॥
ਕਪਟ ਸਨੇਹ ਨ ਸੇਹ ਪੁਜੰਦੇ॥
ਸੇਹ-ਠੀਕ ਜੀਵਨ ਪਦਵੀ ਤੇ ਨਹੀਂ ਪਹੁੰਚੇ।

(10) ਸਾਧ ਸੰਗਤਿ ਗੁਰਸਬਦ ਸੁਣਿ ਗੁਰਉਪਦੇਸ ਨ ਮਨਿ ਉਰਧਾਰੀ॥
ਕਰਮ ਹੀਣ ਦੁਰਮਤਿ ਹਿਤਕਾਰੀ॥
ਭੈੜੀ ਕਿਸਮਤ ਵਾਲਾ ਖੋਟੀ ਵਿਕਾਰੀ ਮੱਤ ਨੂੰ ਪਿਆਰ ਕਰਨ ਵਾਲਾ ਹੈ।

(11) ਸਾਧ ਸੰਗਤਿ ਗੁਰਸਬਦ ਸੁਣਿ ਗੁਰ ਉਪਦੇਸ ਨ ਅੰਦਰਿ ਆਣੈ॥
ਕਪਟ ਸਨੇਹ ਨ ਹੋਇ ਧਿਙਾਣੈ॥
ਮਨਮੁਖ ਵਿਚ ਜੋਰ ਜਬਰੀ ਪ੍ਰੇਮ ਨਹੀਂ ਪੈਦਾ ਹੋ ਸਕਦਾ।

(12) ਸਾਧ ਸੰਗਤਿ ਗੁਰ ਸਬਦ ਸੁਣਿ ਤਨ ਅੰਦਰ ਮਨੁ ਥਿਰੁ ਨ ਰਹੰਦਾ॥
ਬਜਰ ਕਪਾਟ ਨ ਖੁਲ੍ਹੈ ਜੰਦਾ॥
ਦਸਮ-ਦੁਆਰ ਖੁਲ੍ਹ ਹੀ ਨਹੀਂ ਸਕਦਾ।

(13) ਕਪਟ ਸਨੇਹੀ ਹੋਇ ਕੈ ਸਾਧ ਸੰਗਤਿ ਵਿਚ ਆਇ ਬਹੰਦਾ॥
ਦੁਰਮਤਿ ਦੂਜੈ ਭਾਇ ਪੰਚਦਾ॥
ਵਿਕਾਰੀ ਅੰਗ ਵਿੱਚ ਸੜਦਾ ਰਹਿੰਦਾ ਹੈ।

(14) ਸਾਧ ਸੰਗਤਿ ਗੁਰ ਸਬਦੁ ਸੁਣਿ ਭਾਉ ਭਗਤਿ ਹਿਰਦੈ ਨ ਧਰੰਦਾ॥
ਅੰਨਾ ਅੱਖੀ ਹੋਵਈ ਬੋਲਾ ਕੰਨਾਂ ਸੁਣ ਨ ਸੁਣੰਦਾ॥
ਬਧਾ ਚਟੀ ਜਾਇ ਭਰੰਦਾ॥
ਬਧਾ ਚਟੀ ਭਰਿਆ ਸੰਗਤਿ ਵਿਚ ਜਾਂਦਾ ਹੈ ਮਨਮੁਖ।

(15) ਸਾਧ ਸੰਗਤਿ ਗੁਰ ਸਬਦ ਸੁਣਿ ਝਾਕੈ ਅੰਦਰ ਨੀਰੁ ਵਿਰੋਲੇ॥
ਕਪਟ ਸਨੇਹੀ ਉਜੱੜ ਖੋਲੇ॥
ਮਨਮੁਖ ਉਜੜੇ ਘਰ ਵਾਂਗ ਸਖਣੇ ਹੀ ਰਹਿ ਜਾਂਦੇ ਹਨ।

(16) ਸਾਧ ਸੰਗਤਿ ਗੁਰਸਬਦ ਸੁਣਿ ਕਪਟ ਸਨੇਹ ਕਰਨਿ ਬੇਤਾਲੇ॥
ਨਿਹਫਲ ਜਨਮੁ ਅਕਾਰਥਾ ਹਲਤਿ ਪਲਤਿ ਹੋਵਨਿ ਮੁਹ ਕਾਲੇ॥
ਜਮਪੁਰਿ ਜਮ ਜੰਦਾਰਿ ਹਵਾਲੇ॥
ਜਮਪੁਰੀ ਨਰਕਾਂ ਵਿੱਚ ਭੈੜੇ ਜਮ ਦੇ ਹਵਾਲੇ ਕੀਤਾ ਜਾਂਦਾ ਹੈ, ਮੂੰਹ ਕਾਲਾ ਕੀਤਾ ਜਾਂਦਾ ਹੈ। ਜਨਮ ਅਜਾਈਂ ਗਿਆ।

(17) ਸਾਧ ਸੰਗਤਿ ਗੁਰਸਬਦ ਸੁਣਿ ਕਪਟ ਸਨੇਹੀ ਗਲਾਂ ਗੋਵੈ॥
ਮਖਣ ਖਾਇ ਨਾ, ਨੀਰੁ ਵਿਲੋਵੈ॥
ਪਾਣੀ ਰਿੜਕਦਾ, ਮਖਣ ਖਾਂਦਾ ਨਹੀਂ।

(18) ਸਾਧ ਸੰਗਤਿ ਗੁਰਸਬਦ ਸੁਣਿ ਗਣਤੀ ਵਿਚ ਭਵੈ ਭਰਨਾਲੇ॥
ਕਪਟ ਸਨੇਹ ਖੇਹ ਮੁਹ ਕਾਲੇ॥
ਮੂੰਹ ਕਾਲਾ ਸਿਰ ਵਿੱਚ ਸੁਆਹ ਪੈਂਦੀ ਹੈ।

(19) ਜੇ ਥਣ ਜੋਕ ਲਵਾਈਐ ਦੁਧੁ ਨ ਪੀਐ ਲੋਹੂ ਗੰਦੇ॥
ਸਾਧ ਸੰਗਤਿ ਗੁਰ ਸਬਦ ਸੁਣਿ ਗਿਣਤੀ ਅੰਦਰ ਝਾਕ ਝੰਖਦੇ॥
ਕਪਟ ਸਨੇਹ ਨ ਥੇਹਿ ਚੜ੍ਹੰਦੇ॥
ਮਨਮੁਖ ਜੋਕ ਹੈ, ਗੰਦਾ ਲਹੂ ਪੀਂਦਾ ਹੈ। ਸਚਖੰਡਿ ਨਹੀਂ ਪਹੁੰਚ ਸਕਦਾ- ਸਿੱਧਾ ਨਰਕਾਂ ਵਿੱਚ ਜਾਂਦਾ ਹੈ।

(20) ਸਾਧ ਸੰਗਤਿ ਗੁਰ ਸਬਦ ਸੁਣਿ ਗੁਰ ਉਪਦੇਸ਼ ਨ ਰਿਦੈ ਸਮਾਲੇ॥
ਧ੍ਰਿਗ ਜੀਵਣ ਬੇਮੁਖ ਬੇਤਾਲੇ॥
ਮਨਮੁਖ ਭੂਤਨੇ ਹਨ, ਫਿਟੇ ਲਾਹਨਤ ਉਹਨਾਂ ਦੇ ਜੀਵਨ ਦੇ।
ਨਿਹਚਲ ਨੀਉ ਧਰਾਇਓਨੁ ਸਾਧਸੰਗਤਿ ਸਚਖੰਡੁ ਸਮੇਉ॥

ਗੁਰਮੁਖ ਪੰਥ ਚਲਾਇਓਨੁ ਸੁਖ ਸਾਗਰੁ ਬੇਅੰਤ ਅਮੇਉ॥
ਜਗਤੁ ਗੁਰੂ ਗੁਰੁ ਨਾਨਕ ਦੇਉ॥
ਧਰਮਸਾਲ ਕਰਤਾਰਪੁਰ ਸਾਧ ਸੰਗਤਿ ਸਚਖੰਡਿ ਵਸਾਯਾ॥
ਵਾਹਿਗੁਰੂ ਗੁਰ ਸਬਦ ਸੁਣਾਯਾ॥
ਜ਼ਾਹਰ ਪੀਰ ਜਗਤ ਗੁਰੁ ਬਾਬਾ॥
ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰ ਆਪੇ ਆਪ ਉਪਾਯਾ॥
ਗੁਰ ਗੋਬਿੰਦ ਗੋਬਿੰਦ ਗੁਰੁ ਜੋਤਿ ਇਕ ਦੁਇ ਨਾਵ ਧਰਾਇਆ॥
ਨਿਰੰਕਾਰ ਨਾਨਕ ਦੇਉ ਨਿਰੰਕਾਰ ਆਕਾਰ ਬਣਾਇਆ॥

ਸੰਗਤਿ ਵਿੱਚ ਹਮੇਸ਼ਾ ਚਾਰ ਵਾਹਿਗੁਰੂ ਰਹਿੰਦੇ ਹਨ। ਬਖਸ਼ਿਸ਼ ਦਾ ਘਰ ਹੀ ਇਸੇ ਕਰਕੇ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਤਾਂ ਵਾਹਿਗੁਰੂ ਆਪ ਮੱਥਾ ਟੇਕਦਾ ਹੈ।

(1) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਹਿਗੁਰੂ ਵਾਹਿਗੁਰੂ।
(2) ਪ੍ਰਕਾਸ਼ ਵਾਹਿਗੁਰੂ-ਰੱਬੀ ਪ੍ਰਕਾਸ਼। ਵਾਹਿਗੁਰੂ। ਸਰਬ-ਵਿਆਪਕ ਵਾਹਿਗੁਰੂ।
(3) ਦਸੇ ਪਾਤਿਸ਼ਾਹੀਆਂ ਵਾਹਿਗੁਰੂ-ਸੰਗਤਿ ਵਿਚ ਹਾਜ਼ਰ ਹੁੰਦੀਆਂ ਹਨ।
(4) ਸੰਗਤ ਵਾਹਿਗੁਰੂ।

ਹੁਣ ਦੱਸੋ ਬਖਸ਼ਿਸ਼ ਦਾ ਘਰ ਹੈ ਕਿ ਨਹੀਂ। ਚਾਰੇ ਵਾਹਿਗੁਰੂ ਬਖਸ਼ਿਸ਼ ਹੀ ਕਰਦੇ ਹਨ। ਜੀਵ ਦਾ ਜੀਵਨ ਬਦਲਦਾ ਹੀ ਸੰਗਤਿ ਵਿੱਚ ਹੈ। ਰੱਬ ਨਾਲ ਮਿਲਾਪ ਹੀ ਸੰਗਤਿ ਵਿੱਚ ਹੁੰਦਾ ਹੈ। ਮਿਲਾਪ ਬਖਸ਼ਿਸ਼ ਨਾਲ ਹੀ ਹੁੰਦਾ ਹੈ। ਬਖਸ਼ਿਸ਼ ਸੰਗਤਿ ਵਿਚ ਹੀ ਹੁੰਦੀ ਹੈ।

ਇਸੇ ਲਈ ਸੰਗਤਿ ਬਖਸ਼ਿਸ਼ ਦਾ ਘਰ ਹੈ ਜੋ ਜੀਵ ਲੈਣ ਆਇਆ ਹੈ, ਸਿਰਫ ਸੰਗਤਿ ਵਿਚੋਂ ਹੀ ਲੈ ਸਕਦਾ ਹੈ। ਸੰਗਤਿ ਵਿਚ ਨਾਮ ਜਪੋ ਨਾਮ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ। **ਸਤਸੰਗਤੀ ਸੰਗਿ ਹਰਿ ਧਨੁ ਖਟੀਐ, ਹੋਰਥੈ, ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ॥** ਕੋਈ ਹੋਰ ਸੰਗਤਿ ਵਿਚੋਂ ਰੱਬ ਲੱਭ ਕੇ ਦਿਖਾ ਦੇ? ਚੈਲੰਜ।

# ਅੰਮ੍ਰਿਤਧਾਰੀ ਗੁਰਸਿੱਖ ਕਿਹੋ ਜਿਹਾ ਹੋਣਾ ਚਾਹੀਦਾ ਹੈ?

ਸਾਰੇ ਧਰਮਾਂ ਦਾ ਅਧਿਐਨ ਕਰੀਏ ਤਾਂ ਕਿਤੋਂ ਵੀ ਅਸਲੀਅਤ ਨਹੀਂ ਨਿਕਲਦੀ, ਨਿੱਜੀ ਤੌਰ ਤੇ ਰੱਬ ਨੂੰ ਕੋਈ ਨਹੀਂ ਜਾਣਦਾ ਤੇ ਜਾਣ ਵੀ ਨਹੀਂ ਸਕਦਾ, ਕਿਉਂਕਿ ਰੱਬ ਸੂਖਸ਼ਮ ਹੈ, ਅਗੱਮ ਹੈ, ਅਗੋਚਰ ਹੈ, ਅਲੱਖ ਹੈ, ਨਿਰੰਕਾਰ ਹੈ, ਨਿਰੰਜਨ ਹੈ ਤੁਸੀਂ ਦੱਸੋ, ਪੰਜ ਭੂਤਕ ਸਰੀਰ ਕਿਵੇਂ ਜਾਣ ਸਕਦਾ ਹੈ? ਪੰਜ ਭੂਤਕ ਸਰੀਰ ਕੀ ਹੈ?

**ਪਉੜੀ ੧੯**

**ਪੰਜ ਭੂਤਕ ਸਰੀਰ ਸਭ ਤੋਂ ਗੰਦਾ ਹੈ। ਅਜੇ ਵੀ ਸਮਝ**

1. **ਸਭ ਸਰੀਰ ਅਕਾਰਥੇ ਅਤਿ ਅਪਵਿੱਤ੍ਰ ਸੁ ਮਾਣਸ ਦੇਹੀ॥**

ਪਦ-ਅਰਥ : ਅਕਾਰਥੇ-ਕਿਸੇ ਕੰਮ ਨਹੀਂ, ਵਿਅਰਥ, ਨਿਕੰਮੇ। ਅਪਵਿੱਤ੍ਰ-ਗੰਦੇ।

ਅਰਥ : ਹੋਰ ਸਾਰੇ ਸਰੀਰ ਵੀ ਵਿਅਰਥ ਹਨ, ਨਿਕੰਮੇ ਹਨ, ਪਰ ਸਾਰਿਆਂ ਤੋਂ ਗੰਦਾ ਮਨੁੱਖਾ ਸਰੀਰ ਹੈ, ਪੰਜ ਭੂਤਕ ਸਰੀਰ ਹੈ। ਭਾਵੇਂ ਵਿੱਚ ਰੱਬ ਵੱਸਦਾ ਹੈ, ਜੇ ਰੱਬ ਦੀ ਸਮਝ ਨ ਆਈ, ਤਾਂ ਸਰੀਰ ਗੰਦਿਆਂ ਤੋਂ ਗੰਦਾ ਹੈ, ਪਾਪੀਆਂ ਤੋਂ ਪਾਪੀ ਹੈ, ਅਵਾਰਾ, ਵਿਕਾਰੀ, ਜੁਆਰੀ, ਕਾਤਲ, ਗੂੰਹ ਖਾਣ ਦਾ ਸ਼ੌਕੀਨ ਹੈ। ਨੰਗਾ ਨਾਚ ਕੌਣ ਦੇਖਦਾ ਹੈ? ਆਪਣੀ ਮਾਂ ਭੈਣ ਧੀ ਨੂੰ ਨਚਦੀ ਦੇਖ ਰਿਹਾ ਹੈ ਤੇ ਖੁਸ਼ ਹੈ। ਜੂਆ ਕੌਣ ਖੇਡਦਾ ਹੈ? ਹਾਰ ਕੇ ਵੀ ਖੁਸ਼ ਹੈ। ਕਾਤਲ ਕੌਣ ਹੈ? ਕਤਲ ਕਰਕੇ ਖੁਸ਼ ਹੈ। ਔਰਤਾਂ ਕੌਣ ਭੋਗਦਾ ਹੈ? ਮਾਂ ਧੀ ਭੈਣ ਨੂੰ ਭੋਗ ਕੇ ਖੁਸ਼ ਹੈ। **ਏਕ ਪਿਤਾ ਏਕਸ ਕੇ ਹਮ ਬਾਰਿਕ॥** ਤਿੰਨ ਸਾਲ ਦੀ ਕੁੜੀ ਨਾਲ ਬਲਾਤਕਾਰ-ਖੁਸ਼ ਹੈ। ਘਪਲੇ, ਘੁਟਾਲੇ, ਬੇਈਮਾਨੀ, ਲੁੱਚ, ਲਫੰਗ, ਐਸ਼, ਮਾਇਆ, ਚੋਰੀ ਡਾਕੇ, ਸਭ ਸਰੀਰ ਦੀ ਹੀ ਕਾਢ ਹੈ। ਰੱਬ ਨੇ ਸਰੀਰ ਬਹੁਤ ਗੰਦਾ ਬਣਾਇਆ ਹੈ। ਧੀ ਮਾਂ ਭੈਣ ਵੇਚ ਸਕਦਾ ਹੈ, ਦੇਸ਼ ਵੇਚ ਸਕਦਾ ਹੈ, ਆਪਣਾ ਦੀਨ ਧਰਮ, ਈਮਾਨ, ਇੱਜਤ ਵੇਚ ਸਕਦਾ ਹੈ। ਫਿਰ ਸਰੀਰ ਨੂੰ ਸ਼ਰਮ ਕੋਈ ਨਹੀਂ। ਬੇਸ਼ਰਮ ਹੈ, ਬੇਸ਼ਰਮ। ਇਸ ਗੰਦੇ ਸਰੀਰ ਵਿੱਚ ਰੱਬ ਵਸਦਾ ਹੈ। ਹੁਣ ਇੱਕਲਾ ਸਰੀਰ, ਬਾਬੇ ਨਾਨਕ ਦੀ ਬਖਸ਼ਿਸ਼

ਤੋਂ ਬਗੈਰ ਕਿਵੇਂ ਰੱਬ ਨੂੰ ਅੰਦਰੋਂ ਲੱਭ ਸਕਦਾ ਹੈ? ਇਸ ਨੂੰ ਤਾਂ ਸਿਗਰਟਾਂ ਪੀਣ ਤੋਂ, ਸ਼ਰਾਬ ਪੀਣ ਤੋਂ, ਭੂੱਕੀ ਖਾਣ ਤੋਂ, ਹੋਰ ਨਸ਼ੇ ਕਰਨ ਤੋਂ ਵੇਹਲ ਹੀ ਨਹੀਂ। ਪੈਸੇ ਕਮਾਉਣ ਲਈ ਹਰ ਗਲਤ ਕੰਮ ਕਰ ਸਕਦਾ ਹੈ? ਇਹੀ ਸਰੀਰ ਵਾਹਿਗੁਰੂ ਹੈ ਜੇ ਅੰਦਰਲੀ ਜੋਤ ਨੂੰ ਸਮਝ ਗਿਆ ਤਾਂ ਇਸ ਤੋਂ ਵਧੀਆ, ਸੇਵਾਦਾਰ, ਪਰਉਪਕਾਰੀ, ਦਾਨੀ, ਭਲਾ ਕਰਨ ਵਾਲਾ, ਸੰਤੋਖੀ, ਸਬਰ ਵਾਲਾ, ਪਿਆਰਾ ਮਿੱਤਰ ਹੋਰ ਕੋਈ ਨਹੀਂ। ਰੱਬ ਦੀ ਖੇਡ ਨੂੰ ਸਮਝ।

2) **ਬਹੁ ਬਿੰਜਨ ਮਿਸ਼ਟਾਨ ਪਾਨ ਹੁਇ ਮਲ ਮੂਤ੍ਰ ਕੁਮੂਤ੍ਰ ਇਵੇਹੀ॥**

ਪਦ-ਅਰਥ : ਬਿੰਜਨ-ਪਕਵਾਨ ਖਾਣੇ। ਮਿਸ਼ਟਾਨ-ਮਿੱਠੇ। ਮਲ ਮੂਤ੍ਰ-ਟੱਟੀ ਪੇਸ਼ਾਬ। ਕੁਮੂਤ੍ਰ-ਭੈੜਾ ਗੰਦਾ ਬਹੁਤ ਭੈੜਾ।

ਅਰਥ : ਇਹ ਸਰੀਰ ਬਹੁਤ ਤਰ੍ਹਾਂ ਦੇ ਪਕਵਾਨ ਮਿੱਠੇ ਭੋਜਨ ਭਾਵ ਛੱਤੀ ਤਰ੍ਹਾਂ ਦੇ ਭੋਜਨ ਖਾਂਦਾ ਹੈ, ਸਾਰੇ ਦੇ ਸਾਰੇ ਨੂੰ ਟੱਟੀ ਪੇਸ਼ਾਬ ਬਣਾ ਕੇ ਬੜਾ ਹੀ ਭੈੜਾ ਕੰਮ ਕਰਦਾ ਹੈ।

3) **ਪਾਟ ਪੰਟਬਰ ਵਿਗੜਦੇ ਪਾਨ ਕਪੂਰ ਕੁਸੰਗ ਸਨੇਹੀ॥**

ਪਦ-ਅਰਥ : ਪਾਟ-ਪਟ-ਰੇਸ਼ਮੀ ਵਧੀਆ ਵਧੀਆ ਸੋਹਣੇ ਕੱਪੜੇ। ਪੰਟਬਰ-ਕੱਪੜੇ। ਵਿਗੜਦੇ-ਗੰਦੇ ਹੋ ਜਾਂਦੇ ਹਨ, ਪੁਰਾਣੇ ਹੋ ਜਾਂਦੇ ਹਨ, ਫੱਟ ਜਾਂਦੇ ਹਨ। ਪਾਨ ਕਪੂਰ-ਸੈਂਟ ਖੁਸ਼ਬੂਦਾਰ, ਕੁਸੰਗ-ਕਰੂਪ, ਸਨੇਹੀ-ਸੰਗਤ।

ਅਰਥ : (ਇਸ ਗੰਦੀ ਦੇਹੀ ਨਾਲ ਲੱਗ ਕੇ ਪਸੀਨੇ ਦੀ ਭਰੀ ਬੋ ਮਾਰਦੀ ਦੇਹੀ ਨਾਲ ਲੱਗ ਕੇ) ਰੇਸ਼ਮੀ ਕੱਪੜੇ ਵੀ ਮੈਲੇ ਹੋ ਜਾਂਦੇ ਹਨ ਤੇ ਫਿਰ ਫੱਟ ਜਾਂਦੇ ਹਨ (ਕੱਪੜੇ ਬੋ ਮਾਰਦੇ ਹਨ ਤਾਂ ਹੀ ਧੋਈਦੇ ਹਨ) ਪਾਨਾਂ ਦੇ ਬੀੜੇ ਵੀ ਇਸ ਨਾਲ ਮਿਲ ਕੇ ਗੰਦ ਕਰੂਪ ਹੋ ਜਾਂਦੇ ਹਨ।

4) **ਚੋਆ ਚੰਦਨ ਅਰਗਜਾ ਹੁਇ ਦੁਰਗੰਧ ਸੁਗੰਧ ਹੁਰੇਹੀ॥**

ਪਦ- ਅਰਥ : ਚੋਆ-ਚੰਦਨ, ਅਤਰ-ਸੈਂਟ, ਖੁਸ਼ਬੂਦਾਰ-ਚੰਦਨ। ਅਰਗਜਾ-ਸਾਰੀਆਂ ਸੁਗੰਧੀਆਂ ਦਾ ਸਮੂਹ-ਸਾਰੇ ਸੈਂਟ-ਅਤਰ ਇੱਕਠੇ ਕਰਲੈ ਜਾਣ। ਹੁਰੇਹੀ-ਹੋਰ ਵੀ।

ਅਰਥ : ਚੋਆ-ਚੰਦਨ, ਅਤਰ ਤੇ ਸੈਂਟ, ਸਾਰੀਆਂ ਸੁਗੰਧੀਆਂ ਦਾ ਸਮੂਹ ਵੀ ਮਨੁੱਖਾ ਦੇਹੀ ਨਾਲ ਮਿਲ ਕੇ, ਹੋਰ ਸੁਗੰਧੀਆਂ ਵੀ ਬੋ ਮਾਰਦੀਆਂ ਹਨ।

5) **ਰਾਜੇ ਰਾਜ ਕਮਾਵਦੇ ਪਾਤਿਸ਼ਾਹ ਖਹਿ ਮੁਏ ਸਭੇਹੀ॥**

ਪਦ-ਅਰਥ : ਖਹਿ ਮੁਏ-ਲੜ ਮਰਦੇ ਹਨ, ਲੜਦਾ ਕੌਣ ਹੈ? ਇਹ ਹੰਕਾਰੀ ਸਰੀਰ।

ਅਰਥ : ਰਾਜੇ ਰਾਜ ਕਰਦੇ ਹਨ (ਸੁਖ ਮਾਣਦੇ ਹਨ ਪਰ ਸਬਰ ਨਹੀਂ ਇਹ ਹੰਕਾਰੀ ਸਰੀਰ-ਬੇ-ਅਕਲ ਬੁਧੂ) ਸਾਰਿਆਂ ਪਾਤਿਸ਼ਾਹਾਂ ਨੂੰ ਲੜਾ ਮਾਰਦਾ ਹੈ।

6) **ਸਾਧ ਸੰਗਤਿ ਗੁਰੂ ਸਬਦ ਵਿਣੁ ਨਿਹਫਲ ਮਾਨਸ ਦੇਹ ਇਵੇਹੀ॥**

ਪਦ-ਅਰਥ : ਗੁਰੂ ਸ਼ਬਦ ਗੁਰਬਾਣੀ ਦੀ ਵਿਚਾਰ-ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਨ।

ਅਰਥ : (ਚਰਨੀਂ ਲੱਗਣ ਤੋਂ ਬਗੈਰ, ਅੰਮ੍ਰਿਤ ਛੱਕਣ ਤੋਂ ਬਗੈਰ, ਰਹਿਤ ਰੱਖਣ ਤੋਂ ਬਗੈਰ, ਕੁਰਹਿਤ ਛੱਡਣ ਤੋਂ ਬਗੈਰ) ਸਾਧ ਸੰਗਤ ਵਿੱਚ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਨ ਵਿੱਚ ਸੁਰਤਿ ਜੋੜਨ ਤੋਂ ਬਗੈਰ, ਗੁਰਬਾਣੀ ਵਿਚਾਰਨ ਤੋਂ ਬਗੈਰ, ਇਹ ਮਨੁੱਖਾ ਜਨਮ ਵਿਅਰਥ ਹੀ ਹੈ, ਕਿਸੇ ਕੰਮ ਨਹੀਂ, ਐਵੇਂ ਹੀ ਗਿਆ।

7) **ਚਰਨ ਸਰਨਿ ਮਸਕੀਨੀ ਜੇਹੀ॥੧੪॥**

ਪਦ-ਅਰਥ : ਮਸਕੀਨੀ-ਗਰੀਬੀ ਨਿਮਰਤਾ।

ਅਰਥ : ਪਰ ਜਿਹਨਾਂ ਨੇ ਬਾਬੇ ਦੇ ਚਰਨੀਂ ਲੱਗ ਕੇ ਅੰਮ੍ਰਿਤ ਛੱਕ ਕੇ, ਗਰੀਬੀ ਨਿਮਰਤਾ ਧਾਰਨ ਕੀਤੀ ਹੈ, ਉਹਨਾਂ ਜੇਹੀ (ਸਫਲਤਾ ਕਿਸੇ ਦੀ ਨਹੀਂ) ਉਹਨਾਂ ਸਚਖੰਡਿ ਪਹੁੰਚ ਜਾਣਾ ਹੈ।

ਪਾਠਕੋ! ਤੁਹਾਡੇ ਵਿਚੋਂ ਕੋਈ ਰੱਬ ਨੂੰ ਜਾਣਦਾ ਹੈ? ਕ੍ਰਿਪਾ ਕਰਕੇ ਜ਼ਰੂਰ ਦਸਣਾ।

(1) ਇੱਕੋ ਇਕ ਵਾਹਿਦ ਬਾਬਾ ਨਾਨਕ ਤੇ ਉਹਨਾਂ ਦੀ ਜੋਤ ਦਸੇ ਪਾਤਿਸ਼ਾਹੀਆਂ ਰੱਬ ਨੂੰ ਜਾਣਦੀਆਂ ਹਨ, ਸਿਰਫ ਜਾਣਦੀਆਂ ਹੀ ਨਹੀਂ, ਆਪ ਹੀ ਰੱਬ ਹਨ।

(2) ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਹਿਦ ਐਸੇ ਗੁਰੂ ਹਨ, ਐਸੇ ਅਸੂਲ ਹਨ, ਜਿਹਨਾਂ ਨੂੰ ਸਭ ਦਾ ਸਾਂਝਾ ਇਕੋ ਇੱਕ ਰੱਬ, All mighty Power, ਸਿੱਖਾਂ ਦਾ ਵਾਹਿਗੁਰੂ, ਹਿੰਦੂਆਂ ਦਾ ਰਾਮ, ਮੁਸਲਮਾਨਾਂ ਦਾ ਰਹੀਮ, ਗੋਰਿਆਂ ਦਾ God, ਮੱਥਾ ਟੇਕਦਾ ਹੈ। I Can Prove it, ਤੁਸੀਂ ਕੋਈ ਜਣਾ, ਕੋਈ ਧਰਮ ਇਹ ਗੱਲ ਗਲਤ ਸਾਬਤ ਕਰ ਦਿਓ-ਸਾਰੀ ਉਮਰ ਗੁਲਾਮ ਬਣਕੇ ਕਟਾਂਗਾ। ਧਰਮ ਬਦਲ ਲਵਾਂਗਾ-ਜਾਂ 2.5 Billion Dollars ਇਨਾਮ ਲੈ ਜਾਏ। Please come forwards ਖੋਜ ਹੈ-ਕੁਛ ਵਾਧਾ ਹੋ ਜਾਏਗਾ।

(3) ਰੱਬ ਕਿਸੇ ਦਾ ਸੱਕਾ ਨਹੀਂ-ਅਸੂਲਾਂ ਦਾ ਕੱਟੜ ਹੈ। ਸ਼ਬਦ ਗੁਰੂ ਕਿਸੇ ਇੱਕ ਦਾ ਨਹੀਂ, ਕਿਸੇ ਦੇਹਧਾਰੀ ਗੁਰੂ ਦਾ ਨਹੀਂ, ਕਿਸੇ ਜੀਵ ਦਾ ਨਹੀਂ, ਕਿਸੇ ਪੰਜ ਭੂਤਕ ਸਰੀਰ ਦਾ ਨਹੀਂ, ਅਸੂਲਾਂ ਦਾ ਕੱਟੜ ਹੈ। ਇਨਸਾਨੀਅਤ ਦਾ ਗੁਰੂ ਹੈ। ਕਿਸੇ ਸਿੱਖ ਦਾ ਨਹੀਂ।

ਅਸੂਲ : Principle of Humanity-ਇਨਸਾਨੀਅਤ ਦੇ ਰੱਬੀ ਅਸੂਲ

(1) ਕਿਸੇ ਸ਼ਰਾਬ ਜਾਂ ਸਿਗਰੇਟ ਪੀਣ ਵਾਲੇ ਦਾ ਜਾਂ ਕਿਸੇ ਨਸ਼ਾ ਕਰਨ ਵਾਲੇ ਦਾ ਗੁਰੂ ਨਹੀਂ।

(2) ਕਿਸੇ ਵਿਕਾਰੀ ਦਾ, ਚਰਿੱਤਰਹੀਨ ਦਾ ਗੁਰੂ ਨਹੀਂ।

(3) ਕਿਸੇ ਰੋਮਾਂ ਦੀ ਬੇ-ਅਦਬੀ ਕਰਨ ਵਾਲੇ ਦਾ ਗੁਰੂ ਨਹੀਂ। ਕੇਸਾਂ ਨਾਲ ਰੱਬ ਦਾ ਬਹੁਤ ਪਿਆਰ ਹੈ, ਬਹੁਤ ਪਿਆਰ ਹੈ, ਕਿਉਂਕਿ ਆਪ ਕੇਸਾਂ ਵਿੱਚ ਦਸਮ-ਦੁਆਰ ਵਿੱਚ ਰਹਿੰਦਾ ਹੈ। ਜੂੜੇ ਥੱਲੇ। ਇੱਕੋ ਇੱਕ ਕੇਸ ਰੋਮ ਹੀ ਸਰੀਰ ਦਾ ਐਸੇ ਅੰਗ ਹਨ, ਜੋ ਕੱਟਿਆਂ, ਦੁਬਾਰਾ ਆ ਜਾਂਦੇ ਹਨ, ਹੋਰ ਕੋਈ ਅੰਗ ਕੱਟਿਆ ਦੁਬਾਰਾ ਨਹੀਂ ਆਉਂਦਾ। ਹੱਥ, ਪੈਰ, ਉਂਗਲ ਕੱਟ ਕੇ ਦੇਖੋ ਦੁਬਾਰਾ ਨਹੀਂ ਆਉਣਗੇ। ਰੱਬ ਇਹ ਗੱਲ ਸਮਝਦਾ ਹੈ ਕਿ ਸਰੀਰ ਮੈਂ ਹੀ ਅਗਿਆਨੀ, ਵਿਕਾਰੀ, ਮਾਇਆਧਾਰੀ, ਹਉਮੈ ਦਾ ਭਰਿਆ ਹੋਇਆ ਬਣਾਇਆ ਹੈ। ਮੈਂ ਹੀ ਅਕਲ ਦੇਣੀ ਹੈ, ਜੇ ਮੈਂ ਅਕਲ ਦੇ ਦਿੱਤੀ ਤੇ ਸਿਰ ਤੇ ਕੇਸ ਨਾ ਹੋਵੇ ਤਾਂ ਮੈਨੂੰ ਨੰਗਾ ਹੀ ਰੱਖੇਗਾ ਤਾਂ ਕਦੀ ਵੀ ਮੈਨੂੰ ਲੱਭ ਨਹੀਂ ਸਕੇਗਾ। ਮੇਰਾ (ਰੱਬ ਦਾ) ਕੇਸਾਂ ਨਾਲ ਬਹੁਤ ਡੂੰਘਾ ਸੰਬੰਧ ਹੈ।

ਕਈ ਐਸਾ ਇਨਸਾਨ-ਸਿਰ ਦੇ ਕੇਸ ਕੱਟਦਾ ਹੋਵੇ, ਰੱਬ ਨੂੰ ਮਿਲਿਆ ਹੋਵੇ, ਇੱਕ ਹੀ ਦਿਖਾ ਦਿਓ-ਸਿਰ ਨੰਗਾ ਰੱਖਦਾ ਹੋਵੇ, ਰੱਬ ਨੂੰ ਮਿਲਿਆ ਹੋਵੇ, ਇੱਕ ਹੀ ਦਿਖਾ ਦਿਓ।

ਨਉ ਦਰ ਠਾਕੇ ਧਾਵਤੁ ਰਹਾਏ॥
ਦਸਵੈ ਨਿਜ ਘਰਿ ਵਾਸਾ ਪਾਇ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ॥
ਗੁਰਮਤੀ ਸਬਦੁ ਸੁਣਾਵਣਿਆ॥੬॥ (੧੨੪)

ਅਰਥ : ਨੌ ਦਰਵਾਜਿਆਂ ਨੂੰ ਰੋਕੋ, ਭਟਕਦਿਆਂ ਨੂੰ ਰੋਕ ਲਏ। ਦਸਵੇਂ ਦੁਆਰ ਵਿੱਚ, ਰੱਬ ਦਾ ਆਪਣਾ ਘਰ ਹੈ, ਜੀਵ ਦਾ ਉਥੇ ਵਾਸਾ ਹੋ ਜਾਂਦਾ ਹੈ। ਉਥੇ ਕੀ ਹੈ?

ਉਥੇ ਆਪਣੇ ਆਪ, ਇੱਕ ਰਸ ਵਾਹਿਗੁਰੂ ਵਾਹਿਗੁਰੂ ਵੱਜ ਰਿਹਾ ਹੈ, ਦਿਨ ਰਾਤ ਹਰ ਵੇਲੇ ਵਾਹਿਗੁਰੂ ਵਾਹਿਗੁਰੂ ਹੋ ਰਿਹਾ ਹੈ ਪਰ ਬਾਬੇ ਨਾਨਕ ਦੀ ਮੱਤ ਲਿਆਂ, ਗੁਰਬਾਣੀ ਦੀ ਵਿਚਾਰ ਕੀਤਿਆਂ-ਸਿਮਰਨ ਵਿੱਚ ਸੁਰਤਿ ਜੋੜਿਆਂ ਇਹ ਅਨਹਦ ਸ਼ਬਦ ਸੁਣਦਾ ਹੈ। ਸੰਗਤਿ ਵਿੱਚ ਕਈਆਂ ਨੂੰ ਸੁਣਦਾ ਹੈ।

ਨੋਟ : ਸਿੱਖਾਂ ਨੇ ਰੱਬ ਨੂੰ ਡੱਬੀ ਵਿੱਚ ਬੰਦ ਕਰਕੇ, ਉਤੇ ਟੇਪ ਲਪੇਟ ਕੇ ਸਿਰਫ ਆਪਣੇ ਕੋਲ ਰੱਖ ਲਿਆ ਹੈ, ਕਿਤੇ ਹਵਾ ਨਾ ਲੱਗ ਜਾਏ।

**Universal ਧਰਮ ਸੀ-Scientific ਧਰਮ ਸੀ। Latest ਧਰਮ ਸੀ। ਮਨੁਖਤਾ ਦਾ ਧਰਮ ਸੀ। ਠੀਕ ਪਰਚਾਰ ਹੀ ਨਹੀਂ ਕਰ ਸਕੇ।**

ਮਰਦਾਨਾ ਸਿੱਖ ਸੀ, ਸਾਈਂ ਮੀਆਂ ਮੀਰ ਸਿੱਖ ਸੀ, ਬੀਬੀ ਕੌਲਾਂ ਸਿੱਖ ਸੀ, ਯਾਰ ਅੱਲਾ ਬਖਸ਼ ਸਿੱਖ ਸੀ? ਰਾਏ ਬੁਲਾਰ ਸਿੱਖ ਸੀ? ਗਨੀ ਖਾਂ, ਨਬੀ ਖਾਂ ਸਿੱਖ ਸਨ? ਕੋਈ ਵੀ 700 ਕਰੋੜ ਵਿਚੋਂ ਚਰਨੀਂ ਲੱਗਕੇ ਅੰਮ੍ਰਿਤ ਛੱਕ ਕੇ, ਅਸੂਲਾਂ ਨਾਲ ਜੁੜ ਕੇ ਰੱਬ ਨੂੰ ਪਾ ਸਕਦਾ ਹੈ।

**ਅੰਮ੍ਰਿਤ ਕਿਉਂ ਛਕਣਾ ਹੈ?** ਜੋ ਵੀ ਗੁਰੂ ਕੋਲ ਆਇਆ-ਉਸਨੇ ਚਰਨ-ਪਾਹੁਲ ਪਹਿਲਾਂ ਲਈ, ਅੰਮ੍ਰਿਤ ਛੱਕਿਆ, ਤਾਂ ਹੀ ਗੁਰੂ ਦਾ ਸਿੱਖ ਬਣਿਆ-ਭਾਵੇਂ ਮਰਦਾਨਾ ਸੀ ਭਾਵੇਂ ਸਾਈ ਮੀਆਂ ਸੀ, ਬੀਬੀ ਕੌਲਾਂ ਸੀ ਜਾਂ ਗਨੀ ਖਾਂ ਨਬੀ ਖਾਂ ਸੀ। ਭਾਈ ਘਨ੍ਹਈਆ ਸੀ ਜਾਂ ਨੰਦ ਲਾਲ ਸੀ, ਗੁਰਬਖਸ਼ ਸਿੰਘ ਜੀ ਕੋਈ ਹੋਰ ਚਰਨ-ਪਾਹੁਲ-ਅੰਮ੍ਰਿਤ ਛੱਕਣ ਤੋਂ ਬਗੈਰ ਤਾਂ ਬਾਬਾ ਕੁੱਤੇ ਕਾਂ ਸੂਰ ਹੀ ਸੱਦਦਾ ਹੈ। ਕੰਜਰੀ ਦਾ ਪੁੱਤਰ ਹਰਾਮੀ ਆਖਦਾ ਹੈ। ਆਓ, ਦਸਾਂ ਕਿਓ?

ਸ਼ਰੀਰ ਵਿੱਚ ਨੌ ਦਰਵਾਜ਼ੇ ਹਨ-ਜੋ ਦਿਮਾਗ ਨਾਲ ਅਟੈਚ ਹਨ। ਅੱਖਾਂ ਜੋ ਵੀ ਦੇਖਦੀਆਂ ਹਨ, ਦਿਮਾਗ ਰਿਕਾਰਡ ਕਰੀ ਜਾ ਰਿਹਾ ਹੈ। ਕੰਨ ਜੋ ਸੁਣਦਾ ਹੈ, ਦਿਮਾਗ ਰਿਕਾਰਡ ਕਰੀ ਜਾ ਰਿਹਾ ਹੈ, ਜ਼ੁਬਾਨ ਜੋ ਬੋਲਦੀ ਹੈ, ਖਾਂਦੀ ਹੈ, ਸੁਆਦ ਮਾਣਦੀ ਹੈ, ਦਿਮਾਗ ਰਿਕਾਰਡ ਕਰੀ ਜਾਂਦਾ ਹੈ। ਇਹ ਸੰਸਕਾਰ ਹੈ-ਕੀਤੇ ਕਰਮਾਂ ਦਾ ਸੰਗ੍ਰਹਿ-ਇੱਕਠ। ਕਰਮ, ਮਾਇਆ, ਹਉਮੈ ਮਿਲਾ ਕੇ ਇਕ ਸ਼ਰੀਰ ਬਣਦਾ ਹੈ। ਕਰਮ+ਮਾਇਆ+ਹਉਮੈ=ਸਰੀਰ ਕਿਸੇ ਇੱਕ ਨੂੰ ਖਤਮ ਕਰ ਦਿਓ। ਦੁਬਾਰਾ ਸਰੀਰ ਨਹੀਂ ਮਿਲੇਗਾ। ਜੋਤ ਰੱਬ ਵਿੱਚ ਸਮਾ ਜਾਏਗੀ।

ਉਦਾਹਰਨ : ਅੱਗ ਵੀ ਤਿੰਨਾਂ ਦਾ ਇੱਕਠ ਹੈ ਨਹੀਂ ਤਾਂ ਅੱਗ ਲੱਗਦੀ ਹੀ ਨਹੀਂ। ਆਕਸੀਜਨ + Heat + Material ਜਿਸ ਨੂੰ ਅੱਗ ਲੱਗੀ ਹੈ। ਤਿੰਨਾਂ ਵਿੱਚ ਕਿਸੇ ਇੱਕ ਨੂੰ ਖਤਮ ਕਰ ਦਿਓ-ਲੱਗੀ ਅੱਗ ਬੁੱਝ ਜਾਏਗੀ। ਪਾਣੀ ਪਾ ਦਿਉ

Heat ਖਤਮ ਹੋ ਜਾਏਗੀ। ਮਿੱਟੀ ਪਾ ਦਿਓ-ਆਕਸੀਜਨ ਪਹੁੰਚਣੀ ਬੰਦ ਹੋ ਜਾਏਗੀ। ਕੰਬਲ ਬੋਰੀ ਪਾ ਦਿਓ ਹਵਾ ਬੰਦ ਅੱਗ ਬੁੱਝ ਗਈ। ਰੱਬ ਨੇ ਸਾਡੇ ਅੰਦਰ ਅੱਗ ਲਾਈ ਹੋਈ ਹੈ। ਇਹੋ ਹੀ ਇਮਤਿਹਾਨ ਹੈ ਬੁਝਾ ਕੇ ਦਿਖਾ।

**ਸੋ ਦਰੁ।**

**ਤਿਤੁ ਸਰਵਰੜੈ ਭਈਲੇ ਨਿਵਾਸਾ,**

**ਪਾਣੀ ਪਾਵਕੁ ਤਿਨਹਿ ਕੀਆ॥**

**ਪੰਕ ਜੁ ਪੋਹ ਪਗੁ ਨਹੀ ਚਾਲੈ,**

**ਹਮ ਦੇਖਾ ਤਹ ਡੂਬੀਅਲੇ॥੧॥**

**ਆਨੰਦ ਸਾਹਿਬ॥**

**ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥**

ਸਾਰੇ ਵਿਕਾਰ ਅੱਗ ਹੀ ਹਨ। ਜੀਵ ਬੁਝਾ ਕੇ ਦਿਖਾ ਦੇ। ਵਾਰ ਧਿਆਨ ਨਾਲ ਪੜ੍ਹੀ ਹੈ ਨਾ। ਇਡੇ ਗੰਦੇ ਸਰੀਰ ਤੋਂ ਕੌਣ ਬੱਚ ਸਕਦਾ ਹੈ? ਇਕ ਹੀ ਦਿਖਾ ਦੇ।

**ਬਹੁਤ ਜ਼ਰੂਰੀ : ਅੰਮ੍ਰਿਤ ਨਹੀਂ ਛਕਿਆ ਇੱਕ ਵੀ ਕੁਰਹਿਤ ਨਾ ਕੀਤੀ ਹੋਵੇ Please One atleast one-ਇੱਕ ਹੀ ਦਿਖਾ ਦਿਓ।**

ਅਰਥ : ਐ ਜੀਵ! ਤੇਰਾ ਇਕ ਸਰੋਵਰ ਸਰੀਰ ਵਿੱਚ ਵਾਸਾ ਕਰ ਦਿੱਤਾ ਹੈ, ਉਥੇ ਪਾਣੀ ਨਹੀਂ ਅੱਗ ਹੈ, ਵਿਕਾਰਾਂ ਦੀ ਅੱਗ ਮੋਹ ਦਾ ਚਿੱਕੜ ਇਕ ਕਦਮ ਹੀ ਚਲ ਕੇ ਦਿਖਾ ਦੇ। ਸਾਰੇ ਹੀ ਡੁੱਬ ਗਏ।

ਜਿਵੇਂ ਸਰੀਰ ਵਿੱਚ ਅੱਗ ਹੈ ਤਿਵੇਂ ਬਾਹਰ ਮਾਇਆ ਅੱਗ ਹੈ, ਬਾਹਰਲੀ ਮਾਇਆ ਤੋਂ ਬੱਚ ਕੇ ਦਿਖਾ ਦੇ। ਨੌਂ ਦਰਵਾਜ਼ੇ ਵਿਰੋਧੀ Force ਹੈ, ਤਾਕਤ ਹੈ, ਫੌਜ਼ ਹੈ। ਇਹਨਾਂ ਨਾਲ ਲੜਨਾ ਹੈ, ਇਹਨਾਂ ਨੂੰ ਖਤਮ ਕਰਨਾ ਹੈ, ਮਾਰਨਾ ਹੈ, ਤਾਂ ਨਿੱਜ ਘਰ ਆ ਸਕਾਂਗੇ। ਨੌਂ ਦੁਆਰਿਆਂ ਤੋਂ ਉਪਰ ਆਉਂਣਾ ਹੈ।

ਪਹਿਲੀ ਗੱਲ : ਕੌਣ ਲੜੇਗਾ? ਕਿਵੇਂ ਲੜੇਗਾ? ਅੰਦਰ ਰੱਬ ਹੈ, ਜੀਵ ਆਤਮਾ ਕੌਣ ਕਿਸਦੇ ਨਾਲ ਲੜੇਗਾ? ਜੇ ਲੜ ਵੀ ਲਿਆ, ਜਿੱਤ ਵੀ ਲਿਆ ਤਾਂ ਫਿਰ ਕਿਵੇਂ ਦਸਮ ਦੁਆਰ ਵਿੱਚ ਆਉਂਦਾ ਹੈ? ਰੱਬ ਦਾ ਘਰ ਤਾਂ Lock ਹੈ।

**ਬਹੁਤ ਜ਼ਰੂਰੀ : ਇਹ ਗੱਲ ਕਿਸੇ ਧਰਮ ਨੇ ਨਹੀਂ ਕੀਤੀ ਕਿ ਜਿੱਥੇ ਰੱਬ ਰਹਿੰਦਾ ਹੈ ਉਹ ਘਰ Lock ਹੈ, ਤੇ ਚਾਬੀ ਗੁਰੂ ਨਾਨਕ ਕੋਲ ਹੈ ਕਿਉਂਕਿ**

ਉਹ ਆਪ ਹੀ ਰੱਬ ਹੈ।

ਜੇ ਚਾਬੀ ਬ੍ਰਹਮਾ ਕੋਲ ਹੁੰਦੀ, ਸ਼ਿਵਜੀ ਕੋਲ ਹੁੰਦੀ, ਵਿਸ਼ਨੂੰ ਕੋਲ ਹੁੰਦੀ, ਰਾਮ, ਕ੍ਰਿਸ਼ਨ, ਇੰਦਰ ਕੋਲ ਹੁੰਦੀ, ਵੈਸ਼ਨੂੰ ਦੇਵੀ, ਦੁਰਗਾ, ਸ਼ੇਰਾਵਾਲੀ, ਨੈਨਾ ਦੇਵੀ ਕੋਲ ਹੁੰਦੀ, ਸਾਨੂੰ ਕੋਈ ਇਤਰਾਜ ਨਹੀਂ, ਅੱਜ ਵੀ ਇਤਰਾਜ ਨਹੀਂ ਅਸੀਂ ਉਹ ਧਰਮ ਧਾਰਨ ਕਰ ਲਵਾਂਗੇ। ਜੇ ਕੋਈ ਦਸਮ ਦੁਆਰ ਖੋਹਲ ਕੇ ਰੱਬ ਦੇ ਦਰਸ਼ਨ ਕਰਵਾ ਦੇਵੇ ਰੱਬ ਤਾਂ ਅੰਦਰ ਹੀ ਹੈ।

ਸਭ ਕੁਛ ਘਰਿ ਮਹਿ (ਹੇਮਕੁੰਟ ਨਾਹੀ) ਬਾਹਰਿ ਨਾਹੀ॥
ਬਾਹਿਰ ਟੋਲੇ (ਹੇਮਕੁੰਟ ਟੋਲੈ) ਸੁ ਭਰਮ ਭੁਲਾਈ॥
ਗੁਰਪ੍ਰਸਾਦੀ ਜਿਨੀ ਅੰਤਰਿ ਪਾਇਆ॥
ਸਤਿਗੁਰ ਨਾਨਕ ਦੇਉ ਹੈ ਪਰਮੇਸਰੁ ਸੋਈ॥
ਨਾਨਕ ਗੁਰੂ ਗੁਰੂ ਹੈ ਪੂਰਾ॥
ਗੁਰ ਪਰਮੇਸਰ ਏਕੋ ਜਾਣੁ॥
ਗੁਰ (ਨਾਨਕ ਦੀ) ਕੀ ਮਹਿਮਾ ਕਿਆ ਕਹਾ,
ਗੁਰ ਬਿਬੇਕ ਸਤਿਸਰੁ॥
ਉਹ 'ਆਦਿ ਜੁਗਾਦੀ ਜੁਗੋ ਜੁਗੋ' ਪੂਰਾ ਪਰਮੇਸਰੁ॥

ਗੁਰ ਕਰਤਾ–ਗੁਰੂ ਕਰਨਹਾਰੁ ਗੁਰ ਕਰਨਜੋਗ, ਸਮਰਥ ਗੁਰੂ॥
ਹੈ ਕੋਈ ਹੋਰ–ਚੈਲੰਜ You accept it.
ਬਾਬੇ ਨਾਨਕ ਦੇ ਬਰਾਬਰ ਦਾ ਗੁਰੂ–ਸਾਹਮਣੇ ਆਹ।

ਜਿਸ ਕਾ ਗ੍ਰਿਹਿ ਤਿਨਿ ਦੀਆ ਤਾਲਾ, ਕੁੰਜੀ ਗੁਰ ਸਉਪਾਈ॥
ਅਨਿਕ ਉਪਾਵ ਕਰੈ ਨਹੀ ਪਾਵੈ, ਬਿਨੁ ਸਤਿਗੁਰ ਸਰਣਾਈ॥੩॥

ਚਰਨੀ ਲੱਗਣ ਤੋਂ ਬਗੈਰ, ਅੰਮ੍ਰਿਤ ਛੱਕਣ ਤੋਂ ਬਗੈਰ, ਦਸਮ ਦੁਆਰ ਖੋਹਲ ਕੇ ਦਿਖਾ ਦਿਓ।

ਫਿਰ ਅੰਮ੍ਰਿਤ ਅੱਜ ਵੀ ਗੁਰੂ ਦਸਵੇਂ ਪਾਤਿਸ਼ਾਹ ਛਕਾਉਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ, ਅੱਜ ਵੀ ਬਾਬਾ ਨਾਨਕ ਜੀ ਬੈਠਦੇ ਹਨ, ਚਾਬੀ ਬਾਬੇ ਨਾਨਕ ਕੋਲ ਹੈ। ਦਸੇ ਪਾਤਿਸ਼ਹੀਆਂ ਹਾਜ਼ਰ ਹੁੰਦੀਆਂ ਹਨ। ਵਾਹਿਗੁਰੂ ਪ੍ਰਕਾਸ਼ ਜੋਤ ਨੂਰ ਹਾਜ਼ਰ ਹੁੰਦਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦਾ

ਹੈ। ਪੰਜ ਪਿਆਰੇ ਤੇ ਸੰਗਤ। ਪੰਜੇ ਰੱਬ ਹਾਜ਼ਰ ਹਨ।

ਛੋਟੀ ਜਿਹੀ ਖੇਡ ਨਹੀਂ ਹੈ। ਦੇਵੀ ਦੇਵਾ ਮੂਲ ਹੈ ਮਾਇਆ।।

ਅੰਮ੍ਰਿਤ ਪਹਿਲਾਂ ਵੀ ਹੈਗਾ ਸੀ। ਸਾਰੇ ਭਗਤਾਂ ਦਾ ਗੁਰੂ ਕੌਣ ਸੀ? ਸ਼ਬਦ ਗੁਰੂ। ਸ਼ਬਦ ਗੁਰੂ ਲਿਖਿਆ ਕਿੰਨੇ? ਬਾਬੇ ਨਾਨਕ ਨੇ। ਬਾਬਾ ਨਾਨਕ ਆਦਿ ਹੈ, ਜੁਗਾਦਿ ਹੈ, ਅਨਾਦਿ ਹੈ ਜਦੋਂ ਆਦਿ ਵੀ ਨਹੀਂ ਸੀ-ਬਾਬਾ ਉਦੋਂ ਵੀ ਹੈਗਾ ਸੀ।

**ਆਦਿ ਪੰਜਾਂ ਨੂੰ ਜੋੜੋ।**

(1) **ਰੱਬ ਆਦਿ।**

(2) **ਗੁਰੂ ਬਾਬਾ ਨਾਨਕ-ਆਦਿ-ਦਸੇ ਪਾਤਿਸ਼ਾਹੀਆਂ ਆਦਿ।**

(3) **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ।**

(4) **ਸਚਖੰਡਿ ਆਦਿ।**

(5) **ਵਾਹਿਗੁਰੂ ਨਾਮ ਆਦਿ।**

ਅੱਜ ਵੀ ਇਹਨਾਂ ਪੰਜਾਂ ਵਿਚੋਂ ਇੱਕ ਨੂੰ ਛੱਡ ਕੇ ਰੱਬ ਲੱਭ ਕੇ ਦਿਖਾ ਦੇ। ਚੈਲੰਜ ਹੈ। Why don't you accept it? ਅੰਮ੍ਰਿਤ ਛਕਾਉਂਣ ਲੱਗਿਆਂ, ਦਸਵੇਂ ਪਾਤਿਸ਼ਾਹ ਪਹਿਲੀ ਗੱਲ ਆਖਦੇ ਹਨ, ਤੂੰ ਮੇਰਾ ਪੁੱਤਰ ਹੈ, ਮਾਤਾ ਸਾਹਿਬ ਕੌਰ, ਵਾਸੀ ਆਨੰਦਪੁਰ, ਜਨਮ ਕੇਸਗੜ੍ਹ ਸਾਹਿਬ।

ਪਹਿਲਾ ਚੁਲਾ : ਅੰਦਰ-ਪਿਛਲੇ ਸੰਸਕਾਰ ਖਤਮ।

ਦੂਸਰਾ ਚੁਲਾ : ਅੱਖਾਂ ਵਿੱਚ-ਅੱਖਾਂ ਪਵਿੱਤਰ।

ਤੀਸਰਾ ਚੁਲਾ : ਦਸਮ ਦੁਆਰ ਵਿੱਚ-ਖੁੱਲ੍ਹ ਗਿਆ।

ਸਮੱਰਥ ਗੁਰੂ ਨੇ ਸਿਰ ਤੇ ਹੱਥ ਰੱਖਿਆ-ਕਿਹਾ ਬੋਲ ਵਾਹਿਗੁਰੂ, ਬੋਲ ਵਾਹਿਗੁਰੂ, ਬੋਲ ਵਾਹਿਗੁਰੂ, ਬੋਲ ਵਾਹਿਗੁਰੂ, ਬੋਲ ਵਾਹਿਗੁਰੂ ਕਿਹਨੂੰ ਕਿਹਾ, ਬੋਲ ਵਾਹਿਗੁਰੂ ਅੰਦਰਲੇ ਰੱਬ ਨੂੰ ਜੀਵ ਨੂੰ ਆਤਮਾ ਨੂੰ। ਅੰਦਰ ਹੋਰ ਹੈ ਹੀ ਕੌਣ? ਜੀਵ ਗੁਰੂ ਨਾਨਕ ਜਾਗ ਪਿਆ ਦਸਮ ਦੁਆਰ ਖੁੱਲ੍ਹ ਗਿਆ-ਬਾਣੀ ਸਮਝ ਆਉਂਣੀ ਸ਼ੁਰੂ ਹੋ ਗਈ। ਸਰੀਰ ਨਾਲ ਲੜਾਈ ਸ਼ੁਰੂ ਹੋ ਗਈ। ਸਰੀਰ ਨੇ ਕੁਰਹਿਤ ਕਰਨੀ ਹੀ ਕਰਨੀ ਹੈ। ਚਾਰੇ ਕੁਰਹਿਤਾਂ ਇਸਦੀ ਖੁਰਾਕ ਹੈ। ਜੀਵ ਤੋਂ ਕਰਾਉਂਣੀ ਹੀ ਕਰਾਉਂਣੀ ਹੈ। ਹੁਣ ਜੀਵ ਨੇ ਕਰਨੀ ਨਹੀਂ, ਉਹ ਅੰਮ੍ਰਿਤਧਾਰੀ ਹੈ ਬਾਬੇ ਨਾਨਕ ਦਾ ਪੁੱਤਰ ਹੈ। ਆਤਮਾ ਗੁਰੂ ਨਾਨਕ ਹੈ। ਛੋਟਾ ਗੁਰੂ ਨਾਨਕ।

**ਨਿਹਤੇ ਪੰਜਿ ਜੁਆਨ ਮੈ ਗੁਰਿ ਥਾਪੀ ਦਿੱਤੀ ਕੰਡਿ ਜੀਉ।।੧੮।।**

## ਗੁਰਮੁਖਿ ਲਾਹਾ ਹੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥੧੯॥

ਇਹ ਲੜਾਈ ਕਰਨ ਦਾ ਕਿਸੇ ਕੋਲ ਸਿਸਟਮ ਹੈ? ਆਓ ਫਿਰ ਦੱਸੋ।

ਲੜਾਈ ਕਰਨ ਤੋਂ ਬਾਅਦ ਗੁਰਸਿੱਖ ਵਿੱਚ ਕੀ ਗੁਣ ਆ ਜਾਂਦੇ ਹਨ?

1) ਮੈਨੇਜਰ ਨਾਲ ਮਿਲ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੋਂ ਸੋਨੇ ਦੀ ਚੌਂਕੀ ਨਹੀਂ ਚੁਕਦੇ (ਹਰਿਮੰਦਰ ਸਾਹਿਬ ਅੰਮ੍ਰਿਤਸਰ) ਸੁੱਚੇ ਮੋਤੀਆਂ ਦਾ ਹਾਰ ਨਹੀਂ ਚੁਕਦੇ (ਹੇਮਕੁੰਟ)

2) ਰਾਸ਼ਨ ਵਿਚੋਂ ਕਮਿਸ਼ਨ ਨਹੀਂ ਖਾਂਦੇ।

3) ਗੈਸ ਸਲੰਡਰ 60 ਦੀ ਲਾਗਤ ਨੂੰ 100 ਨਹੀਂ ਦੱਸਦੇ।

4) ਕੜਾਹ ਪ੍ਰਸਾਦਿ ਦੀ ਰਸੀਦ ਵਿੱਚ ਹੇਰਾਫੇਰੀ ਨਹੀਂ ਕਰਦੇ।

5) ਗੋਲਕ ਵਿਚੋਂ ਪੈਸੇ ਨਹੀਂ ਕੱਢਦੇ।

6) ਸ਼ਰਾਬ ਨਹੀਂ ਪੀਂਦੇ-ਕੋਈ ਨਸ਼ਾ ਨਹੀਂ ਕਰਦੇ।

ਇਹੋ ਜਿਹੀਆਂ ਹੋਰ ਹਜ਼ਾਰ ਕੁਰਹਿਤਾਂ ਹਨ ਜੋ ਗੁਰਦਆਰੇ ਹੋ ਰਹੀਆਂ ਹਨ। ਕੁੜੀਆਂ ਨੂੰ ਛੇੜਨਾ, ਬਲਾਤਕਾਰ, ਘੱਪਲੇ, ਘੁਟਾਲੇ, ਭੁੱਕੀ ਵੇਚਣੀ ਆਦਿ। ਕਿਸੇ ਦਾ ਕਸੂਰ ਹੈ ਹੀ ਨਹੀਂ-ਰੱਬ ਕਰ ਰਿਹਾ ਹੈ ਆਪ। ਕਿਉਂਕਿ ਤੁਸੀਂ ਗੁਰੂ ਦੀ ਥਾਪੀ ਲੈ ਕੇ, ਥਾਪੜਾ ਲੈ ਕੇ ਲੜਾਈ ਨਹੀਂ ਕੀਤੀ। ਅੰਦਰ ਲੜਾਈ ਕਰਨੀ ਜ਼ਰੂਰੀ ਹੈ ਤਾਂ ਹੀ ਗੁਰਸਿੱਖ ਹੈ ਜੋ ਬਾਹਰ ਲੜਾਈ ਕਰਦਾ ਹੈ ਤਾਂ ਮਨਮੁੱਖ ਹੈ। ਇਹੀ ਤਾਂ ਗੱਲ ਸਮਝਣੀ ਹੈ। ਖਾਲਸਾ ਸੋ ਕਰੇ ਨਿਤ ਜੰਗ॥ ਕਿਸ ਨਾਲ? ਅੰਦਰ।

1) ਅੰਮ੍ਰਿਤ ਛੱਕਣ ਨਾਲ ਇਨਸਾਨ ਬਣਦਾ ਹੈ, ਪਹਿਲਾਂ ਨਹੀਂ ਸੀ। ਹੈਵਾਨ ਸੀ

2) ਅੰਮ੍ਰਿਤ ਛੱਕਣ ਨਾਲ ਇਨਸਾਨੀਅਤ ਸਮਝ ਆਉਂਦੀ ਹੈ।

3) ਅੰਮ੍ਰਿਤ ਛੱਕਣ ਨਾਲ ਗੰਦੇ ਸਰੀਰ ਤੋਂ ਨਿਰਮੋਹ ਹੋਈਦਾ ਹੈ।

4) ਅੰਮ੍ਰਿਤ ਛੱਕਣ ਨਾਲ ਹੌਲੀ ਹੌਲੀ ਆਦਤਾਂ ਬਦਲਦੀਆਂ ਹਨ।

5) ਅੰਮ੍ਰਿਤ ਛੱਕਣ ਨਾਲ ਸੁਭਾਅ ਸਹਿਜ ਵਿੱਚ ਆਉਂਦਾ ਹੈ।

6) ਅੰਮ੍ਰਿਤ ਛੱਕਣ ਨਾਲ ਅਸਲੀ ਖੇਡ ਸਮਝ ਆਉਂਦੀ ਹੈ।

7) ਅੰਮ੍ਰਿਤ ਛੱਕਣ ਨਾਲ ਆਪਣਾ ਪਰਾਇਆ ਸਮਝ ਆ ਜਾਂਦਾ ਹੈ।

8) ਅੰਮ੍ਰਿਤ ਛੱਕਣ ਨਾਲ ਸੱਚਾ ਤੇ ਝੂਠਾ ਸਮਝ ਆ ਜਾਂਦਾ ਹੈ।
ਸਰੀਰ ਝੂਠਾ – ਆਤਮਾ ਸੱਚੀ।

9) ਸਰੀਰ, ਕੁਦਰਤਿ, ਹਰ ਦਿੱਸਦੀ ਚੀਜ਼ ਝੂਠੀ ਹੈ।

10) ਰੱਬ, ਦਸੇ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਵਾਹਿਗੁਰੂ ਨਾਮ ਤੇ ਵਾਹਿਗੁਰੂ ਨਾਮ ਵਿੱਚ ਸੁਰਤਿ ਜੋੜਨ ਵਾਲਾ ਸੱਚਾ ਹੈ। ਅੰਮ੍ਰਿਤਧਾਰੀ ਸੱਚਾ ਹੈ।

11) ਜੋ ਦਿੱਸਦਾ ਨਹੀਂ, ਉਹ ਸੱਚ ਹੈ। ਸਚਖੰਡ, ਨਰਕਾਂ, ਦਸੇ ਗੁਰੂ, ਵਾਹਿਗੁਰੂ ਨਾਮ।

12) ਅੰਮ੍ਰਿਤ ਛੱਕਣ ਨਾਲ, ਅੰਦਰਲੇ ਸਰੀਰ ਦੀ ਸੋਝੀ ਪੈਂਦੀ ਹੈ ਕਿ ਗੁਰੂ ਨਾਨਕ ਹੈ?

13) ਅੰਮ੍ਰਿਤ ਛੱਕਣ ਨਾਲ, ਸੁਰਤੀ ਜੋੜਨ ਨਾਲ, ਰੱਬ ਦੀ ਸਮਝ ਪੈਂਦੀ ਹੈ ਕਿ ਰੱਬ ਇਕ ਪ੍ਰਕਾਸ਼ ਹੈ। ਜੀਵ ਵੀ ਪ੍ਰਕਾਸ਼ ਹੈ।

ੳ) ਜੋ ਸਰੀਰ ਵਿੱਚ ਹੈ। 700 ਕਰੋੜ ਸਰੀਰ ਵਿੱਚ ਇਕੋ ਇਕ ਰੱਬ-ਪ੍ਰਕਾਸ਼-ਜੋਤ ਹੈ।

ਅ) ਅੰਦਰ ਬਾਹਿਰ ਸਭ ਰੱਬ ਹੀ ਰੱਬ ਹੈ, ਪ੍ਰਕਾਸ਼ ਹੀ ਪ੍ਰਕਾਸ਼ ਹੈ। ਪਤਾਲ ਤੋਂ ਅਕਾਸ਼ ਤੱਕ ਪ੍ਰਕਾਸ਼ ਹੀ ਪ੍ਰਕਾਸ਼ ਹੈ। ਸਾਰੇ ਬ੍ਰਹਿਮੰਡਾਂ ਵਿੱਚ ਪ੍ਰਕਾਸ਼ ਹੀ ਪ੍ਰਕਾਸ਼ ਹੈ। ਸਾਰੀ ਕੁਦਰਤਿ ਵਿੱਚ ਪ੍ਰਕਾਸ਼ ਹੀ ਪ੍ਰਕਾਸ਼ ਹੈ। ਤਾਰਿਆਂ ਤੋਂ ਉਤੇ ਪ੍ਰਕਾਸ਼ ਹੀ ਪ੍ਰਕਾਸ਼ ਹੈ। ਸੰਗਤਿ ਵਿੱਚ ਵੀ ਰੱਬ ਰਹਿੰਦਾ ਹੈ।

ੲ) ਸਚਖੰਡਿ ਰੱਬ ਦਾ ਪ੍ਰਕਾਸ਼ ਹੀ ਪ੍ਰਕਾਸ਼ ਹੈ, ਪਰ ਪ੍ਰਤੱਖ ਹੈ, ਦਿੱਸਦਾ ਹੈ। ਰੱਬ ਦੇ ਪ੍ਰਕਾਸ਼ ਨਾਲ ਹੀ ਤਾਂ ਸਚਖੰਡਿ ਪ੍ਰਕਾਸ਼ ਹੈ। ਪ੍ਰਤੱਖ ਰੱਬ ਦਾ ਘਰ, ਜਿੱਥੇ ਰੱਬ ਰਹਿੰਦਾ ਹੈ, ਉਸਦਾ ਆਪਣਾ ਨਿੱਜ-ਘਰ, ਅਸਲ-ਘਰ, ਜਿੱਥੋਂ ਮੁੱਢ ਸ਼ੁਰੂ ਹੋਇਆ ਹੈ, ਉਹ ਸਚਖੰਡਿ ਹੈ।

14) ਅੰਮ੍ਰਿਤ ਛੱਕ ਕੇ ਹੀ ਜੀਵ ਨੂੰ ਸੋਝੀ ਪੈਂਦੀ ਹੈ ਕਿ ਜੀਵ ਸਚਖੰਡਿ ਤੋਂ ਆਇਆ ਹੈ ਤੇ ਵਾਪਿਸ ਉਥੇ ਹੀ ਜਾਣਾ ਹੈ। **ਸਭ ਇੱਕਠੇ ਹੋਇ ਆਇਆ॥**

15) ਅੰਮ੍ਰਿਤ ਛੱਕ ਕੇ ਹੀ ਸੋਝੀ ਪੈਂਦੀ ਹੈ ਕਿ ਸਰੀਰ ਇਕ ਰੱਬ ਦਾ ਇਮਤਿਹਾਨ ਹੈ। Exam ਹੈ।

16) ਅੰਮ੍ਰਿਤ ਛੱਕਣ ਨਾਲ, ਅੰਦਰ ਨਿਮਰਤਾ, ਮਿਠਾਸ, ਗਰੀਬੀ ਆਉਂਦੀ ਹੈ।

17) ਅੰਮ੍ਰਿਤਧਾਰੀ ਸਾਰਿਆਂ ਦਾ ਸੇਵਾਦਾਰ-ਨੌਕਰ-ਗੁਲਾਮ ਬਣਦਾ ਹੈ।

18) ਸਾਰਿਆਂ ਨੂੰ ਰੱਬ ਦੇ ਜੀਵ ਸਮਝਦਾ ਹੈ ਤੇ ਆਪਣੇ ਆਪ ਨੂੰ ਸੇਵਾਦਾਰ।

19) ਅੰਮ੍ਰਿਤਧਾਰੀ ਨੂੰ ਬਾਣੀ ਵਿਚਾਰ ਕੇ ਹੀ ਸਮਝ ਆਉਂਦੀ ਹੈ ਕਿ ਜੀਵ ਇੱਕਲਾ ਪੰਜ ਭੂਤਕ ਸਰੀਰ ਨਹੀਂ ਹੈ, ਅੰਦਰ ਰੱਬੀ ਜੋਤ ਆਤਮਾ ਦਾ ਇਕ ਹੋਰ

ਸਰੀਰ ਵੀ ਹੈ। ਜੋ ਗੁਰੂ ਨਾਨਕ ਹੈ। ਸਿਰਫ ਅੰਮ੍ਰਿਤ ਛੱਕਣ ਨਾਲ ਜਾਗਦਾ ਹੈ।

20) ਸਿਰਫ ਅੰਮ੍ਰਿਤਧਾਰੀ ਹੀ ਸਮਝਦਾ ਹੈ ਕਿ ਖੇਡ ਸਰੀਰ ਦੀ ਨਹੀਂ ਹੈ, ਜੋਤ ਦੀ ਹੈ।

21) ਬਾਣੀ ਵਿਚਾਰ ਕੇ ਹੀ ਸਮਝ ਆਉਂਦੀ ਹੈ ਕਿ ਅਸਲ ਸਦੀਵੀ ਸੁਖੀ ਜੀਵਨ ਮੌਤ ਤੋਂ ਬਾਅਦ ਸ਼ੁਰੂ ਹੋਣਾ ਹੈ, ਗੰਦਾ ਸਰੀਰ ਤਾਂ ਇੱਕ ਇਮਤਿਹਾਨ ਹੈ।

22) ਜਿੱਤ ਕੇ ਜਾਣਾ ਹੈ ਜੂਏ ਵਿੱਚ ਹਾਰ ਕੇ ਨਹੀਂ ਜਾਣਾ।

23) ਇਸ ਗੰਦੇ ਸਰੀਰ ਨੇ ਆਪ ਕੁਰਹਿਤ ਕਰਨੀ ਹੀ ਕਰਨੀ ਹੈ ਤੇ ਅੰਦਰਲੇ ਰੱਬ ਤੋਂ ਕੁਰਹਿਤ ਕਰਵਾਉਂਣੀ ਹੀ ਕਰਵਾਉਂਣੀ ਹੈ, ਨਹੀਂ ਤਾਂ ਹਾਰਦਾ ਹੈ। ਅੰਦਰਲਾ ਰੱਬ ਜਿੱਤਦਾ ਹੈ।

24) ਅੰਦਰ ਬੜੀ ਜ਼ਬਰਦਸਤ ਲੜਾਈ ਹੈ, ਜਿੱਤ ਤੇ ਹਾਰ ਦੀ।

25) ਗੁਰਸਿੱਖ ਸਮਝਦਾ ਹੈ, ਬੇਅੰਮ੍ਰਿਤੀਆ-ਮਨਮੁਖ ਹਾਰ ਜਾਂਦਾ ਹੈ, ਗੁਰਮੁਖ ਜਿੱਤ ਜਾਂਦਾ ਹੈ। ਮਨਮੁਖ ਜਿੱਤ ਹੀ ਨਹੀਂ ਸਕਦਾ। ਗੁਰਮੁਖ ਦੀ ਗੁਰੂ ਮਦੱਦ ਕਰਦਾ ਹੈ ਤਾਂ ਜਿੱਤਦਾ ਹੈ ਨਹੀਂ ਤਾਂ ਕੋਈ ਵੀ ਵਿਕਾਰਾਂ ਤੋਂ ਨਹੀਂ ਜਿੱਤ ਸਕਦਾ।

26) ਗੁਰਮੁਖ ਸਮਝਦਾ ਹੈ ਕਿ ਸਰੀਰ ਹੀ ਮਾਇਆ ਦਾ ਪੁਤਲਾ ਹੈ, ਇਸ ਤੋਂ, ਗੁਰੂ ਦੀ ਸਿੱਖਿਆ ਤੋਂ ਬਗੈਰ ਕੋਈ ਨਹੀਂ ਬੱਚ ਸਕਦਾ। ਮਾਇਆ ਦੋ-ਫਾੜ ਕਰ ਦਿੰਦੀ ਹੈ, ਭੁਲਾ ਹੀ ਦਿੰਦੀ ਹੈ ਕਿ ਤੂੰ ਰੱਬ ਹੈ। ਸਰੀਰ ਤੱਕ ਹੀ ਸੀਮਤ ਰਹਿ, ਰੱਖਦੀ ਹੈ।

27) ਗੁਰਮੁਖ ਮਾਇਆ ਨਾਲ ਨਹੀਂ, ਰੱਬ ਨਾਲ ਜੁੜਦਾ ਹੈ, ਸੁਰਤਿ ਲਾ ਕੇ।

28) ਗੁਰਮੁਖ ਨੂੰ ਅਗਲੀ ਦੁਨੀਆਂ ਦੀ, ਸਦੀਵੀ ਦੁਨੀਆਂ ਦੀ, ਸੁਖੀ ਦੁਨੀਆਂ ਦੀ ਸੋਝੀ ਹੈ, ਸਚਖੰਡੂ ਦੀ ਸੋਝੀ ਹੈ, ਨਰਕਾਂ ਦੀ ਸੋਝੀ ਹੈ, 84 ਲੱਖ ਜੂਨਾਂ ਦੀ ਸੋਝੀ ਹੈ ਕਿ ਕੁਰਹਿਤ ਕਰਨ ਕਰਕੇ, ਜੀਵ ਹੀ ਨਰਕਾਂ ਭੋਗਦਾ ਹੈ।

29) ਅੰਮ੍ਰਿਤਧਾਰੀ ਗੁਰਸਿੱਖ ਨੂੰ ਸਿਮਰਨ ਵਿੱਚ ਸੁਰਤਿ ਜੋੜਨ ਕਰਕੇ ਅੰਦਰ ਹੀ ਪ੍ਰਕਾਸ਼ ਹੋ ਜਾਂਦਾ ਹੈ, ਰੱਬ ਮਿਲ ਜਾਂਦਾ ਹੈ। ਇੱਕ ਮਿੱਕ ਹੋ ਜਾਂਦਾ ਹੈ।

30) ਗੁਰਸਿਖ ਅੰਮ੍ਰਿਤਧਾਰੀ, ਨੌ ਦੁਆਰਿਆਂ ਦੀ ਸੋਝੀ ਰੱਖ ਕੇ, ਨਿਰਮੋਹ ਹੋ ਕੇ, ਆਪਣੇ ਨਿੱਜ ਘਰ-ਅਸਲ ਘਰ-ਥਿਰ ਘਰ ਦਸਮ ਦੁਆਰ ਵਿੱਚ ਪਹੁੰਚਦਾ ਹੈ।

31) ਅੰਮ੍ਰਿਤਧਾਰੀ ਗੁਰਸਿਖ ਦੱਸਮ-ਦੁਆਰ ਰਾਹੀਂ, ਗੁਰੂ ਬਾਬੇ ਨਾਨਕ ਦੀ ਕਿਰਪਾ ਨਾਲ, ਅੰਦਰਲੀ ਜੋਤ, ਸੂਖਸਮ ਸਰੀਰ ਨੂੰ ਬਾਹਰ ਕੱਢ ਕੇ ਸਚਖੰਡਿ

ਪਹੁੰਚਦਾ ਹੈ, ਜੋ ਹੋਰ ਕੋਈ ਨਹੀਂ ਪਹੁੰਚ ਸਕਦਾ।

**ਅੰਬੜਿ ਕੋਇ ਨ ਸਕਈ ਹਉ ਕਿਸ ਨੋ ਪੁਛਣ ਜਾਉ॥ (ਪ੩) ਪ:੧**

32) ਸਚਖੰਡਿ ਤੋਂ ਹੀ ਸੋਝੀ ਪੈਂਦੀ ਹੈ, ਬਾਬਾ ਸਿੱਖ ਕੌਮ ਦਾ ਗੁਰੂ ਨਹੀਂ ਹੈ।

33) ਬਾਬਾ ਰੱਬ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਵਾਹਿਗੁਰੂਆਂ ਦੇ ਵਾਹਿਗੁਰੂ ਹਨ। ਦਸੇ ਪਾਤਿਸ਼ਾਹੀਆਂ ਤੇ ਰੱਬ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦਾ ਹੈ।

34) ਰੱਬ ਗੁਰੂ ਅਸੂਲਾਂ ਦਾ ਹੈ, ਮਨੁੱਖਤਾ ਦਾ, ਇਨਸਾਨੀਅਤ ਦਾ ਗੁਰੂ ਹੈ। ਕਿਸੇ ਬੰਦੇ ਦਾ, ਕਿਸੇ ਸਰੀਰ ਦਾ ਕਿਸੇ ਕੌਮ ਦਾ, ਕਿਸੇ ਸਿੱਖ ਦਾ ਗੁਰੂ ਹੀ ਨਹੀਂ।

35) ਰੱਬ ਗੁਰੂ ਇਕੋ ਹੀ ਗੱਲ ਹੈ। ਗੁਰ-ਪਰਮੇਸ਼ਰੁ ਏਕੋ ਜਾਣ।

36) ਰੱਬ ਆਪ ਅੰਮ੍ਰਿਤਧਾਰੀ ਹੈ। ਅੰਮ੍ਰਿਤ, ਇਨਸਾਨੀਅਤ ਦੇ ਅਸੂਲ ਹਨ।

37) ਇਹ ਸੋਝੀ ਅੰਮ੍ਰਿਤਧਾਰੀ ਗੁਰਸਿਖ ਨੂੰ ਪੈਂਦੀ ਹੈ ਕਿ ਅੰਮ੍ਰਿਤ ਛੱਕਣ ਤੋਂ ਬਗੈਰ ਕੋਈ ਜੀਵ ਤਰ ਨਹੀਂ ਸਕਦਾ।

38) ਇਨਸਾਨੀਅਤ ਦੀਆਂ ਸ਼ਰਤਾਂ ਹਨ।

ੳ) ਰੋਮਾਂ ਦੀ ਬੇਅਦਬੀ ਨਹੀਂ ਕਰਨੀ ਸਿਰ ਤੋਂ ਪੈਰਾਂ ਤੱਕ।

ਅ) ਪਰਾਈ ਇਸਤਰੀ-ਮਰਦ ਨਾਲ ਸੰਬੰਧ ਨਹੀਂ ਰੱਖਣਾ।

ੲ) ਕੋਈ ਨਸ਼ਾ ਨਹੀਂ ਕਰਨਾ।

ਸ) ਕੁੱਠਾ ਨਹੀਂ ਖਾਣਾ।

ਹ) ਵੱਢੀ ਨਹੀਂ ਲੈਣੀ JESUS ਵੱਲ ਝਾਤੀ ਮਾਰੋ-ਹੁਣ ਵੀ ਦੇਖੋ ਕੋਈ ਕੁਰਹਿਤ ਕਰਦਾ ਸੀ। ਕਿੱਲ ਮਾਰ ਮਾਰ ਕੇ ਟੰਗ ਦਿੱਤਾ। ਕਿਉਂ? ਕਿਉਂਕਿ ਇਨਸਾਨੀਅਤ ਦੀ ਗੱਲ ਕਰਦਾ ਸੀ।

39) ਅੰਮ੍ਰਿਤਧਾਰੀ ਗੁਰਸਿੱਖ ਜੀਉਂਦਿਆਂ ਹੀ ਮਰਦਾ ਹੈ। ਭਾਵ ਨਿਰਮੋਹ ਹੋ ਜਾਂਦਾ ਹੈ।

40) ਵਾਹਿਗੁਰੂ ਨਾਮ ਦੀ ਸੋਝੀ-ਜਪਣ ਦੀ ਸੋਝੀ, ਸਿਰਫ ਅੰਮ੍ਰਿਤਧਾਰੀ ਨੂੰ ਹੀ ਪੈਂਦੀ ਹੈ।

41) ਅਗਲੀ ਦੁਨੀਆਂ ਤੋਂ ਇਹ ਵੀ ਸੋਝੀ ਪੈਂਦੀ ਹੈ ਕਿ ਸਚਖੰਡਿ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਨਾਮ ਜਪਿਆ ਜਾ ਰਿਹਾ ਹੈ। ਬਾਕੀ ਸਾਰੇ ਨਾਮ ਜੋ ਦੇਹਧਾਰੀ ਗੁਰੂ ਦਿੰਦੇ ਹਨ-ਝੂਠੇ ਹਨ। ਰੱਬੀ ਨਹੀਂ ਹਨ-ਬੰਦੇ ਦੇ ਹਨ।

42) ਅੰਮ੍ਰਿਤਧਾਰੀ ਗੁਰਸਿੱਖ ਕਦੀ ਬਾਹਰ ਨਹੀਂ ਭਟਕਦਾ-ਅੰਦਰੋਂ ਹੀ ਸਭ ਕੁੱਝ ਲੱਭਦਾ ਹੈ।

43) ਪੂਰਨ ਤੌਰ ਤੇ ਵਿਕਾਰਾਂ ਤੇ ਕਾਬੂ ਪਾ ਲੈਂਦਾ ਹੈ।

44) ਅੰਮ੍ਰਿਤਧਾਰੀ ਗੁਰਸਿੱਖ ਕਦੀ ਮਰਦਾ ਨਹੀਂ। ਅਮਰ ਹੋ ਜਾਂਦਾ ਹੈ।

45) ਅੰਮ੍ਰਿਤਧਾਰੀ ਗੁਰਸਿੱਖ ਨੂੰ ਅਗੱਮ, ਅਗੋਚਰ, ਅਲੱਖ, ਨਿਰੰਕਾਰ, ਰੱਬ, ਅਕੱਥ ਦੀ ਸੋਝੀ ਪੈ ਜਾਂਦੀ ਹੈ।

46) ਅੰਮ੍ਰਿਤਧਾਰੀ ਗੁਰਸਿੱਖ ਨੂੰ ਅੰਦਰੋਂ, ਦਸਮ-ਦੁਆਰ ਵਿਚੋਂ, ਅੰਮ੍ਰਿਤ ਦਾ ਚਸ਼ਮਾ-ਅੰਮ੍ਰਿਤ ਦਾ ਖੂਹ, ਅੰਮ੍ਰਿਤ ਦਾ ਸਰੋਵਰ, ਅੰਮ੍ਰਿਤ ਦਾ ਦਰਿਆ, ਅੰਮ੍ਰਿਤ ਦਾ ਸਮੁੰਦਰ ਲੱਭ ਪੈਂਦਾ ਹੈ।

47) ਅੰਮ੍ਰਿਤਧਾਰੀ ਗੁਰਸਿੱਖ ਰਿਧੀਆਂ-ਸਿਧੀਆਂ ਨੌ ਨਿਧੀਆਂ ਦੀ ਪ੍ਰਾਪਤੀ ਕਰ ਲੈਂਦਾ ਹੈ। ਪਰ ਵਰਤਦਾ ਘੱਟ ਹੀ ਹੈ।

48) ਅੰਮ੍ਰਿਤਧਾਰੀ ਹਮੇਸ਼ਾ ਪਰਉਪਕਾਰੀ ਹੁੰਦਾ ਹੈ, ਖਜ਼ਾਨਾ ਵੰਡਦਾ ਹੈ। ਕਦੀ ਸੁਆਰਥੀ ਨਹੀਂ ਹੁੰਦਾ। ਕਦੀ ਈਰਖਾਲੂ ਨਹੀਂ ਹੁੰਦਾ। ਸਰਬੱਤ ਦਾ ਭਲਾ ਮੰਗਦਾ ਹੈ। ਕਿਸੇ ਦੀ ਨਿੰਦਾ ਨਹੀਂ ਕਰਦਾ।

49) ਅੰਮ੍ਰਿਤਧਾਰੀ ਗੁਰਸਿੱਖ ਹਰ ਵੇਲੇ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਨਾਮ ਜਪਦਾ ਰਹਿੰਦਾ ਹੈ। ਸੁਰਤਿ ਜੋੜ ਕੇ ਜਪਦਾ ਹੈ।

50) ਅੰਮ੍ਰਿਤਧਾਰੀ ਗੁਰਸਿੱਖ ਸੁਰਤੀ ਜੋੜਨ ਵਾਲੇ ਨੂੰ ਤਿੰਨਾਂ ਲੋਕਾਂ ਦੀ ਸੋਝੀ ਹੁੰਦੀ ਹੈ।

51) ਦੁੱਖ ਸੁੱਖ ਨੂੰ ਬਰਾਬਰ ਸਮਝਦਾ ਹੈ।

52) ਅੰਮ੍ਰਿਤਧਾਰੀ ਗੁਰਸਿੱਖ ਨਰਕਾਂ ਵਿੱਚ ਨਹੀਂ ਜਾ ਸਕਦਾ।

53) ਮਸਤਕਿ ਤੇ ਚੰਗੇ ਭਾਗਾਂ ਨਾਲ ਹੀ ਅੰਮ੍ਰਿਤ ਦੀ ਦਾਤਿ ਮਿਲਦੀ ਹੈ। ਗੁਰੂ ਸਾਹਿਬ ਚਰਨੀ ਲਾਂਦੇ ਹਨ ਤੇ ਕੁਰਹਿਤ ਸਮਝਾ ਦੇਂਦੇ ਹਨ ਰਹਿਤ ਰੱਖਣੀ ਹੈ।

54) ਗੁਰਸਿੱਖ ਅੰਮ੍ਰਿਤਧਾਰੀ ਨੂੰ ਸਚਖੰਡਿ ਹਮੇਸ਼ਾ ਸ਼ਾਬਾਸ਼ ਮਿਲਦੀ ਹੈ।

55) ਪਰ ਅੰਮ੍ਰਿਤ ਦੀ ਦਾਤਿ ਬੜੀ ਮੁਸ਼ਕਲ ਨਾਲ ਮਿਲਦੀ ਹੈ।

**ਕਹੁ ਨਾਨਕੁ ਜਿਸਨੋ ਆਪੁ ਤੁਠਾ,**
**ਤਿਨਿ ਅੰਮ੍ਰਿਤ ਗੁਰ (ਗੁਰੂ ਨਾਨਕ) ਤੇ ਪਾਇਆ॥**
**(ਆਨੰਦ ਸਾਹਿਬ)**

56) ਰੱਬ ਨੂੰ ਸਿਰਫ ਤੇ ਸਿਰਫ ਬਾਬਾ ਨਾਨਕ ਹੀ ਜਾਣਦਾ ਹੈ ਕਿਉਂਕਿ ਆਪ ਹੀ ਰੱਬ ਹੈ।

57) ਗੁਰਸਿੱਖ ਕਦੀ ਹੇਰਾਫੇਰੀ ਨਹੀਂ ਕਰਦਾ-ਝੂਠ ਨਹੀਂ ਬੋਲਦਾ-ਬੇਈਮਾਨੀ ਨਹੀਂ ਕਰਦਾ-ਕਿਸੇ ਦਾ ਕਰਜ਼ਾ ਸਿਰ ਤੇ ਨਹੀਂ ਰੱਖਦਾ। ਕੋਈ ਐਸਾ ਕਰਮ ਕਰਦਾ ਹੀ ਨਹੀਂ, ਜਿਸ ਕਰਕੇ ਦੁਬਾਰਾ ਜਨਮ ਲੈਣਾ ਪਏ। ਕਦੀ ਕਿਸੀ ਨੂੰ ਧੋਖਾ ਨਹੀਂ ਦੇਂਦਾ। ਅੰਮ੍ਰਿਤਧਾਰੀ ਗੁਰਸਿੱਖ ਦਾ ਵਰਤਣ ਵਿਹਾਰ ਗੁਰੂ ਨਾਨਕ ਵਰਗਾ ਹੁੰਦਾ ਹੈ।

58) ਅੰਮ੍ਰਿਤਧਾਰੀ ਨੂੰ ਸੁਰਤਿ ਜੋੜ ਕੇ ਸਚਖੰਡਿ ਤੋਂ ਸਮਝ ਆਉਂਦੀ ਹੈ, ਬਾਬਾ ਨਿਰੰਕਾਰ ਹੈ। ਸ੍ਰਿਸ਼ਟੀ ਦਾ ਕਰਤਾ ਹੈ, ਕੁਦਰਤਿ ਬਣਾਉਣ ਵਾਲਾ ਹੈ (Creator of Whole Universal) ਬਾਬਾ ਨਾਨਕ।

59) ਸਚਖੰਡਿ ਤੋਂ ਹੀ ਸੋਝੀ ਪੈਂਦੀ ਹੈ ਕਿ ਦੇਹਧਾਰੀ ਗੁਰੂ ਤਾਂ ਸਾਰੇ ਹੀ ਨਰਕਾਂ ਵਿੱਚ ਹਨ, ਕੋਈ ਵੀ ਸੱਚਾ ਗੁਰੂ ਨਹੀਂ ਹੈ, ਸਾਰੇ ਪਾਖੰਡੀ ਹਨ, ਕਿਉਂਕਿ ਵਾਹਿਗੁਰੂ ਨਾਮ ਦੀ ਦਾਤਿ ਨਹੀਂ ਦਿੰਦੇ, ਰਹਿਤ-ਕੁਰਹਿਤ ਦੱਸਦੇ ਹੀ ਨਹੀਂ। ਦੇਹਧਾਰੀ ਗੁਰੂ ਸਿੱਖਾਂ ਨੂੰ ਪਾੜਨ ਲਈ ਹਨ। ਸੱਚ ਖਤਮ ਹੋ ਜਾਏ। ਸਿੱਖੀ ਖਤਮ ਹੋ ਜਾਏ।

60) ਸਚਖੰਡਿ ਤੋਂ ਹੀ ਸੋਝੀ ਪੈਂਦੀ ਹੈ ਕਿ 108, 1008 ਪੂਰਨ ਬ੍ਰਹਮ ਗਿਆਨੀ, ਸੰਤ, ਬਾਬੇ ਸਾਰੇ ਹੀ ਪਾਖੰਡੀ ਹਨ। ਮਾਇਆ ਦੇ ਪੁਤਲੇ ਹਨ।

61) ਸੁਰਤੀ ਲਾਉਂਣ ਵਾਲਾ ਹਉਮੈ ਤੋਂ ਰਹਿਤ ਹੁੰਦਾ ਹੈ ਆਪਣੇ ਆਪ ਨੂੰ ਜਤਾਉਂਦਾ ਨਹੀਂ। ਭਾਂਡੇ ਮਾਂਜਦਾ ਹੈ, ਸੇਵਾ ਕਰਦਾ ਹੈ ਨਿਰਮਾਣ ਹੈ।

62) ਗੁਰਸਿੱਖ ਘੱਟ ਬੋਲਦਾ ਹੈ, ਘੱਟ ਸੁਣਦਾ ਹੈ, ਘੱਟ ਦੇਖਦਾ ਹੈ।

63) ਗੁਰਸਿੱਖ ਇਨਸਾਨੀਅਤ ਦਾ ਪਰਚਾਰ ਜ਼ਰੂਰ ਕਰਦਾ ਹੈ।

64) ਸਚਖੰਡਿ ਤੋਂ ਹੀ ਸਮਝ ਆਉਂਦੀ ਹੈ, ਅੰਮ੍ਰਿਤਧਾਰੀ ਗੁਰਸਿੱਖ ਨਰਕਾਂ ਵਿੱਚ ਜਾਂਦਾ ਹੀ ਨਹੀਂ-ਕਿਉਂਕਿ ਧਰਮ ਰਾਜ ਬਾਬੇ ਨਾਨਕ ਦਾ ਨੌਕਰ ਹੈ।

65) ਉਥੋਂ ਹੀ ਸਮਝ ਆਉਂਦੀ ਹੈ ਕਿ ਬੇ-ਅੰਮ੍ਰਿਤੀਆ ਨਰਕਾਂ ਤੋਂ ਬੱਚ ਹੀ ਨਹੀਂ ਸਕਦਾ, ਕਿਉਂਕਿ ਉਸ ਦੇ ਸਿਰ ਤੇ ਦੋ ਜਮਦੂਤ ਹਮੇਸ਼ਾਂ ਹੀ ਖੜੇ ਰਹਿੰਦੇ ਹਨ ਜੋ ਉਸ ਨੂੰ ਨਰਕਾਂ ਵਿੱਚ ਲਿਆਉਂਦੇ ਹਨ ਤੇ ਜੀਵ ਕੋਲੋਂ ਕੁਰਹਿਤ ਵੀ ਉਹੀ ਕਰਾਉਂਦੇ ਹਨ, ਜੀਵ/ਰੱਬ ਤਾਂ ਕੁਰਹਿਤ ਕਰਦਾ ਹੀ ਨਹੀਂ।

66) ਉਥੋਂ ਹੀ ਸਮਝ ਆਉਂਦੀ ਹੈ ਜੀਵ ਸਰੀਰ ਨਹੀਂ ਰੱਬ ਹੈ। ਸਰੀਰ ਰੱਬ ਦੇ

ਰਹਿਣ ਲਈ ਘਰ ਹੈ-ਖੇਡ ਹੈ ਬੱਚ ਕੇ ਦਿਖਾ।

67) ਵਧੀਕੀ ਨੂੰ ਜਰਨਾ ਹੀ ਸਭ ਤੋਂ ਉਚੀ ਖੇਡ ਹੈ, ਸਬਰ ਸੰਤੋਖ ਵਿੱਚ ਰਹਿਣਾ ਹੈ।

**ਹਸਤੀ ਸਿਰਿ ਜਿਉ ਅੰਕਸ ਹੈ ਅਹਰਣ ਜਿਉ ਸਿਰ ਦੇਇ॥**

**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥**

**ਇਉ ਗੁਰਮੁਖਿ ਆਪ ਨਿਵਾਰੀਐ,**

**ਸਭ ਰਾਜ ਸ੍ਰਿਸਟਿ ਕਾ ਲੇਇ॥** (ਪੰਨਾ : ੬੪੭-੪੮)

ਤਰਖਾਣ ਰੁੱਖ ਦਾ ਸਿਰ ਵੱਢ ਦੇਂਦਾ ਹੈ। ਵੱਢ ਕੇ ਟੁਕੜੇ ਟੁਕੜੇ ਕਰ ਦੇਂਦਾ ਹੈ। ਉਸ ਦੀ ਬੇੜੀ ਬਣਾਉਂਦਾ ਹੈ। ਉਸ ਤੇ ਕਿੱਲ ਮਾਰ ਮਾਰ ਕੇ ਜੋੜਦਾ ਹੈ। ਹਥੋੜੀਆਂ ਮਾਰਦਾ ਹੈ, ਕਿੱਲ ਮਾਰ ਮਾਰ ਕੇ ਛਲਣੀ ਕਰ ਦਿੰਦਾ ਹੈ। ਦਰਖੱਤ ਬੇੜੀ ਬਣਕੇ ਦਰਿਆ ਵਿੱਚ ਆ ਜਾਂਦਾ ਹੈ। ਉਸੇ ਤਰਖਾਣ ਨੂੰ ਕਾਰੀਗਰ ਨੂੰ ਪਾਰ ਲੰਘਾਉਂਦਾ ਹੈ ਪਰ ਜਤਾਉਂਦਾ ਨਹੀਂ, ਤੂੰ ਮੇਰਾ ਸਿਰ ਵੱਢਿਆ ਸੀ। ਮੈਨੂੰ ਛਲਣੀ ਛਲਣੀ ਕੀਤਾ ਸੀ। ਬਸ! ਇਹੋ ਜਿਹਾ ਗੁਰਸਿੱਖ ਦਾ ਜੀਵਨ ਪਰਉਪਕਾਰੀ ਹੋਣਾ ਚਾਹੀਦਾ ਹੈ।

**ਕਰਉ ਬੇਨਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥**

ਇਹ ਸਰੀਰ ਸੇਵਾ ਕਰਨ ਲਈ ਮੌਕਾ ਮਿਲਿਆ ਹੈ, ਮੌਕਾ ਹੈ ਸਿਰਫ ਮੌਕਾ। ਹਥੋਂ ਗਵਾ ਨਾ ਲਈ। ਸੇਵਾ ਕਰ ਲੈ ਗੁਰਸਿੱਖਾਂ ਦੀ, ਗੁਰੂ ਦੀ, ਰੱਬ ਦੀ, ਇਨਸਾਨੀਅਤ ਦੀ, ਸੰਗਤਿ ਦੀ।

**ਭਾਗਿ ਸਤਿਗੁਰੂ ਮਿਲੈ ਸੁਖੁ ਪਾਏ ਜੁਗਿ ਚਾਰਿ॥**

**ਈਹਾ ਖਾਟਿ ਚਲਹੁ ਹਰਿ ਲਾਹਾ, ਆਗੈ ਬਸਨੁ ਸੁਹੇਲਾ॥**

**ਅਗੇ ਕਰੋੜਾਂ ਸਾਲ ਸੁਖੀ ਵੱਸਦਾ ਰਹੇਗਾ॥**

ਇਹੀ ਅਸਲ ਜੀਵਨ ਹੈ ਗੁਰਸਿੱਖ ਦਾ। ਨਿਮਰਤਾ ਨਿਰਮਾਣਤਾ ਮਾਇਆ ਤੋਂ ਨਿਰਮੋਹ ਵਿਕਾਰਾਂ ਤੋਂ ਰਹਿਤ ਅਗਿਆਨਤਾ ਤੋਂ ਰਹਿਤ।

ਵਾਹਿਗੁਰੂ ਬਖਸ਼ਿਸ਼ ਕਰੇ ਆਪਣੇ ਗੁਰਸਿਖਾਂ ਦੀ ਚਰਨ ਧੂੜ ਬਖਸ਼ੇ ਤੇ ਆਪਾਂ ਪਾਰ ਲੰਘ ਜਾਈਏ।

# ਹਰਿ ਮੰਦਰੁ ਇਹੁ ਸਰੀਰੁ ਹੈ

## ਇਹ ਸਰੀਰ ਰੱਬ ਦਾ ਘਰ ਹੈ

1. **ਵਾਹੁ ਵਾਹੁ ਬਾਣੀ ਨਿਰੰਕਾਰੁ ਹੈ।।** ਸਰੀਰ ਰੱਬ ਦੇ ਰਹਿਣ ਲਈ ਘਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਿਰੰਕਾਰ ਹਨ, ਰੱਬ ਹਨ।

2. **ਬਾਣੀ ਗੁਰੂ ਗੁਰੂ ਹੈ ਬਾਣੀ ।।**
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੂਰੇ ਗੁਰੂ ਹਨ, ਮੰਨਦੇ ਹੋ।

1. ਉਪਰਲੀ ਲਾਈਨ ਆਖਦੀ ਹੈ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਿਰੰਕਾਰ ਹਨ, ਰੱਬ ਹਨ।

2. ਦੂਜੀ ਲਾਈਨ ਆਖਦੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹਨ, ਸਿਖੜਿਆਂ ਦੇ ਗੁਰੂ ਕਿ ਜਗਤ ਗੁਰੂ। ਆਪਾਂ ਜਗਤ ਗੁਰੂ ਦਾ ਪਰਚਾਰ ਕੀਤਾ ਹੈ ਕਿਸੇ ਨੂੰ ਸਮਝਾਇਐ? **ਬਿਨੁ ਗੁਰੁ ਮੁਕਤਿ ਨਹੀਂ ਤ੍ਰੈਲੋਈ।।** ਤਿੰਨਾਂ ਲੋਕਾਂ ਵਿੱਚ, ਪਤਾਲ, ਧਰਤੀ ਤੇ ਅਕਾਸ਼ ਤੇ ਵੱਸਦੇ ਜੀਵ ਗੁਰੂ ਨਾਨਕ ਤੋਂ ਅੰਮ੍ਰਿਤ ਛਕਣ ਤੋਂ ਬਗੈਰ ਮੁਕਤੀ ਹਾਸਲ ਨਹੀਂ ਕਰ ਸਕਦੇ। ਮਾਹਨੂ ਖਾਣਿਓ! ਆਪਾਂ ਕਦੀ TV ਤੇ ਇਹ ਗੱਲ ਪਰਚਾਰੀ ਹੈ, ਦੱਸੀ ਹੈ। ਸਰਬੱਤ ਦਾ ਭਲਾ ਕੀਤਾ ਹੈ, ਸੋਚਿਆ ਹੈ ਕਿ ਗੋਲਕਾਂ ਹੀ ਖਾਈ ਜਾਂਦੇ ਹੋ। ਤਿੰਨਾਂ ਲੋਕਾਂ ਵਿੱਚ ਕੋਈ ਜੀਵ ਗੁਰੂ ਨਾਨਕ ਤੋਂ ਬਗੈਰ, ਗੁਰੂ ਨਾਨਕ ਦੇ ਅੰਮ੍ਰਿਤਧਾਰੀ ਗੁਰਸਿਖ ਤੋਂ ਬਗੈਰ, ਮੁਕਤੀ ਦੀ ਗੱਲ ਨੂੰ ਸਮਝਦਾ ਹੀ ਹੋਵੇ। 5 ਕਰੋੜ ਰੁਪੈ ਦੀ ਬਿਲਡਿੰਗ ਉਸਦੇ ਨਾ ਲੁਆ ਦੇਣੀ ਹੈ, ਆਓ ਸਾਹਮਣੇ ਆਓ। ਮੇਰੇ ਮਰਨ ਤੇ ਬਾਦ ਆਏ ਤਾਂ ਕੀ ਆਏ-ਜੀਂਦੇ ਜੀਅ ਸਾਹਮਣੇ ਆਓ। ਮੈਨੂੰ ਪਤਾ ਲੱਗੇ ਕਿ ਹੈ ਕੋਈ ਗੁਰੂ ਨਾਨਕ ਦਾ ਸ਼ਰੀਕ-ਮੁਕਤੀ ਦੁਆ ਸਕਦਾ ਹੈ। ਚੈਲੰਜ-ਆਓ !

3. **ਗੁਰ ਪਰਮੇਸਰ ਏਕ ਹੈ ਸਭਿ ਮਹਿ ਰਹਿਆ ਸਮਾਇ।।ਪ੩।।**

ਤੀਸਰੀ ਲਾਈਨ ਵਿੱਚ ਲਿਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਰੱਬ ਇਕ ਹੀ ਹਨ, 700 ਕਰੋੜ ਜੀਵਾਂ ਵਿੱਚ ਸਮਾਏ ਹੋਏ ਹਨ। ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋਤ ਹਨ, ਪ੍ਰਕਾਸ਼ ਹਨ, ਨੂਰ ਹਨ, ਆਤਮਾ ਹਨ, ਰੂਹ ਹਨ, ਪਰਮ ਆਤਮਾ ਹਨ। **ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ।।** ਹੇ ਨਾਨਕ! ਅੰਮ੍ਰਿਤ ਛੱਕ ਕੇ ਜਿਹੜਾ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨੀ ਲੱਗ ਜਾਂਦਾ ਹੈ,

ਉਹ ਮਰਦਾ ਨਹੀਂ ਤੇ ਚੌਰਾਸੀ ਲੱਖ ਦੇ ਗੇੜ ਵਿੱਚ ਨਹੀਂ ਪੈਦਾ। ਬਾਬਾ ਆਖਦਾ ਹੈ ਉਹ ਮਰੇਗਾ ਹੀ ਨਹੀਂ। ਹਿੰਦੂ ਆਖਦਾ ਹੈ 2012 ਦੀ 22 ਦਸੰਬਰ ਆਉਂਣੀ ਹੀ ਨਹੀਂ-ਪਰਲੋ ਆ ਜਾਣੀ ਹੈ, ਮੌਤਾਂ 2012 ਦਸੰਬਰ ਤੋਂ ਸ਼ੁਰੂ ਹੋ ਜਾਣੀਆਂ ਹਨ-ਕੋਈ ਬਚੇਗਾ ਹੀ ਨਹੀਂ, ਦੇਖੀਏ ਕੌਣ ਸੱਚਾ ਹੈ। ਸੱਚ-ਝੂਠ ਦਾ ਇਥੋਂ ਹੀ ਪਤਾ ਲੱਗ ਜਾਣਾ ਹੈ। ਹਿੰਦੂ ਆਖਦਾ ਹੈ ਬਚਣਾ ਕੋਈ ਨਹੀਂ-ਗੁਰੂ ਨਾਨਕ ਦੀ ਬਾਣੀ ਆਖਦੀ ਹੈ ਮੈਂ ਕੋਈ ਮਰਨ ਹੀ ਨਹੀਂ ਦੇਣਾ, ਚਰਨੀ ਲੱਗ ਜਾਹ। ਵਾਹਿਗੁਰੂ ਜੀ ਇਹ ਕਿਵੇਂ? ਹਿੰਦੂ ਆਖਦਾ ਹੈ ਤਾਂ ਹਿੰਦੂ ਹੀ ਮਰਨਗੇ । ਅਸ੍ਹੀਂ ਆਖਦੇ ਹਾਂ ਮੇਰਾ ਸ਼ਿਸ਼ ਨਹੀਂ ਮਰੇਗਾ। ਹਿੰਦੂ ਮਰੇਗਾ-ਕਲਯੁਗੀ ਜੀਵ ਮਰੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ! ਤੁਸੀਂ ਕੀ ਆਖਦੇ ਹੋ। ਜੋ ਰੱਬ ਨੇ ਪਰਮਾਤਮਾ ਨੇ (ਜਾਂ ਗੁਰੂ ਨਾਨਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ) ਕਰਨਾ ਹੈ ਸਾਡੇ ਤੋਂ ਪੁਛ ਕੇ ਹੀ ਕਰਨਾ ਹੈ। ਪਰਮਾਤਮਾ ਸਾਡੇ ਤੋਂ ਪੁਛ ਕੇ ਹੀ ਸ੍ਰਿਸ਼ਟੀ ਚਲਾ ਰਿਹਾ ਹੈ ਜਾਂ Whole Universe ਕ੍ਰੋੜਾਂ ਬ੍ਰਹਿਮੰਡ ਸਾਡੇ ਹੀ ਹੁਕਮ ਵਿੱਚ ਚਲ ਰਹੇ ਹਨ। ਸਾਰੇ ਧਰਮਾਂ ਦਾ ਨਿਬੇੜਾ ਹੁਣ ਹੀ ਹੋਣਾ ਹੈ। ਜਿਹੜਾ ਧਰਮ ਉੱਚਾ-ਸੁੱਚਾ ਹੈ ਉਹ ਆਪਣੇ ਸ਼ਿਸ਼ਾਂ ਨੂੰ ਬਚਾ ਲਏ। ਦੇਹਧਾਰੀ ਗੁਰੂ ਆਪ ਹੀ ਬੱਚ ਜਾਣ ਤਾਂ ਵੀ ਬੜੀ ਗਨੀਮਤ ਹੈ।

4. **ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ ਗੁਰੁ ਆਪੇ**
**ਤੁਧੁ ਸਵਾਰਿਆ॥**
**ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ ਸਿਰਜਣ**
**ਹਾਰਿਆ॥ ੩੧੧॥**

4. ਚੌਥੀ ਲਾਈਨ ਵਿੱਚ ਕੀ ਲਿਖਿਆ ਹੈ? ਹੇ ਪਰਮਾਤਮਾ! ਤੂੰ ਆਪਣੇ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰੱਖਿਆ ਹੋਇਆ ਹੈ (ਰੱਬ ਇਕ ਜੋਤ ਹੈ, ਪ੍ਰਕਾਸ਼ ਹੈ, ਨੂਰ ਹੈ, ਆਤਮਾ ਹੈ, ਰੂਹ ਹੈ) ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਦੀ ਗੱਦੀ ਦੇ ਕੇ ਤੂੰ ਆਪ ਹੀ ਸਵਾਰ ਦਿੱਤੈ, ਸੋਹਣਾ ਬਣਾ ਦਿੱਤਾ ਹੈ, ਸਿੰਗਾਰ ਦਿੱਤਾ ਹੈ। ਹੇ ਪਰਮਾਤਮਾ! ਤੂੰ ਆਪ ਵੀ ਇਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਜਦਾ ਹੈ, ਮੱਥਾ ਟੇਕਦਾ ਹੈ ਤੇ ਸਾਰਿਆ ਨੂੰ ਆਖਦਾ ਹੈ, ਇਸੇ ਸ਼ਬਦ ਗੁਰੂ ਨੂੰ ਪੂਜੋ ਤੇ ਤੂੰ ਆਪ ਹੀ ਗੁਰੂ ਨਾਨਕ ਬਣ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਾਜਣਹਾਰਾ ਹੈ, ਸਾਜਣ ਵਾਲਾ ਹੈ। ਪ੍ਰਕਾਸ਼ ਤੂੰ ਆਪ ਕੀਤੈ, ਗੱਦੀ ਵੀ ਤੂੰ ਆਪ ਹੀ ਦਿੱਤੀ ਹੈ ਤੇ ਸਾਰੀ ਸ੍ਰਿਸ਼ਟੀ ਨੂੰ ਹੁਕਮ ਕੀਤਾ ਹੈ, ਇਸੇ ਗੁਰੂ ਨੂੰ ਮੱਥਾ ਟੇਕੋ, ਇਹੀ ਮੈਨੂੰ ਹੁਕਮ

ਸੀ ਤੇ ਇਹੀ ਗੁਰੂ ਮੁਕਤੀ ਦਾ ਦਾਤਾ ਹੈ ਤੇ ਸਚਖੰਡ ਦਾ ਮਾਲਕ ਹੈ।

**5. ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ ਤਿਸੁ ਕਾਲਾਮੁਹੁ ਜਮਿ ਮਾਰਿਆ ॥**

5. ਹੁਣ ਦੇਖੋ, ਸਾਰੀ ਸ੍ਰਿਸ਼ਟੀ ਨੂੰ ਹੁਕਮ ਹੈ, 700 ਕ੍ਰੋੜ ਜੀਵਾਂ ਵਿੱਚੋਂ ਜੇ ਕਿਸੇ ਨੇ ਅੰਮ੍ਰਿਤ ਨਾ ਛੱਕਿਆ, ਵਾਹਿਗੁਰੂ ਵਾਹਿਗੁਰੂ ਸਿਮਰਨ ਨਾ ਕੀਤਾ, ਸੰਗਤਿ ਵਿੱਚ ਗੁਰਦੁਆਰੇ ਨਾ ਗਿਆ, ਉਹ ਗੁਰੂ ਤੋਂ ਵਿਛੁੜ ਜਾਏਗਾ। ਜਿਹੜਾ ਵਿਛੁੜ ਜਾਏਗਾ, ਉਸ ਦਾ ਮੂੰਹ ਜਮਦੂਤ ਕਾਲਾ ਕਰੇਗਾ ਤੇ ਉਹ ਮਾਰ ਮਾਰੇਗਾ, ਜੋ ਕਦੀ ਨਾ ਸੁਣੀ ਨਾ ਵੇਖੀ, ਨੰਗਾ ਕਰੇਗਾ, ਤੇਲ ਦੇ ਤਿਲਾਂ ਦੀ ਤਰ੍ਹਾਂ ਪੀੜ ਦੇਏਗਾ। ਯਾਦ ਰੱਖੀਂ।

**ਤਿਸੁ ਅਗੈ ਪਿਛੈ ਢੋਈ ਨਾਹੀ ਗੁਰਸਿਖੀ ਮਨਿ ਵੀਚਾਰਿਆ॥**

ਉਸ ਬੇ-ਅੰਮ੍ਰਿਤੀਏ ਮਨਮੁਖ ਨੂੰ ਅੱਗੇ ਸਚਖੰਡਿ ਬੈਠਣ ਨੂੰ ਵੀ ਜਗਾਹ ਨਹੀਂ ਮਿਲਦੀ, ਪਿਛੇ ਧਰਤੀ ਤੇ ਸਰੀਰ ਦੀ ਖੇਡ ਹੈ, ਹੁਣ ਉਹ ਸਰੀਰ ਨਹੀਂ ਹੈ-ਅੱਗੇ ਸਰੀਰ ਦੀ ਖੇਡ ਹੀ ਨਹੀਂ । ਪਿਛੇ ਆ ਨਹੀਂ ਸਕਦਾ, ਅੱਗੇ ਜਗਾਹ ਆਪਣੇ ਘਰ ਨਹੀਂ ਮਿਲੀ, ਗੁਰੂ ਦੀ ਸਿਖਿਆ ਲੈ ਕੇ ਮਨ ਵਿੱਚ ਵਿਚਾਰ ਕੀਤੀ ਗਈ। ਹੁਣ ਕੀ ਕਰੇ?

**6. ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ ਜਿਨ ਹਿਰਦੈ ਨਾਮੁ ਸਮਾਰਿਆ॥**

6. ਜਿਹੜੇ ਅੰਮ੍ਰਿਤ ਛੱਕ ਕੇ ਗੁਰੂ ਨਾਨਕ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਿਲ ਪੈਂਦੇ ਹਨ, ਉਹੀ ਦਾਸ ਨਰਕਾਂ ਤੋਂ ਬਚਦੇ ਹਨ, ਜਿਹੜੇ ਆਪਣੇ ਅੰਦਰ ਹਿਰਦੇ ਵਿੱਚ ਹਮੇਸ਼ਾ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਦੇ ਹਨ।

**7. ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ ॥੨॥**

7. ਨਾਨਕ ਕਰਤਾ ਹੈ, ਨਾਨਕ ਵਾਹਿਗੁਰੂ ਹੈ, ਨਾਨਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰਚਨਹਾਰ ਹੈ। ਸਾਰੀ ਖੇਡ ਨਾਨਕ ਖੇਡ ਰਿਹਾ ਹੈ ਫਿਰ ਵੀ ਲਿਖਦਾ ਹੈ ਦਾਸ ਨਾਨਕ, ਕਿਆ ਨਿਮਰਤਾ ਹੈ, ਹਲੇਮੀ ਹੈ? ਦਾਸ ਨਾਨਕ ਦੇ ਗੁਰਸਿਖ ਪੁਤਰੋ! ਅੰਮ੍ਰਿਤਧਾਰੀ ਗੁਰਸਿਖ ਪੁਤਰੋ! ਵਾਹਿਗੁਰੂ ਵਾਹਿਗੁਰੂ ਸਿਮਰੋ, ਵਾਹਿਗੁਰੂ ਨਰਕਾਂ ਤੋਂ ਬਚਾ ਲਏਗਾ। ਕਿਸੇ ਨੂੰ ਕੋਈ ਸ਼ੰਕਾ? ਜੇ ਕੋਈ ਹੋਰ ਬਚਾ ਸਕਦਾ ਹੈ ਤਾਂ ਦੱਸੋਂ ਕਿਵੇਂ ਬਚਾਏਗਾ? ਧਰਮ ਰਾਜ ਨਰਕਾਂ ਦਾ ਮਾਲਕ ਗੁਰੂ ਨਾਨਕ ਵਾਹਿਗੁਰੂ ਦਾ ਨੌਕਰ ਹੈ। ਤੁਹਾਡਾ ਕਿਸੇ ਦਾ ਨੌਕਰ ਹੈ? ਜਾਂ ਤੁਹਾਨੂੰ ਕਿਸੇ ਨੂੰ ਜਾਣਦਾ ਵੀ ਹੈ

ਜਾਂ ਤੁਹਾਡਾ ਕਿਸੇ ਦਾ ਹੁਕਮ ਮੰਨਦਾ ਹੈ?

ਇਹ ਸਾਰੀ ਖੇਡ ਸਰੀਰ ਦੇ ਅੰਦਰ ਹੈ। ਅਸੀਂ ਬਾਹਿਰ ਨੱਠਦੇ ਹਾਂ। ਅੰਦਰ ਦੀ ਸੋਝੀ ਨਹੀਂ, ਬਾਣੀ ਵਿਚਾਰਦੇ ਨਹੀਂ। ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੱਲ ਮੰਨਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੁਹਾਡੀ ਗੱਲ ਨਹੀਂ ਮੰਨਣਗੇ, ਤੁਸੀਂ ਗੁਰੂ ਨਾਨਕ ਵਾਹਿਗੁਰੂ ਦੇ ਪੁੱਤਰ ਨਹੀਂ ? ਜੇ ਨਹੀਂ ਤਾਂ ਅੰਮ੍ਰਿਤ ਛੱਕ ਕੇ ਬਣ ਜਾਓ। ਦੇਖੋ ਅੰਦਰ ਕੀ ਹੈ? ਨੌ ਦੁਆਰਿਆਂ ਨੂੰ ਛੱਡ ਕੇ ਦਸਮ-ਦੁਆਰ ਵਿੱਚ ਜਾਣਾ ਹੈ, ਜਾ ਕੇ ਦੇਖੋ?

8. **ਪ੍ਰਭੁ ਹਰਿ ਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ ॥**
**ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥**
**ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ ॥੨॥**

8. ਵਾਹਿਗੁਰੂ ਇਕ ਸੋਹਣਾ ਮੰਦਰ ਹੈ, ਉਸ ਵਿੱਚ ਮਾਣਕ ਹਨ, ਲਾਲ ਹਨ। ਚਮਕਦੇ ਹੀਰੇ ਮੋਤੀ ਹਨ, ਸੋਹਣੇ ਸੋਨੇ ਦੇ ਕਿਲੇ ਹਨ। ਪਉੜੀ ਤੋਂ ਬਗੈਰ ਮੈਂ ਉਸ ਸੋਨੇ ਦੇ ਕਿਲੇ ਤੇ ਕਿਵੇਂ ਚੜ੍ਹ ਸਕਦਾ ਹਾਂ? ਹਾਂ ਵਾਹਿਗੁਰੂ ਨਾਲ ਸੁਰਤਿ ਜੋੜ ਕੇ ਇਹ ਸਭ ਕੁਝ ਦੇਖ ਸਕਦਾ ਹੈ। ਸੁਰਤਿ ਜੋੜਨੀ ਹੈ ਮਨ ਟਿਕਾਉਣਾ ਹੈ। ਪਉੜੀ ਹੈ ਨਾਮ ਸਿਮਰਨ-ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ।

9. **ਗੁਰ ਪਉੜੀ ਬੇੜੀ ਗੁਰੂ, ਗੁਰ ਤੁਲਹਾ ਹਰਿ ਨਾਉ ॥**
**ਗੁਰੁ ਸਰੁ ਸਾਗਰੁ ਬੋਹਿਥੋ, ਗੁਰੁ ਤੀਰਥੁ ਦਰੀਆਉ ॥**
**ਜੇ ਤਿਸੁ ਭਾਵੈ ਊਜਲੀ ਸਤਸਰਿ ਨਾਵਣ ਜਾਉ ॥੩॥**

9. ਗੁਰੂ ਨਾਨਕ ਤੇ ਵਾਹਿਗੁਰੂ ਵਿੱਚ ਕੋਈ ਫਰਕ ਨਹੀਂ-ਇਕ ਰੱਬ ਦੇ ਦੋ ਨਾਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹਨਾਂ ਦੋਹਾਂ ਤੋਂ ਵੱਡੇ ਹਨ। ਇਹ ਦੋਵੇਂ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੇ ਹਨ ਤੇ ਉਹਨਾਂ ਦੇ ਹੁਕਮ ਵਿੱਚ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮ ਅਨੁਸਾਰ ਹੀ ਚਲਦੇ ਹਨ। ਸਾਰੀ ਸ੍ਰਿਸ਼ਟੀ ਸਾਰਾ ਬ੍ਰਹਿਮੰਡ ਇਹਨਾਂ ਦੇ ਹੁਕਮ ਅਨੁਸਾਰ ਹੀ ਚਲ ਰਿਹਾ ਹੈ। ਗੁਰੂ ਨਾਨਕ ਸੋਨੇ ਦੇ ਕਿਲ੍ਹੇ ਤੇ ਚੜ੍ਹਨ ਲਈ ਪਾਉੜੀ ਹੈ। ਭਵਜਲ ਪਾਰ ਕਰਨ ਲਈ ਗੁਰੂ ਨਾਨਕ ਹੀ ਬੇੜੀ ਹੈ। ਅੰਮ੍ਰਿਤ ਛੱਕ ਬੇੜੀ ਤੇ ਚੜ੍ਹ ਜਾਹ-ਪਉੜੀ ਤੇ ਚੜ੍ਹ ਜਾਹ। ਗੁਰੂ ਨਾਨਕ ਹੀ ਤੁਲਹਾ ਹੈ। ਪਉੜੀ ਤੇ ਚੜ੍ਹਣੇ, ਬੇੜੀ ਵਿੱਚ ਬੈਠਣਾ ਹੈ, ਤੁਲਹੇ ਤੇ ਚੜ੍ਹ ਕੇ ਪਾਰ ਹੋਣਾ ਹੈ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਿੱਚ ਸੁਰਤਿ

ਜੋੜ। ਅੰਮ੍ਰਿਤ ਛੱਕ ਕੇ ਪੁੱਤਰ ਬਣ ਕੇ ਵਾਹਿਗੁਰੂ ਨਾਮ ਹੀ ਦਾਤ ਲੈ ਲਈਂ, ਤਾਂ ਫਾਇਦਾ ਹੋਣਾ ਹੈ। ਗੁਰੂ ਨਾਨਕ ਹੀ ਸਰੋਵਰ ਹੈ। ਗੁਰੂ ਨਾਨਕ ਹੀ ਸਮੁੰਦਰ ਹੈ। ਇਹਨਾਂ ਵਿੱਚੋਂ ਪਾਰ ਲੰਘਣ ਲਈ ਗੁਰੂ ਨਾਨਕ ਹੀ ਜਹਾਜ ਹੈ। ਗੁਰੂ ਨਾਨਕ ਹੀ ਤੀਰਥ ਹੈ, ਗੁਰੂ ਨਾਨਕ ਹੀ ਦਰਿਆ ਹੈ। ਜੇ ਵਾਹਿਗੁਰੂ ਨੂੰ ਚੰਗਾ ਲੱਗੇ ਤਾਂ ਜੀਵਨ ਪਵਿੱਤਰ ਹੋ ਜਾਂਦਾ ਹੈ, ਤਾਂ ਹੀ ਮੈਂ ਮਨ ਪਵਿੱਤਰ ਕਰਨ ਲਈ ਗੁਰੂ ਦੀ ਸੰਗਤਿ ਵਿੱਚ ਵਾਹਿਗੁਰੂ ਵਾਹਿਗੁਰੂ ਸਿਮਰਨ ਵਿੱਚ ਸੁਰਤਿ ਜੋੜ ਕੇ ਇਸ਼ਨਾਨ ਕਰਨ ਲਈ ਜਾਂਦਾ ਹਾਂ। ਇਸ਼ਨਾਨ ਕਿੱਥੇ ਕਰਨਾ ਹੈ? ਸੰਗਤਿ ਵਿੱਚ ਉਹ ਤਾਂ ਘਰ ਦੀ ਸੰਗਤਿ, ਮੁਹੱਲੇ ਦੀ ਸੰਗਤਿ, ਆਪਣੇ ਨਗਰ-ਪਿੰਡ ਦੀ ਸੰਗਤਿ ਵਿੱਚ ਕੀਤਾ ਜਾ ਸਕਦਾ ਹੈ। **ਹਿਰਦੇ ਨਾਮੁ ਵਸਾਇਓ ਘਰਿ ਬੈਠੇ ਗੁਰੂ ਧਿਆਇਓ॥** ਕਿੱਥੇ ਲਿਖਿਆ ਹੈ ਹਰ ਮਹੀਨੇ ਸ਼ਗਰਾਂਦ ਤੇ ਹਰਿਮੰਦਰ ਸਾਹਿਬ ਜਾਣਾ ਹੈ? ਉਥੇ ਜਾ ਕੇ ਕੋਈ ਪ੍ਰਾਪਤੀ ਹੈ ਤਾਂ ਦਸ ਦੇਹ, ਉਲਟਾ ਇਹ ਕਰਮ ਕਾਂਡ ਹੈ, ਤੂੰ ਘਰ ਬੈਠ ਕੇ ਸਿਮਰਨ ਕਰਦਾ ਹੈ, 29 ਪਉੜੀਆਂ ਚੜ੍ਹ ਗਿਆ- 30ਵੇਂ ਦਿਨ-29 ਪਉੜੀਆਂ ਉਤਰ ਗਿਆ। ਬਾਂਦਰ ਦੀ ਤਰ੍ਹਾਂ ਚੜ੍ਹਦਾ ਉਤਰਦਾ ਰਹੀਂ। ਉਮਰ ਬੀਤ ਜਾਣੀ ਹੈ। **ਫਿਰ ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦ ਚੀਨਿ ਲੀਜੈ॥** ਮਨ ਵਿੱਚ ਰੋਸ ਨਹੀਂ ਕਰਨਾ, ਜਮਾਂ ਨੂੰ ਦੋਸ਼ ਨਹੀਂ ਦੇਣਾ ਕਿ ਮੈਨੂੰ ਨਰਕਾਂ ਵਿੱਚ ਲਿਜਾਣ ਲਈ ਲੈਣ ਆ ਗਿਐ। ਕਈ ਵਾਰੀ ਕੇਸਾਂ ਤੋਂ ਫੜ ਕੇ ਘਸੀਟ ਕੇ ਲੈ ਕੇ ਜਾਂਦਾ ਹੈ, ਕਈ ਵਾਰੀ ਲੱਤਾਂ ਨੂੰ ਰੱਸੀ ਪਾ ਕੇ ਘਸੀਟਦਾ ਲੈ ਜਾਂਦਾ ਹੈ। ਫਿਰ ਜਮਾਂ ਨੂੰ ਦੋਸ਼ ਨ ਦੇਈਂ। ਹੁਣੇ ਹੀ ਵਾਸ਼ਨਾ ਰਹਿਤ ਪਵਿੱਤਰ ਵਾਹਿਗੁਰੂ ਨੂੰ ਅੰਦਰੋਂ ਪਛਾਨ, ਕਿੱਥੇ ਹੈ, ਗੁਰਦੁਆਰੇ ਹੈ ਕਿ ਤੇਰੇ ਅੰਦਰ ਹੈ। ਗੁਰਦੁਆਰੇ ਤੋਂ ਸੂਝ ਲੈ ਕੇ-ਸਮਝ ਕੇ ਅੰਦਰੋਂ ਰੱਬ ਨੂੰ ਲੱਭਣਾ ਹੈ। ਤੇਰੇ ਮੁਹੱਲੇ ਦੇ ਗੁਰਦੁਆਰੇ ਬੈਠ ਕੇ ਵੀ ਲੱਭ ਸਕਦਾ ਹੈ। ਦੂਸਰਾ ਪੱਖ-ਸੰਗਰਾਂਦ ਨੂੰ ਕਿਤੇ ਵਡਿਆਈ ਦਿੱਤੀ ਹੋਵੇ ? ਇਹ ਪਵਿੱਤਰ ਦਿਹਾੜਾ ਹੈ ਬਾਕੀ ਸਾਰੇ ਅਪਵਿੱਤਰ ਹਨ। ਸਾਰੀ ਬਾਣੀ ਵਿੱਚ ਕਿਤੇ ਲਿਖਿਆ ਹੋਵੇ । ਸੰਗਰਾਂਦ ਵਾਲੇ ਦਿਨ ਹਰਿਮੰਦਰ ਸਾਹਿਬ ਜਰੂਰ ਜਾਈਂ, ਹਾਂ ਲਿਖਿਆ ਹੈ। ਥਿੱਤੀ-ਚੰਦਰਮਾਂ ਦੇ ਦਿਨ-ਸੁਦੀ-ਵਦੀ। ਵਾਰ ਹੁੰਦਾ ਹੈ ਸੂਰਜ ਦੇ ਦਿਨ॥

**ਸਤਿਗੁਰੁ ਬਾਝਹੁ ਅੰਧੁ ਗੁਬਾਰੁ ॥**

**ਥਿਤੀ ਵਾਰ ਸੇਵਹਿ ਮੁਗਧ ਗਵਾਰੁ ॥**

ਜਿਹੜਾ ਵੀ ਸੰਗਰਾਂਦ-ਮੱਸਿਆ-ਪੁੰਨਿਆ ਨੂੰ ਮੰਨਦਾ ਹੈ, ਉਹ ਮੂਰਖਾਂ ਦਾ ਮੂਰਖ

ਡੰਗਰ ਹੈ । ਬਾਣੀ ਦੀ ਵਿਚਾਰ ਤੋਂ ਬਗੈਰ ਸਰੀਰ ਦੇ ਅੰਦਰ ਬੇਸਮਝੀ ਦਾ ਘੁੱਪ ਹਨੇਰਾ ਹੀ ਹਨੇਰਾ ਹੈ ।

**ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ।**

**ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੇ ਗੁਰਦੁਆਰਿ ।। ੧੯।।**

ਖਾਂਦੇ ਜਾਂਦੇ ਹਾਂ, ਖਾਂਦੇ ਆਉਂਦੇ ਹਾਂ। ਖਾਣਾ ਬੱਚ ਜਾਂਦਾ ਹੈ, ਸੁੱਟ ਵੀ ਦਿੰਦੇ ਹਾਂ, ਕਿਸੇ ਨੂੰ ਦੇ ਵੀ ਦਿੰਦੇ ਹਾਂ, ਇਹ ਸਾਰਾ ਕਿਸੇ ਲੇਖੇ ਨਹੀਂ-ਸਭ ਵਿਅਰਥ ਹੈ । ਅਸੀਂ ਸਾਰੀਆਂ ਬੀਬੀਆਂ (ਕੁਝ ਨੂੰ ਛੱਡ ਕੇ) ਬਿਊਟੀ ਪਾਰਲਰ ਹਾਂ, ਸਿੰਗਾਰ ਕਰਦੀਆਂ ਹਾਂ, ਸੋਹਣੀਆਂ ਬਣ ਕੇ ਹੀ ਹਰਿਮੰਦਰ ਸਾਹਿਬ ਜਾਂਦੀਆਂ ਹਾਂ-ਇਹ ਸਭ ਵਿਕਾਰ ਹੈ-ਕੁਰਹਿਤ ਹੈ। **ਰੂਪੈ ਕਾਮੈ ਦੋਸਤੀ**।। ਸੋਹਣੀ ਰਹਿਣ ਦੀ ਸ਼ੌਕੀਨ ਕੁੜੀ-ਬੀਬੀ ਕਾਮ ਦੀ ਭੁੱਖੀ ਹੁੰਦੀ ਹੈ, ਕਾਮ ਨਾਲ ਦੋਸਤੀ ਹੁੰਦੀ ਹੈ, ਕਾਮ ਬੱਜਰ ਕੁਰਹਿਤ ਹੈ-ਸਿਧੀਆਂ ਨਰਕਾਂ ਹਰਿਮੰਦਰ ਸਾਹਿਬ ਜਾਂ ਸੰਗਰਾਂਦ ਜਾਂ ਸਤਾਬਦੀ ਨੇ ਤੇਰੀ ਮੱਦਦ ਨਹੀਂ ਕਰਨੀ-ਯਾਦ ਰੱਖ। ਮੈਂ ਹਿੰਦੂਆਂ ਬੀਬੀਆਂ ਅੱਗੇ ਹੱਥ ਜੋੜ ਕੇ ਬੇਨਤੀ ਕਰਦਾ ਹਾਂ-ਬੀਬੀ ਤੈਨੂੰ ਪਿਆਰ ਤਾਂ ਹੈ ਪਰ ਸਮਝ ਨਹੀਂ। ਮੈਨੂੰ ਕਿਸੇ ਵੀ ਗੁਰਦੁਆਰੇ ਬੋਲਣ ਨਹੀਂ ਦਿੰਦੇ, ਕਥਾ ਨਹੀਂ ਕਰਨ ਦਿੰਦੇ-ਸਾਡੀ ਹਿੰਦੂਆਂ ਦੀ ਸੰਗਤਿ ਟੁੱਟ ਜਾਏਗੀ-ਗੋਲਕ ਘੱਟ ਹੋ ਜਾਏਗੀ। ਹਿੰਦੂ ਤੇ ਹਿੰਦੂ ਦੀ ਵਹੁੱਟੀ-ਬੱਚੇ-ਧੀਆਂ-ਪੁੱਤਰ ਸਾਰੇ ਹੀ ਨਰਕਾਂ ਵਿੱਚ ਜਾਣੇ ਹਨ, ਉਸ ਦੀ ਸਜਾ ਕਿਹਨੂੰ ਮਿਲੇਗੀ? ਮੈਂ ਤਾਂ ਸਰਬਤ ਦਾ ਭਲਾ ਚਾਹੁੰਦਾ ਹਾਂ-ਇਹ ਹਿੰਦੂ ਵੀ ਤਰ ਜਾਣ-ਤੇ ਤੂੰ ਗੋਲਕ ਗਿਣਦਾ ਰਹੀਂ-ਅੱਗੇ ਧਰਮ ਰਾਜ ਨੰਗਾ ਕਰਕੇ ਤੈਨੂੰ ਸੱਪ ਬਣਾ ਕੇ ਗੋਲਕ ਤੇ ਬੈਠਾ ਦੇਏਗਾ-ਹੁਣ ਚਾਰ ਜੁਗ ਗਿਣਦਾ ਰਹੀਂ। **ਪਹਿਲਾ ਫਾਹਾ ਪਇਆ ਪਾਧੇ ਪਿਛਹੁ ਦੇਇ ਗਲਿ ਚਾੜਇਆ**।। ਪਹਿਲਾਂ ਤੇਰੇ ਗੱਲ ਵਿੱਚ ਫਾਹੀ ਦਾ ਫੰਦਾ ਪੈਣੈ ਫਿਰ ਹਿੰਦੂਆਂ ਦੇ ਹਿੰਦੂ ਬੀਬੀਆਂ ਦੇ। ਗੁਰਬਾਣੀ ਆਖਦੀ ਹੈ ਹਿੰਦੂ ਤਰ ਹੀ ਨਹੀਂ ਸਕਦਾ-ਕੁਝ ਤਰਸ ਖਾਹ ਮਾਇਆ ਧਾਰੀ। ਅੰਮ੍ਰਿਤ ਸਭ ਲਈ ਸਾਂਝਾ ਹੈ-ਰੱਬ ਨੂੰ ਲੱਭਣ ਲਈ-ਅੰਮ੍ਰਿਤ 700 ਕਰੋੜ ਜੀਵ ਲਈ ਸਾਂਝਾ ਹੈ। ਸਰਬੱਤ ਦਾ ਭਲਾ ਸੋਚ। ਸਰਬੱਤ ਦਾ ਭਲਾ। ਤੂੰ ਤਾਂ ਪੂਰਾਂ ਦੇ ਪੂਰ ਡੋਬੀ ਜਾ ਰਿਹਾ ਹੈ, ਕਿੱਥੇ ਲੇਖਾ ਦੇਏਂਗਾ। 1469 ਵਿੱਚ ਸਾਰੇ ਹਿੰਦੂ ਹੀ ਸਨ-ਪਾਤਿਸ਼ਾਹ ਨੇ ਚਰਨ-ਪਾਹੁਲ-ਅੰਮ੍ਰਿਤ ਦੇ ਕੇ ਸਿੱਖ ਸਜਾ ਦਿੱਤੇ। ਹੁਣ ਇਹ ਮਰਿਆਦਾ ਖਤਮ ਹੋ ਗਈ। ਕੋਈ ਹਿੰਦੂ ਤਰਿਆ ਦਿਖਾ ਦੇਹ? 50 ਲੱਖ ਰੁਪਈਆ ਇਨਾਮ।

ਮਨਮੁਖ (ਜਿਸ ਨੇ ਅੰਮ੍ਰਿਤ ਨਹੀਂ ਛਕਿਆ-700 ਕਰੋੜ ਵਿੱਚੋਂ ਕੋਈ

ਹੋਵੇ?) ਨਾਮੁ (ਵਾਹਿਗੁਰੂ ਨਾਮ ਸਿਮਰਨ) ਨ ਜਾਨਣੀ ਵਿਣੁ ਨਾਵੈ ਪਤਿ ਜਾਇ॥

**ਸਬਦੈ (ਸਿਮਰਨ ਕਰਦਿਆਂ) ਸਾਦੁ ਨਾ ਆਇਓ ਲਾਗੈ ਦੂਜੈ ਭਾਇ ॥**
**ਵਿਸਟਾ ਕੇ ਕੀੜੇ ਪਵਹਿ ਵਿਚਿ ਵਿਸਟਾ ਸੇ ਵਿਸਟਾ ਮਾਹਿ**
**ਸਮਾਹਿ ॥੨॥**

ਜਿਹਨਾਂ ਨੇ ਵੀ ਅੰਮ੍ਰਿਤ ਨਹੀਂ ਛਕਿਆ, ਵਾਹਿਗੁਰੂ ਵਾਹਿਗੁਰੂ ਸੂਖਸ਼ਮ ਨਾਮ ਨੂੰ ਜਾਣ ਨਹੀਂ ਸਕਦੇ। ਗੁਰੂ ਨਾਨਕ ਤੋਂ ਨਾਮ ਦੀ ਦਾਤਿ ਲੈਣ ਤੋਂ ਬਗੈਰ-ਨਰਕਾਂ ਵਿੱਚ ਇੱਜਤ ਨਹੀਂ ਰਹਿਣੀ (ਨੰਗਾ ਕਰਕੇ ਜਮਦੂਤ ਨੇ ਕਿੱਲੀ ਤੇ ਟੰਗ ਦੇਣੈ) ਇਥੇ ਮਨਮੁਖ ਕੋਈ ਦੁੱਖੀ ਹੋਵੇ ? ਸਾਡੇ ਨਾਲੋਂ ਸਾਰੇ ਹੀ ਚੰਗੇ ਹਨ-ਅਮੀਰ ਹਨ-ਐਸ਼ਾਂ ਕਰਦੇ ਹਨ-ਸੋਹਣੀਆਂ ਕੋਠੀਆਂ-ਸੋਹਣੀਆਂ ਕਾਰਾਂ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਨ ਕਰਨ ਲੱਗਿਆਂ-ਮਨ ਟਿਕਦਾ ਹੀ ਨਹੀਂ, ਕੋਈ ਸੁਆਦ ਆਉਂਦਾ ਹੀ ਨਹੀਂ-ਅੰਮ੍ਰਿਤ ਰਸ ਆਉਂਦਾ ਹੀ ਨਹੀਂ। **ਘਰਿ ਹੀ ਮਹਿ ਅੰਮ੍ਰਿਤ ਭਰਪੂਰ ਹੈ ਮਨਮੁਖਾ ਸਾਦ ਨ ਪਾਇਆ॥ ਜਿਉ ਕਸਤੂਰੀ ਮਿਰਗੁ ਨ ਜਾਣੈ ਭਰਮਦਾ ਭਰਮਿ ਭੁਲਾਇਆ॥ ਅਮਿਉ ਚਲੈ ਝਰਨੈ॥** ਸਰੀਰ ਘਰ ਵਿੱਚ ਅੰਮ੍ਰਿਤ ਦਾ ਸਰੋਵਰ ਨਕਾ ਨਕ ਭਰਿਆਂ ਪਿਆ ਹੈ, ਜਿਸਨੇ ਅੰਮ੍ਰਿਤ ਨਹੀਂ ਛਕਿਆਂ, ਉਸਨੂੰ ਇਸਦਾ ਸੁਆਦ ਨਹੀਂ ਆ ਸਕਦਾ, ਜਿਵੇਂ ਮਿਰਗ ਨੂੰ ਆਪਣੀ ਧੁਨੀ ਵਿੱਚ ਕਸਤੂਰੀ ਦੀ ਸਮਝ ਨਹੀਂ ਹੁੰਦੀ-ਦੌੜਦਾ ਹੈ, ਭੱਜਦਾ ਹੈ, ਝਾੜੀਆਂ ਸੁੰਘਦਾ ਹੈ, ਜੀਵ ਦੀ ਤਰ੍ਹਾਂ ਭਟਕਦਾ ਹੈ-ਬਾਹਿਰ ਭਟਕਦੈ । ਅੰਦਰ ਤਾਂ ਅੰਮ੍ਰਿਤ ਦੇ ਚਸ਼ਮੇ ਚਲ ਰਹੇ ਹਨ-ਉਸ ਦੀ ਸੋਝੀ ਹੀ ਨਹੀਂ । ਕਦੀ ਹਜੂਰ ਸਾਹਿਬ, ਪਟਨਾ ਸਾਹਿਬ, ਗਵਾਲੀਅਰ, ਹਰਿਮੰਦਿਰ ਸਾਹਿਬ-ਮਿਲਿਆ ਕੁਝ ਵੀ ਨਹੀਂ ।

**ਜਿਸੁ ਜਲੁ ਨਿਧਿ (ਅੰਮ੍ਰਿਤ ਦਾ ਖਜ਼ਾਨਾ) ਕਾਰਣਿ ਤੁਮੁ ਜਗਿ ਆਏ ॥**
**ਸੋ ਅੰਮ੍ਰਿਤ ਗੁਰਿ ਪਾਹੀ ਜੀਉ ॥**
**ਸੁਰ ਨਰ ਮੁਨਿ ਜਨ ਅੰਮ੍ਰਿਤ ਖੋਜਦੇ ਸੋ ਅੰਮ੍ਰਿਤ ਗੁਰਿ ਤੇ ਪਾਇਆ ॥**

ਹੇ ਭਾਈ ! ਤੂੰ ਜਨਮ ਲੈ ਕੇ ਅੰਦਰੋ ਅੰਮ੍ਰਿਤ ਲੱਭਣ ਆਇਆ ਹੈ । ਉਹ ਅੰਮ੍ਰਿਤ ਗੁਰ ਨਾਨਕ ਤੈਨੂੰ ਅੰਦਰੋਂ ਲਭ ਦੇਵੇਗਾ। ਦੇਵੀ ਦੇਵਤੇ ਰਿਸ਼ੀ ਮੁਨੀ ਅੰਮ੍ਰਿਤ ਖੋਜੀ ਜਾ ਰਹੇ ਹਨ। ਅਸੀਂ ਉਹੀ ਅੰਮ੍ਰਿਤ ਗੁਰੂ ਨਾਨਕ ਤੋਂ ਅੰਮ੍ਰਿਤ ਛੱਕ ਕੇ ਲੱਭ ਲਿਆ ਹੈ। ਮਨਮੁਖ ਵਿਸ਼ਟਾ ਦਾ ਕੀੜਾ-ਵਿਸ਼ਟਾਂ ਵਿੱਚ ਹੀ ਰਹਿੰਦਾ ਹੈ, ਵਿਸ਼ਟਾ ਵਿੱਚ ਹੀ ਸਮਾ ਜਾਂਦਾ ਹੈ।

Jesus-ਜੀਸਸ ਨੂੰ ਕਡਿਆਲੀ ਤਾਰ ਨਾਲ ਬੰਨ੍ਹ ਕੇ, ਛੈਟੇਂ ਮਾਰ ਮਾਰ ਕੇ, ਜੀਂਦੇ ਨੂੰ ਕਿੱਲ ਮਾਰ ਕੇ ਮਾਰ ਦਿੱਤਾ, ਕਿਉਂ? ਸਰਬੱਤ ਦਾ ਭਲਾ ਮੰਗਦਾ ਸੀ। ਪੰਜਵੇਂ ਪਾਤਿਸ਼ਾਹ ਨੂੰ ਤੱਤੀ ਤੱਵੀ ਤੇ ਬੈਠਾਂ ਕੇ ਸ਼ਹੀਦ ਕਰ ਦਿੱਤਾ। ਨੌਵੇਂ ਪਾਤਿਸ਼ਾਹ ਦਾ ਸਿਰ ਉਤਾਰ ਦਿੱਤਾ। ਛੋਟੇ ਸਾਹਿਬਜ਼ਾਦੇ ਨੀਹਾਂ ਵਿੱਚ ਚਿਣਾ ਦਿੱਤੇ। ਹੁਣ ਮੇਰੀ ਵਾਰੀ ਹੈ ਜਦੋਂ ਤੁਹਾਡੇ ਹੱਥ ਤਾਕਤ ਆਈ ਮੇਰਾ ਇਹੀ ਹਾਲ ਹੋਣਾ ਹੈ। ਮੈਂ ਤਾਂ ਸਰਬੱਤ ਦੇ ਭਲੇ ਵਿੱਚ ਹਾਂ, ਸਾਰੀਆਂ ਕਿਤਾਬਾਂ ਪੜ੍ਹ ਕੇ ਦਸੋ ਕੀ ਗਲਤ ਲਿਖਿਆ ਹੈ? ਮਨਮੁਖ ਨੂੰ ਮੇਰੀ ਗੱਲ ਚੰਗੀ ਨਹੀਂ ਲੱਗਦੀ/ਮੁਕਤੀ ਮਿਲਦੀ ਨਾ ਮਿਲੇ, ਨਰਕਾਂ ਵਿੱਚ ਅਸੀਂ ਜਾਵਾਂਗੇ, ਸਾਡੇ ਤੇ ਕੋਈ ਕੱਮੈਂਟ ਨਾ ਕਰੇ। ਸਾਨੂੰ ਸਰਬੱਤ ਦਾ ਭਲਾ ਨਹੀਂ ਚਾਹੀਦਾ। ਅਸੀਂ ਹਿੰਦੂਆਂ ਨੇ ਹਿੰਦੂ ਹੀ ਰਹਿਣੈ, ਭਾਵੇਂ ਨਰਕਾਂ ਵਿੱਚ ਜਾਣਾ ਪਏ। ਚੰਗਾ ਭਾਈ ਤੁਹਾਡੀ ਮਰਜ਼ੀ-ਨਰਕਾਂ ਵਿੱਚ ਜਾ ਕੇ ਬਹੁਤ ਬਹੁਤ ਬਹੁਤ ਬਹੁਤ ਪਛਤਾਏਗਾ।

**ਇਹੁ ਜਨਮੁ ਪਦਾਰਥੁ ਪਾਇ ਕੈ ਹਰਿ ਨਾਮੁ ਨ ਚੇਤੈ ਲਿਵ ਲਾਇ॥**

**ਸੁਰਤੀ ਜੋੜ ਕੇ।**

**ਪਗਿ ਖਿਸਿਐ ਰਹਿਣਾ ਨਹੀ ਆਗੈ ਠਉਰੁ ਨ ਪਾਇ॥**

**ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ॥** (੨੭)

ਬਹੁਤ ਕੀਮਤੀ ਜਨਮ ਲੈ ਵਾਹਿਗੁਰੂ ਵਾਹਿਗੁਰੂ ਨਾਮ ਵਿੱਚ ਸੁਰਤੀ ਨਹੀਂ ਜੋੜੀ, ਮਨ ਨਹੀਂ ਟਿਕਾਇਆ, ਇਸ ਨਾਮ ਦੀ ਪਉੜੀ ਤੋਂ ਪੈਰ ਖਿਸਕ ਗਿਆ, ਸਲਿਪ ਕਰ ਗਿਆ, ਜੀਵਨ ਖਤਮ ਹੋ ਜਾਣੈ, ਮੌਤ ਆ ਜਾਣੀ ਹੈ, ਅੱਗੇ ਸਚਖੰਡਿ ਜਗਾਹ ਨਹੀਂ ਮਿਲਣੀ। ਹੁਣ ਮਨੁਖਾ ਜਨਮ ਮਿਲਣਾ ਨਹੀਂ, ਮਰਨ ਤੇ ਨਰਕਾਂ ਵਿੱਚ ਜਾਣ ਲੱਗਿਆਂ ਬਹੁਤ ਬਹੁਤ ਪਛਤਾਏਗਾ। ਅੱਜ ਹੀ ਅੰਮ੍ਰਿਤ ਛੱਕ ਲੈ। ਕਕਾਰ ਪਾ ਕੇ ਗੁਰੂ ਪਾਤਿਸ਼ਾਹ ਨਾਲ ਵਾਇਦਾ ਕਰ ਲੈ। ਮੈਂ ਜਲਦੀ ਤੋਂ ਜਲਦੀ ਅੰਮ੍ਰਿਤ ਛਕਾਂਗੀ / ਛਕਾਂਗਾ । ਅੱਜ ਹੀ ਹਾਜ਼ਰੀ ਸਚਖੰਡਿ ਲੱਗਣ ਲੱਗ ਪੈਣੀ ਹੈ। **ਧਰਮਰਾਇ ਤੋਂ ਨਾਮ ਕਟਿਆ ਜਾਣੈ, ਪਾਤਿਸ਼ਾਹ ਦੀ ਬੁੱਕ ਵਿੱਚ ਨਾਮ ਆ ਜਾਣੈ॥** ਹੁਣ ਤੇ ਸੋਚ ਲੈ ਹਿੰਦੂ ਕਿ ਸਿੱਖ ਦੀ ਗੱਲ ਹੀ ਕੋਈ ਨਹੀਂ। ਇਹ ਸਰੀਰ ਹਰਿਮੰਦਰ ਵਿੱਚੋਂ ਰੱਬ ਲੱਭਣਾ ਹੈ। ਅੰਮ੍ਰਿਤ ਲੱਭਣੈ। ਅੰਮ੍ਰਿਤ ਤੇ ਰੱਬ ਇਕੋ ਹੀ ਗੱਲ ਹੈ। ਅੰਮ੍ਰਿਤ ਵੀ ਦਸਮ-ਦੁਆਰ ਵਿੱਚ ਹੈ ਤੇ ਰੱਬ ਵੀ ਦਸਮ-ਦੁਆਰ ਵਿੱਚ ਹੈ।

**ਜਿਨੀ ਪੁਰਖੀ ਸਤਿਗੁਰੁ ਨ ਸੇਵਿਓ, ਸੇ ਦੁਖੀਏ ਜੁਗ ਚਾਰਿ ॥**

**ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ ॥**

**ਸਤਿਗੁਰੂ (ਬਾਬਾ ਨਾਨਕ) ਕਿਆ ਫਿਟਕਿਆ ਮੰਗਿ ਥਕੇ ਸੰਸਾਰਿ ॥**

**ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣਹਾਰੁ ॥੧॥**

ਚਾਰ ਜੁਗ 8 ਕਰੋੜ 40 ਲੱਖ ਸਾਲ ਦੁਖੀ ਹੀ ਰਹੇਂਗਾ ਜੇ ਗੁਰੂ ਨਾਨਕ ਨੂੰ ਨਾ ਸਿਮਰਿਆ ਤਾਂ, ਜੇ ਅੰਮ੍ਰਿਤ ਨ ਛੱਕਿਆਂ ਤਾਂ। ਅਕਾਲ ਪੁਰਖ, ਸਰਬ-ਵਿਆਪਕ ਵਾਹਿਗੁਰੂ ਸਰੀਰ ਵਿੱਚ ਹੀ ਸੀ-ਸਿਮਰਨ ਕਰਕੇ ਪਛਾਣਿਆ ਨਹੀਂ-ਆਕੜ ਹੰਕਾਰ ਵਿੱਚ ਹੀ ਜੀਵ-ਰੱਬ ਠੱਗਿਆ ਗਿਆ। ਗੁਰੂ ਨਾਨਕ ਦਾ ਪੁੱਤਰ ਨਹੀਂ ਬਣਿਆ, ਗੁਰੂ ਨਾਨਕ ਦਾ ਫਿਟਕਾਰਿਆ ਹੋਇਆ, ਸਾਰੀ ਦੁਨੀਆਂ ਵਿੱਚ ਮੰਗਦਾ ਫਿਰੇਗਾ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਨ ਵਿੱਚ ਸੁਰਤਿ ਨਹੀਂ ਜੋੜੀ, ਇਹ ਨਾਮ ਸਾਰੇ ਕੰਮ ਸਵਾਰਣ ਵਾਲਾ ਸੀ।

**ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ**

**ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥੫੪੩॥**

ਇਹ ਸਰੀਰ ਵਾਹਿਗੁਰੂ ਦਾ ਹੈ, ਵਾਹਿਗੁਰੂ ਨੇ ਹੀ ਸਾਜਿਆ ਹੈ, ਇਸ ਵਿੱਚ ਵਾਹਿਗੁਰੂ ਹੀ ਰਹਿੰਦਾ ਹੈ ਤੇ ਤੂੰ ਬਿਊਟੀ ਪਾਰਲਰ ਜਾ ਕੇ, ਵਾਹਿਗੁਰੂ ਦਾ ਸਿਰ ਮੂੰਹ ਮੁੰਨੀ ਜਾ ਰਹੀ ਹੈ। ਵੈਕਿੰਸ ਕਰਦੀ ਹੈ, Eye Brow) ਥਰੈਡਿੰਗ ਕਰਦੀ ਹੈ, ਦਾਹੜੀ ਮੁੰਨਦਾ ਹੈ, ਸਰੀਰ ਤੇਰਾ ਹੈ? ਤੂੰ ਇਹ ਹੀ ਦਸ ਦੇਹ, ਸਰੀਰ ਤੇਰਾ ਹੈ, 50 ਲੱਖ ਰੁਪਈਆ ਇਨਾਮ, ਤੂੰ ਕੌਣ ਹੈ? ਤੂੰ ਗੁਰੂ ਨਾਨਕ ਦਾ ਪੁੱਤਰ ਵਾਹਿਗੁਰੂ ਹੈ। ਗੁਰੂ ਦਾ ਸਿਰ ਮੂੰਹ ਮੁੰਨੀ ਜਾਂਦੇ ਹੋ।

**ਏਕ ਪਿਤਾ ਏਕਸ ਕੇ ਹਮ ਬਾਰਿਕ ॥**

**ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ ॥੯੫੩॥**

ਉਹੀ ਸਰੀਰ ਵਾਹਿਗੁਰੂ ਦਾ ਘਰ ਹੈ ਜਿਥੋਂ ਵਾਹਿਗੁਰੂ ਜਾਣਿਆ ਜਾਏ-ਅਸੀਂ ਅੰਮ੍ਰਿਤਸਰ ਦੇ ਚੱਕਰ ਮਾਰੀ ਜਾਂਦੇ ਹਾਂ। ਕੀਰਤਨ ਘਰ ਨਹੀਂ ਸੁਣ ਸਕਦੇ ਪਿਕਨਿਕ ਤੇ ਜਾਂਦੇ ਹਾਂ। **ਮਾਨਸ ਦੇਹ ਗੁਰ ਬਚਨੀ ਪਾਇਆ ਸਭੁ ਆਤਮ ਰਾਮ ਪਛਾਤਾ॥** ਗੁਰੂ ਨਾਨਕ ਦੇ ਹੁਕਮ ਨਾਲ ਇਹ ਸਰੀਰ ਮਿਲਿਆ ਹੈ ਅੰਦਰੋਂ ਰੱਬ ਨੂੰ ਪਛਾਨਣਾ ਸੀ। **ਬਾਹਰਿ ਮੂਲਿ ਨ ਖੋਜੀਐ ਘਰ ਮਾਹਿ ਬਿਧਾਤਾ॥** ਸਰੀਰ ਨੂੰ ਛੱਡ ਕੇ ਕਦੀ ਬਾਹਿਰ ਹੇਮਕੁੰਟ, ਪਟਨਾ ਸਾਹਿਬ, ਹਜ਼ੂਰ ਸਾਹਿਬ, ਗਵਾਲੀਅਰ, ਅੰਮ੍ਰਿਤਸਰ ਨਾ ਜਾਓ, ਸਰੀਰ ਦਾ ਸਿਰਜਣਹਾਰ ਤਾਂ ਅੰਦਰ ਸਰੀਰ ਵਿੱਚ ਬੈਠਾ ਹੈ। **ਮਨਮੁਖ ਹਰਿਮੰਦਰ ਕੀ ਸਾਰ ਨਾ ਜਾਨਣੀ ਤਿਨੀ ਜਨਮੁ ਗਵਾਤਾ॥** ਜਿਹਨਾਂ ਨੇ ਅੰਮ੍ਰਿਤ ਨਹੀਂ ਛਕਿਆ, ਉਹਨਾਂ ਨੂੰ ਯਕੀਨ ਹੀ ਨਹੀਂ ਆਉਂਦਾ ਕਿ ਇਹ

ਸਰੀਰ ਵਾਹਿਗੁਰੂ ਦਾ ਘਰ ਹੈ, ਸਮਝ ਹੀ ਨਹੀਂ ਆਉਂਦੀ ਕਿ ਮੈਂ ਹੀ ਵਾਹਿਗੁਰੂ ਹਾਂ। ਉਹਨਾਂ ਦਾ ਮਨੁੱਖਾ ਜਨਮ ਅਜਾਈ ਹੀ ਚਲਾ ਜਾਂਦਾ ਹੈ ਨਰਕਾਂ ਵਿੱਚ। **ਸਭ ਮਹਿ ਇਕੁ ਵਰਤਦਾ ਗੁਰ ਸਬਦੀ ਪਾਇਆ ਜਾਈ॥** ਸਾਰਿਆਂ ਵਿੱਚ ਇਕੋ ਰੱਬ ਗੁਰੂ ਨਾਨਕ ਵਰਤ ਰਿਹਾ ਹੈ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਨ ਕਰਨ ਨਾਲ ਉਹ ਵਾਹਿਗੁਰੂ ਪਾਇਆ ਜਾ ਸਕਦਾ ਹੈ।

**ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ ॥੧੪੧੮॥**

ਇਹ ਸਰੀਰ ਵਾਹਿਗੁਰੂ ਦਾ ਘਰ ਵਾਹਿਗੁਰੂ ਨੇ ਆਪ ਬਣਾਇਆ ਹੈ, ਵਾਹਿਗੁਰੂ ਹਮੇਸ਼ਾਂ ਇਸ ਦੇ ਨਾਲ/ਅੰਦਰ ਹੀ ਰਹਿੰਦਾ ਹੈ।

**ਹਰਿ ਮੰਦਰਿ ਵਸਤੁ ਅਨੇਕ ਹੈ ਨਵਨਿਧਿ ਨਾਮੁ ਸਮਾਲਿ ॥**

**ਮਨਮੁਖ ਦਹ ਦਿਸਿ ਫਿਰਿ ਰਹੇ ਅਤਿ ਤਿਸਨਾ ਲੋਭ ਵਿਕਾਰ ॥**

ਵਾਹਿਗੁਰੂ ਦੇ ਇਸ ਘਰ ਵਿੱਚ ਬਹੁਤ ਵਡਮੁਲੇ ਖਜਾਨੇ ਪਏ ਹਨ। ਦੁਨੀਆਂ ਦੇ ਨੌਂ ਖਜਾਨੇ ਹੀ ਪਏ ਹਨ, ਚਾਹੀਦੇ ਹਨ। ਵਾਹਿਗੁਰੂ ਵਾਹਿਗੁਰੂ ਨਾਮ ਹਿਰਦੇ ਵਿੱਚ ਸੰਭਾਲ ਲੈ। ਜਿਹਨਾਂ ਅੰਮ੍ਰਿਤ ਨਹੀਂ ਛਕਿਆ ਮਨਮੁਖ ਦਸੀਂ ਪਾਸੀ ਘੁੰਮਦਾ ਹੈ ਅੰਦਰ ਅੱਗ ਹੈ, ਈਰਖਾ ਹੈ, ਲਾਲਚ ਹੈ ਵਿਕਾਰ ਹਨ, ਕੁਰਹਿਤ ਕਰਦਾ ਹੈ। ਸਭ ਕੁਝ ਅੰਦਰ ਹੀ ਹੈ ਬਾਹਿਰ ਕੀ ਲੈਣ ਭੱਜਾ ਫਿਰਦਾ ਹੈ।

**ੴ ਸਤਿਗੁਰ ਪ੍ਰਸਾਦਿ ॥**

**ਪ੍ਰਭਾਤੀ ਮਹਲਾ ੩ ਬਿਭਾਸ ਪੰਨਾ ੧੩੪੬**

**ਗੁਰਪਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ ॥**

**ਹਰਿ ਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮਾਲਿ ॥੧॥**

ਗੁਰੂ ਨਾਨਕ ਦੀ ਬਖਸ਼ਿਸ਼ ਨਾਲ ਵੇਖ, ਇਹ ਵਾਹਿਗੁਰੂ ਦਾ ਘਰ ਤੇਰੇ ਨਾਲ ਹੀ ਹੈ, ਵਾਹਿਗੁਰੂ ਤੇਰੇ ਨਾਲ ਹੀ ਹੈ (ਤੂੰ ਕੌਣ ਹੈ ? You do not exist even) ਵਾਹਿਗੁਰੂ ਵਾਹਿਗੁਰੂ ਸਿਮਰਨ ਵਿੱਚ ਸੁਰਤਿ ਜੋੜਿਆਂ, ਵਾਹਿਗੁਰੂ ਦਾ ਘਰ ਸਰੀਰ ਵਿਚੋਂ ਹੀ ਖੋਜ ਲਈਦਾ ਹੈ, ਦਸਵੇਂ ਦੁਆਰ ਵਿਚੋਂ! ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਨ ਨੂੰ ਆਪਣੇ ਹਿਰਦੇ ਵਿੱਚ ਸੰਭਾਲ ਲੈ।

**ਮਨ ਮੇਰੇ ਸਬਦਿ ਰਪੈ ਰੰਗੁ ਹੋਇ ॥**

**ਸਚੀ ਭਗਤਿ, ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ॥੧॥**

**ਰਹਾਉ ॥**

ਹੇ ਮੇਰੇ ਮਨ ! ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਨ ਵਿੱਚ ਸੁਰਤਿ ਜੋੜਿਆਂ ਵਾਹਿਗੁਰੂ ਦਾ ਪਿਆਰ ਚੜ੍ਹਦਾ ਹੈ। ਇਹ ਸਿਮਰਨ ਸਚੀ ਭਗਤੀ ਹੈ ਤੇ ਵਾਹਿਗੁਰੂ ਦਾ ਘਰ ਵੀ ਸੱਚਾ ਹੈ, ਜਦੋਂ ਪ੍ਰਗਟ ਹੁੰਦਾ ਹੈ, ਦਰਸ਼ਨ ਹੁੰਦੇ ਹਨ ਤਾਂ ਸਚੀ ਸੋਭੀ ਮਿਲਦੀ ਹੈ ਦਰਬਾਰ ਵਿੱਚ ਸਚਖੰਡਿ।।੧।। ਰਹਾਉ ।।

**ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ।।**

**ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ ।।੨।।**

ਵਾਹਿਗੁਰੂ ਦੇ ਰਹਿਣ ਦਾ ਘਰ ਇਹ ਸਰੀਰ ਹੀ ਹੈ। ਬਾਣੀ ਦੀ ਸਮਝ ਨਾਲ ਅੰਦਰੋਂ ਕੀਮਤੀ ਰਤਨ-ਪਦਾਰਥ ਪ੍ਰਗਟ ਹੁੰਦੇ ਹਨ ਜਿਹਨਾਂ ਨੇ ਅੰਮ੍ਰਿਤ ਹੀ ਨਹੀਂ ਛਕਿਆ, ਮਨਮੁਖ ਉਹ ਬਿਲਕੁਲ ਹੀ ਨਹੀਂ ਸਮਝਦੇ ਕਿ ਬੰਦਾ ਕਿਵੇਂ ਵਾਹਿਗੁਰੂ ਦਾ ਘਰ ਹੋ ਸਕਦਾ ਹੈ?।।੨।।

**ਹਰਿ ਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ ।।**

**ਧੁਰਿ ਲੇਖੁ ਲਿਖਿਆ ਸੁ ਕਮਾਵਣਾ ਕੋਇ ਨ ਮੇਟਣਹਾਰੁ ।।**

ਵਾਹਿਗੁਰੂ ਦਾ ਘਰ ਇਹ ਸਰੀਰ ਵਾਹਿਗੁਰੂ ਨੇ ਹੀ ਬਣਾਇਆ ਹੈ ਤੇ ਆਪਣੇ ਹੁਕਮ ਨਾਲ ਹੀ ਇਸ ਨੂੰ ਸੋਹਣਾ ਬਣਾ ਕੇ ਰੱਖਿਆ ਹੋਇਆ ਹੈ । ਧੁਰੋਂ ਹੀ ਕੀਤੇ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਉਸੇ ਤਰ੍ਹਾਂ ਹੀ ਅਸੀਂ ਕਰਮ ਕਮਾਈ ਜਾਂਦੇ ਹਾਂ, ਇਸ ਨੂੰ ਕੋਈ ਮਿਟਾ ਨਹੀਂ ਸਕਦਾ।।੩।। ਕਰਮਾਂ ਦਾ ਨਿਬੇੜਾ ਹੋਣ ਤੋਂ ਬਾਦ ਰੱਬ ਮਿਲਣਾ ਹੈ ।

**ਸਬਦੁ ਚੀਨਿ ਸੁਖੁ ਪਾਇਆ ਸਚੈ ਨਾਇ ਪਿਆਰ ।।**

**ਹਰਿ ਮੰਦਰੁ ਸਬਦੇ ਸੋਹਣਾ ਕੰਚਨੁ ਕੋਟੁ ਅਪਾਰ ।।**

ਗੁਰਬਾਣੀ ਦੀ ਖੋਜ ਕੀਤਿਆਂ ਹੀ ਸੁਖ ਮਿਲਦਾ ਹੈ ਤਾਂ ਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਨ ਨਾਲ ਪਿਆਰ ਬਣਦਾ ਹੈ। ਵਾਹਿਗੁਰੂ ਦਾ ਘਰ-ਇਹ ਸਰੀਰ ਵਾਹਿਗੁਰੂ ਵਾਹਿਗੁਰੂ ਸਿਮਰਨ ਕਰਨ ਨਾਲ ਇਹ ਬਹੁਤ ਸੋਹਣਾ ਹੋ ਜਾਂਦਾ ਹੈ। ਇਹ ਸੋਨੇ ਦਾ ਕਿਲ੍ਹਾ ਬਣ ਜਾਂਦਾ ਹੈ, ਜਿਸਦਾ ਅੰਤ ਨਹੀਂ ਪਾ ਸਕਦੇ।।੪।।

**ਹਰਿ ਮੰਦਰੁ ਏਹੁ ਜਗਤੁ ਹੈ ਗੁਰ ਬਿਨੁ ਘੋਰੰਧਾਰ ।।**

**ਦੂਜਾ ਭਾਉ ਕਰਿ ਪੂਜਦੇ ਮਨਮੁਖ ਅੰਧ ਗਵਾਰ ।।੫।।**

ਇਹ ਸਾਰਾ ਸੰਸਾਰ ਹੀ ਵਾਹਿਗੁਰੂ ਦਾ ਘਰ ਹੈ (੧ਓ) ਰੱਬ ਪ੍ਰਕਾਸ਼ ਇਕ ਹੈ, ਇਕ ਰਸ ਹੈ, ਸਰਬ-ਵਿਆਪਕ ਹੈ 700 ਕਰੋੜ ਜੀਵਾਂ ਵਿੱਚ ਵਾਹਿਗੁਰੂ ਹੀ

ਵੱਸਦਾ ਹੈ। ਪਰ ਗੁਰੂ ਨਾਨਕ ਤੋਂ ਅੰਮ੍ਰਿਤ ਛੱਕਣ ਤੋਂ ਬਗੈਰ ਘੁੱਪ ਹਨੇਰਾ ਹੀ ਹਨੇਰਾ ਹੈ। ਜਿਹਨਾਂ ਨੇ ਅੰਮ੍ਰਿਤ ਹੀ ਨਹੀਂ ਛਕਿਆਂ ਮਨਮੁਖ ਅੰਨੇ ਹਨ, ਡੰਗਰ ਹਨ, ਉਹ ਮਾਇਆ ਦੇ ਪਿਆਰ ਵਿੱਚ ਹੀ ਪੂਜਾ ਕਰਦੇ ਰਹਿੰਦੇ ਹਨ।।੫।।

**ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ ॥**

**ਸਾਚਿ ਰਤੇ ਸੇ ਉਬਰੇ ਦੁਖੀਏ ਦੂਜੈ ਭਾਇ ॥੬॥**

ਜਿਥੇ ਕੀਤੇ ਕਰਮਾਂ ਦਾ ਲੇਖਾ ਮੰਗਿਆ ਜਾਣਾ ਹੈ, ਉਥੇ ਸਰੀਰ ਤੇ ਜਾਤ ਨਹੀਂ ਜਾਣੀ (ਇਹ PM ਸੀ CM ਸੀ, ਇਹ ਜੱਟ ਸੀ, ਇਹ ਭੱਲੇ ਪਕੌੜੀਆਂ ਸੀ) ਜਿਹੜੇ ਵੀ ਵਾਹਿਗੁਰੂ ਵਾਹਿਗੁਰੂ ਕਰਦੇ ਵਾਹਿਗੁਰੂ ਵਿੱਚ ਰੰਗੇ ਗਏ ਉਹੀ ਨਰਕਾਂ ਤੋਂ ਬਚਨਗੇ। ਮਾਇਆ ਨਾਲ ਪਿਆਰ ਕਰਨ ਵਾਲੇ ਸਿਰਫ ਚਾਰ ਜੁਗ ਦੁਖੀ ਰਹਿਣਗੇ, 8 ਕਰੋੜ 40 ਲੱਖ ਸਾਲ।

**ਹਰਿ ਮੰਦਰ ਮਹਿ ਨਾਮੁ ਨਿਧਾਨ ਹੈ ਨਾ ਬੂਝਹਿ ਮੁਗਧ ਗਵਾਰ ॥**

**ਗੁਰਪਰਸਾਦੀ ਚੀਨਿਆ ਹਰਿ ਰਾਖਿਆ ਉਰਿਧਾਰਿ ॥੭॥**

ਇਸ ਵਾਹਿਗੁਰੂ ਦੇ ਘਰ ਵਿੱਚ ਨਾਮ ਦਾ ਖਜ਼ਾਨਾ ਹੈ, ਹਰ ਵੇਲੇ ਵਾਹਿਗੁਰੂ ਵਾਹਿਗੁਰੂ ਇਕ ਰਸ ਹੋਈ ਜਾ ਰਿਹਾ ਹੈ, ਪਰ ਇਸ ਗੱਲ ਨੂੰ ਮੂਰਖ-ਡੰਗਰ-ਮਨਮੁਖ, ਬੇ-ਅੰਮ੍ਰਿਤੀਆ ਨਹੀਂ ਸਮਝ ਸਕਦਾ। ਗੁਰੂ ਨਾਨਕ ਦੀ ਕਿਰਪਾ ਨਾਲ ਮੈਂ ਪਛਾਣਿਆ ਹੈ ਤੇ ਹੁਣ ਇਸਨੂੰ ਆਪਣੇ ਹਿਰਦੇ ਵਿੱਚ ਸੰਭਾਲ ਕੇ ਰੱਖਿਆਂ ਹੋਇਆ ਹੈ।।੭।।

**ਗੁਰ ਕੀ ਬਾਣੀ ਗੁਰਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥**

**ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ ॥੮॥**

ਜਿਹਨਾਂ ਨੇ ਵਾਹਿਗੁਰੂ ਵਾਹਿਗੁਰੂ ਸਿਮਰਨ ਵਿੱਚ ਸੁਰਤਿ ਜੋੜੀ ਉਹ ਰੰਗੇ ਗਏ, ਉਹਨਾਂ ਨੂੰ ਰੱਬ ਨਾਲ ਪਿਆਰ ਪੈ ਗਿਆ। ਗੁਰਬਾਣੀ ਨੂੰ ਗੁਰੂ ਨਾਨਕ ਦੀ ਕਿਰਪਾ ਨਾਲ ਸਮਝਣ ਲੱਗ ਪਏ, ਜਿਹੜੇ ਵਾਹਿਗੁਰੂ ਨਾਮ ਵਿੱਚ ਸੁਰਤਿ ਜੋੜ ਕੇ ਸਮਾ ਗਏ, ਉਹ ਗੁਰਮੁਖ ਪਿਆਰੇ ਦਾਸ ਬਹੁਤ ਪਵਿੱਤਰ ਜੀਵਨ ਵਾਲੇ ਹੋ ਗਏ।

**ਹਰਿ ਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ ॥**

**ਤਿਸੁ ਵਿੱਚ ਸਉਦਾ ਏਕੁ ਨਾਮੁ ਗੁਰਮੁਖਿ ਲੈਨਿ ਸਵਾਰਿ ॥੯॥**

ਵਾਹਿਗੁਰੂ ਦਾ ਘਰ ਸਰੀਰ ਤਾਂ ਵਾਹਿਗੁਰੂ ਦਾ ਨਾਮ ਸੌਦਾ ਲੈਣ ਲਈ ਹੱਟੀ ਹੈ, ਵਾਹਿਗੁਰੂ ਸਿਮਰਨ ਰਾਹੀਂ ਇਸਨੂੰ ਸੋਹਣਾ ਬਣਾ ਕੇ ਰਖਿਆ ਹੋਇਆ ਹੈ।

ਵਾਹਿਗੁਰੂ ਦੇ ਘਰ ਸਰੀਰ ਵਿੱਚ ਸੌਦਾ ਇਕ ਵਾਹਿਗੁਰੂ ਨਾਮ ਹੀ ਹੈ। ਅੰਮ੍ਰਿਤਧਾਰੀ ਗੁਰਸਿਖ, ਸਰੀਰ ਨੂੰ ਸੋਹਣਾ ਬਣਾ ਕੇ ਇਹ ਸੌਦਾ ਲੈ ਲੈਂਦੇ ਹਨ।

**ਹਰਿ ਮੰਦਰ ਮਹਿ ਮਨੁ ਲੋਹਟੁ ਹੈ ਮੋਹਿਆ ਦੂਜੈ ਭਾਇ ॥**

**ਪਾਰਸਿ ਭੇਟਿਆ ਕੰਚਨੁ ਭਇਆ ਕੀਮਤਿ ਕਹੀ ਨ ਜਾਇ ॥੧੦॥**

ਸਰੀਰ ਹੈ ਤਾ ਵਾਹਿਗੁਰੂ ਦਾ ਘਰ ਪਰ ਸਾਡੇ ਕਰਮ-ਸੰਸਕਾਰ-ਮਨ ਵਿੱਚ ਲੋਹੇ ਵਰਗਾ ਤਕੜਾ ਹੈ, ਮਨ ਮਾਇਆ ਵਿੱਚ ਮੋਹਿਆ ਹੋਇਆ ਹੈ। ਗੁਰੂ ਨਾਨਕ ਪਾਰਸ ਨੂੰ ਛੋਹਣ ਨਾਲ, ਅੰਮ੍ਰਿਤ ਛੱਕਣ ਨਾਲ ਸੋਨਾ ਹੋ ਜਾਂਦਾ ਹੈ, ਫਿਰ ਕੀਮਤ ਦਸੀ ਨਹੀਂ ਜਾ ਸਕਦੀ।।੧੦।।

**ਇਹੁ ਮਨੁ ਸਕਤੀ ਇਹੁ ਮਨੁ ਸੀਉ ॥**

**ਇਹੁ ਮਨੁ ਪੰਚ ਤਤ ਕੋ ਜੀਉ ॥**

**ਇਹੁ ਮਨੁ ਲੇ ਜਉ ਉਨਮਨਿ ਰਹੈ ॥**

**ਤਉ ਤੀਨਿ ਲੋਕ ਕੀ ਬਾਤੈ ਕਹੈ ॥ ੩੪੨॥**

ਅੰਦਰੋਂ ਰੱਬ ਨੂੰ ਸਮਝਣ ਲਈ ਮਨ ਹੀ ਅੜਿੱਕਾ ਹੈ। ਆ ਅਗਲੇ ਟਰੈਕਟ ਵਿੱਚ ਮਨ ਨੂੰ ਸਮਝੀਏ।

**ਹਰਿ ਮੰਦਰ ਮਹਿ ਹਰਿ ਵਸੈ ਸਰਬ ਨਿਰੰਤਰਿ ਸੋਇ ॥**

**ਨਾਨਕ ਗੁਰਮੁਖਿ ਵਣਜੀਐ ਸਚਾ ਸਉਦਾ ਹੋਇ ॥੧੧॥**

ਵਾਹਿਗੁਰੂ ਦੇ ਘਰ-ਸਰੀਰ ਵਿੱਚ, ਵਾਹਿਗੁਰੂ ਹੀ ਵੱਸਦਾ ਹੈ, ਸਾਰਿਆਂ ਅੰਦਰ ਇਕ ਰਸ ਵੱਸ ਰਿਹਾ ਹੈ। ਹੇ ਨਾਨਕ! ਅੰਮ੍ਰਿਤਧਾਰੀ ਬਣ ਕੇ ਸੌਦਾ ਖਰੀਦਿਆ ਜਾ ਸਕਦਾ ਹੈ, ਵਪਾਰ ਕੀਤਾ ਜਾ ਸਕਦਾ ਹੈ। ਸਚਾ, ਸਦੀਵੀ, ਨਾਲ ਜਾਣ ਵਾਲਾ ਸੌਦਾ ਇਹੀ ਹੈ।।੧੧।। ਅੰਮ੍ਰਿਤਧਾਰੀ ਬਣਕੇ ਤੂੰ ਵੀ ਖਰੀਦ ਲੈ। ਰੱਬ ਦੇ ਘਰ ਦੀ ਗੱਲ ਸਮਝ ਆ ਗਈ, ਆ ਰਲ ਕੇ ਸਾਰੀ ਦੁਨੀਆਂ ਨੂੰ ਸਮਝਾਈਏ। ਟੀ.ਵੀ ਤੇ ਪ੍ਰੋਗਰਾਮ ਦੇਈਏ 2% ਹੀ ਸ੍ਰਿਸ਼ਟੀ ਸਮਝ ਜਾਏ 14 ਕਰੋੜ ਸਮਝ ਜਾਏਗੀ। ਆ ਕੋਸ਼ਿਸ਼ ਕਰੀਏ। ਤੂੰ ਵੀ ਕੋਈ ਸੁਝਾਅ ਦੇ।

ਸ਼ਬਦ ਸੁਰਤਿ ਕੇਂਦਰ-ਮੂਰਖਾਂ ਦਾ ਟੋਲਾ-99150-97565

**Canada**-604-968-7393

# ਬਿਖਮੋ ਬਿਖਮ ਅਖਾੜਾ

## (ਮਨਮੁਖ ਤੂੰ ਹਾਰ ਗਿਆ)

## ਮੈ ਗੁਰ ਮਿਲਿ ਜੀਤਾ ਰਾਮ

ਖੇਡ ਸਮਝਣੀ ਬੜੀ ਔਖੀ ਹੈ । ਰੱਬ ਨੂੰ ਮਿਲਣਾ ਬਹੁਤ ਔਖਾ ਹੈ। ਮਨੁੱਖਾ ਸਰੀਰ ਵੀ ਤਾਂ ਚਾਰ ਜੁਗਾਂ ਬਾਦ ਹੀ ਮਿਲਦਾ ਹੈ। 84 ਲੱਖ ਤਾਂ ਜੂਨ ਹੀ ਹੈ, ਜੇ 10 ਸਾਲ ਔਸਤਨ ਉਮਰ ਲਾਈਏ ਤਾਂ ਵੀ 8 ਕਰੋੜ 40 ਲੱਖ ਸਾਲ ਬਣਦਾ ਹੈ। ਗੁਰੂ ਸਾਹਿਬ ਤੇ ਭਾਈ ਗੁਰਦਾਸ ਜੀ ਚਾਰ ਜੁਗਾਂ ਬਾਦ ਲਿਖਦੇ ਹਨ ਮਨੁੱਖਾ ਜਨਮ ਦੀ ਵਾਰੀ ਆਉਂਦੀ ਹੈ ਜੇ ਅੰਮ੍ਰਿਤ ਛੱਕ ਕੇ ਸਿਮਰਨ ਵਿੱਚ ਸੁਰਤੀ ਨਾ ਜੋੜੀ ਤਾਂ। ਹੁਕਮ ਸਾਰੀ ਸ੍ਰਿਸ਼ਟੀ ਨੂੰ ਹੈ। ਪਹਿਲੀ ਗੱਲ ਅੰਮ੍ਰਿਤ ਕਿਉਂ ਛੱਕਣਾ ਜਰਰੂਰੀ ਹੈ, ਪਰਚਾਰਕਾ ਨੂੰ, ਵਿਦਵਾਨਾਂ ਨੂੰ, ਕਥਾਕਾਰਾਂ ਨੂੰ, ਭਾਈਆਂ ਨੂੰ, ਪਾਠੀਆਂ ਨੂੰ, ਰਾਗੀਆਂ ਨੂੰ, ਗ੍ਰੰਥੀਆਂ ਨੂੰ ਨਹੀਂ ਪਤਾ, ਪ੍ਰਧਾਨਾਂ ਤੇ ਕਮੇਟੀ ਮੈਂਬਰਾਂ ਨੂੰ ਨਹੀਂ ਪਤਾ। ਸ਼ਰਾਬ ਪੀਣੀ ਆਉਂਦੀ ਹੈ ਤੇ ਗੋਲਕ ਦੇ ਪੈਸਿਆਂ ਤੇ ਐਸ਼ ਕਿਵੇਂ ਕਰਨੀ ਹੈ? ਅਸਲੀ ਸਦੀਵੀਂ ਅਗਲੀ ਦੁਨੀਆਂ ਦੀ ਸੋਝੀ ਹੀ ਨਹੀਂ। ਬਾਣੀ ਦੀ ਵਿਚਾਰ ਹੀ ਨਹੀਂ।

ਦੂਸਰਾ ਵਾਹਿਗੁਰੂ ਵਾਹਿਗੁਰੂ ਸਿਮਰਨ ਕਰਨਾ, ਕੋਈ ਨਹੀਂ ਜਾਣਦਾ, ਬੱਕਰੀ ਵਾਗੂੰ ਮੂੰਹ ਮਾਰਨਾ ਕਹਿੰਦੇ ਹਨ, ਵਿਦਵਾਨ, ਪਰਚਾਰਕ। ਇਥੋਂ ਤੱਕ ਕਿ ਮਸਕੀਨ ਸਾਹਿਬ ਅੰਮ੍ਰਿਤ ਦੀ ਤੇ ਸਿਮਰਨ ਸੁਰਤੀ ਦੀ ਮਹਾਨਤਾ ਨਹੀਂ ਸਨ ਜਾਣਦੇ। ਜੇ ਜਾਣਦੇ ਹੁੰਦੇ ਤਾਂ ਆਪਣੇ ਸਮਾਗਮ ਤੇ ਅਲਵਰ ਹਿੰਦੂਆਂ ਨੂੰ, ਸੰਨਿਆਸੀਆਂ ਨੂੰ, ਅਨਮਤੀਆਂ ਨੂੰ ਕਦੇ ਨਾ ਬੁਲਾਉਂਦੇ। ਇਹ ਸਮਝ ਹੀ ਨਹੀਂ ਸੀ ਕਿ ਗੁਰੂ ਨਾਨਕ ਵਾਹਿਗੁਰੂ ਤੋਂ ਬਗੈਰ ਰੱਬ ਨੂੰ ਕੋਈ ਨਹੀਂ ਜਾਣਦਾ ਨਾ ਹੀ ਜਾਣ ਸਕਦਾ ਹੈ। ਸਭ ਦੇ ਸਾਂਝੇ ਮਾਂਝੇ, ਸਭ ਦੇ ਪਿਆਰੇ ਸਨ, ਜੋ ਅੱਜ ਦੇ ਜੁਗ ਵਿੱਚ ਚਾਹੀਦਾ ਹੈ। ਤੁਸੀਂ ਕੀ ਲੈਣੇ ਰੱਬ ਕੋਲੋਂ, ਨਾਲੇ ਰੱਬ ਕਿਹੜਾ ਦੇਖਦਾ ਹੈ, ਇਹ ਤਾਂ ਦੇਖਦੇ ਹਨ।

**ਪਹਿਲੀ ਗੱਲ "ਅੰਮ੍ਰਿਤ ਛਕਣਾ" ਅਜ ਦੇ ਜੁਗ ਵਿੱਚ, ਕੋਈ ਨਹੀਂ ਛਕਦਾ, ਬਹੁਤ ਔਖੀ ਖੇਡ ਹੈ, ਤਰ ਕੇ ਅੰਧ ਮਹਾਂ ਸਾਗਰ ਪਾਰ ਕਰਨ ਵਾਲੀ**

ਗੱਲ ਹੈ।

ਦੂਸਰਾ ਰਹਿਤ ਰਖਨੀ ਬਹੁਤ ਹੀ ਔਖੀ ਹੈ, ਬੰਦਾ Uncultured, Uncivilized ਜੰਗਲ ਵਿੱਚ ਰਹਿਣ ਵਾਲਾ ਸਤਾਰਵੀਂ ਸਦੀ ਦਾ ਆਦੀਵਾਸੀ ਜਾਪਦਾ ਹੈ। ਗਰੀਬ ਤਾਂ ਰਹਿਤ ਰਖੇ ਪਰ ਅਮੀਰ ਕਿਉਂ ਰੱਖੇ ਕੀ ਲੋੜ ਹੈ? ਕਿਸੇ ਨੇ ਗੱਲ ਸਮਝਾਈ ਹੀ ਨਹੀਂ ਅੰਮ੍ਰਿਤ ਕੀ ਹੈ, ਅੰਮ੍ਰਿਤ ਇਕ ਇਨਸਾਨੀਅਤ ਹੈ, ਮਨੁੱਖਤਾ ਹੈ, ਪਰ ਕੋਈ ਸੁਨਣ ਨੂੰ ਤਿਆਰ ਹੀ ਨਹੀਂ, ਕੀ ਕੀਤਾ ਜਾਏ, ਹੋਰ ਕੋਈ ਉਪਾਵ ਹੀ ਨਹੀਂ, ਕਿ ਬੰਦਾ ਨਰਕਾਂ ਤੋਂ ਬੱਚ ਸਕੇ।

**ਤੀਸਰੀ ਗੱਲ ਕੁਰਹਿਤ ਛੱਡਣੀ ਤਾਂ ਰੱਬ ਨੂੰ ਮਾਰਨ ਵਾਲੀ ਗੱਲ ਹੈ।** ਅੱਜ ਦੇ ਘੋਰ ਕਲਯੁਗ ਦੇ ਜਮਾਨੇ ਵਿੱਚ, ਪੜ੍ਹਾਈ ਦਾ ਜੁਗ, Advanced Countries, ਟੈਕਨੀਕ ਬਹੁਤ ਅਡਵਾਂਸ ਹੈ, ਬਹੁਤ ਤਰੱਕੀ ਹੈ। ਕੁੜੀ ਨੂੰ ਨਹੀਂ ਛੇੜਨਾ-ਫਿਰ ਛੇੜਨਾ ਕਿਹਨੂੰ ਹੈ। ਜੇ ਜਨਮ ਲੈ ਕੇ ਐਸ਼ ਹੀ ਨਹੀਂ ਕਰਨੀ ਤਾਂ ਫਿਰ ਕੀ ਕਰਨਾ ਹੈ? ਇਹ ਤਾਂ ਹੋ ਹੀ ਨਹੀਂ ਸਕਦਾ । ਕਰੈਕਟਰ ਪਖੋਂ, ਜੀਵਨ ਪਖੋਂ ਅਸੀਂ ਬਹੁਤ ਗਿਰ ਗਏ । India TV ਵਾਲਾ ਦਿਖਾ ਰਿਹਾ ਸੀ, ਨਾਲ ਡਾਕਟਰ ਸਾਹਿਬ ਬੈਠੇ ਸਨ, ਚਾਰ ਹਜ਼ਾਰ ਤੋਂ 12 ਹਜ਼ਾਰ ਕੁੜੀਆਂ, 15 ਸਾਲ ਤੋਂ 20 ਸਾਲ ਤੱਕ ਕੁਆਰੀਆਂ ਕੁੜੀਆਂ ਦਾ ਗਰਭਪਾਤ ਹੁੰਦਾ ਹੈ। ਆਪਣੇ ਦੋਸਤ ਨਾਲ ਹੀ ਆਉਂਦੀਆਂ ਹਨ ਤੇ ਸਿੱਧਾ ਸਾਹਮਣੇ ਹੀ ਆਖਦੀਆਂ ਹਨ, ਮੇਰਾ ਗਰਭਪਾਤ Abortion ਕਰ ਦਿਓ। **ਸਾਡੀ ਸਿੱਖੀ, ਬਾਬੇ ਨਾਨਕ ਦੀ ਖੇਡ ਹੀ ਇਥੋਂ ਸ਼ੁਰੂ ਹੁੰਦੀ ਹੈ ਚਰਿਤਰਹੀਨ ਸਿੱਖ ਹੀ ਨਹੀਂ। ਤੂੰ ਰੱਬ ਨੂੰ ਪਾ ਹੀ ਨਹੀਂ ਸਕਦਾ। ਮੈਂ ਤੇਰਾ ਗੁਰੂ ਨਹੀਂ ਤੂੰ ਮੇਰਾ ਸਿੱਖ ਨਹੀਂ।** ਮੈ ਤੇਰਾ ਗੁਰੂ ਬਣ ਹੀ ਨਹੀਂ ਸਕਦਾ, ਨਾ ਹੀ ਤੈਨੂੰ ਅੰਮ੍ਰਿਤ ਦੀ ਦਾਤਿ ਦੇ ਕੇ ਸਿੱਖ ਬਣਾ ਸਕਦਾ ਹਾਂ। ਖੇਡ ਹੀ ਖਤਮ ਹੋ ਗਈ, ਇਥੇ ਹੀ ਭੋਗ ਪੈ ਗਿਆ ਸਿੱਖੀ ਦਾ। **ਬਿਖਮੋ ਬਿਖਮ ਅਖਾੜਾ-ਬਹੁਤ ਔਖੀ ਖੇਡ ਹੈ।**

ਬਾਹਰਲੇ ਸਾਰੇ ਦੇਸ਼ਾ ਵਿੱਚ ਕਾਮ ਦੀ ਖੁੱਲ੍ਹ ਹੈ। ਕਰੈਕਟਰ ਨਾਂ ਦੀ ਚੀਜ਼ ਹੀ ਕੋਈ ਨਹੀਂ। ਮਾਂ-ਪਿਓ ਆਪਣੇ ਬੱਚਿਆਂ ਨੂੰ ਕੁਛ ਕਹਿ ਵੀਂ ਨਹੀਂ ਸਕਦੇ। ਪੰਜਾਬੀ ਕੁੜੀ ਸ਼ਰੇਆਮ ਹਬਸ਼ੀ ਨਾਲ ਨੰਗੀ ਸੁਤੀ ਪਈ ਹੈ, ਤੁਸੀਂ ਦੇਖ ਰਹੇ ਹੋ, ਕੁਛ ਕਰ ਨਹੀਂ ਸਕਦੇ, ਜੇ ਕੁੜੀ ਦੇ ਮਾਂ-ਪਿਓ ਵੀ ਦੇਖ ਲੈਣ ਤਾਂ ਵੀ ਕੁਛ ਕਰ ਨਹੀਂ ਸਕਦੇ। ਉਹਨਾਂ ਦਾ ਕਾਨੂੰਨ ਹੀ ਐਸਾ ਹੈ ਕਿ ਕਾਮ ਤੇ Sex ਤੇ ਕੋਈ ਕੰਟਰੋਲ ਨਹੀਂ ਕਰ

